# ਸੰਪਾਦਕੀ

'ਆਤਮ ਮਾਰਗ' ਦਾ ਮੰਤਵ ਸਦਾ ਹੀ ਆਤਮ ਸੇਧਾਂ ਪ੍ਰਦਾਨ ਕਰਨਾ ਰਿਹਾ ਹੈ। ਇਸ ਦੇ ਸੰਚਾਲਕ ਅਨੁਭਵੀ ਮਹਾਂਪੁਰਸ਼ ਸੰਤ ਵਰਿਆਮ ਸਿੰਘ ਜੀ ਨਿਰੰਤਰ ਗੁਰੂ ਚਰਨਾਂ ਨਾਲ ਜੁੜੇ ਰਹਿੰਦੇ ਸਨ। ਆਪ ਜੀ ਨੇ ਨਾਮ-ਸਿਮਰਨ ਦੀ ਕਰੜੀ ਘਾਲਣਾ ਘਾਲੀ, ਚੰਗੇ ਭਾਗਾਂ ਨੂੰ ਸੰਤ ਰਾੜਾ ਸਾਹਿਬ ਵਾਲਿਆਂ ਦੀ ਸੰਗਤ ਪ੍ਰਾਪਤ ਹੋ ਗਈ, ਕਮਾਈ ਸਫਲ ਹੋਈ, ਨਾਮ ਹਿਰਦੇ ਵਿਚ ਵਸ ਗਿਆ, ਗੁਰਬਾਣੀ ਦੇ ਗੂੜ੍ਹ ਭਾਵ ਪ੍ਰਗਟ ਹੋਣ ਲੱਗੇ, ਜੀਵਨ ਨਾਮ-ਬਾਣੀ ਅਨੁਸਾਰੀ ਹੋ ਗਿਆ, ਅੰਦਰ, ਸੁਖ, ਸਹਿਜ ਅਨੰਦ ਦਾ ਵਾਸਾ ਹੋ ਗਿਆ। ਗੁਰੂ ਮਹਾਰਾਜ ਜੀ ਦੇ ਆਦੇਸ਼ਾਂ ਅਨੁਸਾਰ ਜੀਵਨ-ਜੁਗਤਿ ਧਾਰਨ ਕੀਤੀ, ਆਪ ਰੱਜ ਕੇ ਨਾਮ ਜਪਿਆ ਤੇ ਆਮ ਲੋਕਾਂ ਨੂੰ ਗੁਰੂ ਪਿਆਰ ਵਿਚ ਜੋੜ ਕੇ ਨਾਮ ਜਪਾਇਆ। ਗੁਰੂ ਜੀ ਨੇ ਵੀ ਰੱਜ ਕੇ ਸਤਿਕਾਰ ਬਖਸ਼ਿਆ ਕਿਉਂਕਿ ਐਸਾ ਹੀ ਗੁਰੂ ਜੀ ਦਾ ਵਿਧਾਨ ਹੈ -

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 305***

'ਆਤਮ ਮਾਰਗ' ਵਿਚ ਆਪ ਜੀ ਦੇ ਰੂਹਾਨੀ ਲੇਖ ਨਿਰੰਤਰ ਛਪਦੇ ਰਹੇ ਹਨ ਅਤੇ ਛਪਦੇ ਰਹਿਣਗੇ। ਇਨ੍ਹਾਂ ਲੇਖਾਂ ਦੀ ਪ੍ਰਧਾਨ ਸੁਰ ਇਕੋ ਹੈ - ਮਨੁੱਖਾ ਜੀਵਨ ਦਾ ਆਦਰਸ਼, ਗੁਰਬਾਣੀ ਦੇ ਚਾਨਣ ਵਿਚ ਨਾਮ-ਸਿਮਰਨ ਦੀ ਵਿਸ਼ੇਸ਼ਤਾ, ਵਿਧੀ ਅਤੇ ਸੰਜਮ। ਗੁਰੂ ਸਾਹਿਬਾਨ ਨੇ ਗੁਰਸਿੱਖਾਂ ਨੂੰ ਕਰਮਕਾਂਡ ਤੋਂ ਤੋੜ ਕੇ ਵਾਹਿਗੁਰੂ ਨਾਲ ਜੋੜਿਆ ਹੈ, ਜੁੜਨ ਦਾ ਇਕੋ ਇਕ ਸਰਵੋਤਮ ਤਰੀਕਾ ਦਸਿਆ ਹੈ - ਨਾਮ ਸਿਮਰਨ। ਇਸ ਨਿਸ਼ਾਨੇ ਤੇ ਪਰਪੱਕ ਰੱਖਣ ਲਈ ਆਪ ਜੀ ਨੇ ਏਥੋਂ ਤਕ ਫੁਰਮਾਇਆ ਕਿ ਹਰ ਤਰ੍ਹਾਂ ਦੇ ਸੇਵਕ ਤੇ ਸਿੱਖ ਅਖਵਾਣ ਵਾਲੇ ਸਾਰੇ ਹੀ ਗੁਰੂ ਦਰ ਤੇ ਆਉਂਦੇ ਹਨ, ਪ੍ਰਮਾਤਮਾ ਦੀ ਸਿਫਤਿ ਸਲਾਹ ਨਾਲ ਭਰਪੂਰ ਸ੍ਰੇਸ਼ਠ ਬਾਣੀ ਦਾ ਗਾਇਨ ਵੀ ਕਰਦੇ ਹਨ ਪਰ ਪ੍ਰਮਾਤਮਾ ਉਨ੍ਹਾਂ ਦਾ ਗਾਵਿਆ ਸੁਣਿਆ ਪ੍ਰਵਾਨ ਕਰਦਾ ਹੈ ਜਿਹੜੇ ਗੁਰੂ ਦੇ ਹੁਕਮ ਨੂੰ ਬਿਲਕੁਲ ਸਹੀ ਜਾਣ ਕੇ ਉਸ ਉਤੇ ਅਮਲ ਕਰਦੇ ਹਨ-

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥***
***ਪੰਨਾ - 669***

ਗੁਰੂ ਜੀ ਦਾ ਹੁਕਮ ਬੜਾ ਸਪਸ਼ਟ ਹੈ। ਗੁਰਸਿੱਖ ਨੂੰ ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਦਾ ਨਾਮ ਜਪਣਾ ਚਾਹੀਦਾ ਹੈ, ਰਸਨਾ ਨਾਲ, ਫੇਰ ਸੁਆਸਾਂ ਨਾਲ, ਅੱਠੇ ਪਹਿਰ ਅਤੇ ਨਾਮ ਨੂੰ ਹਿਰਦੇ ਵਿਚ ਵਸਾਉਣ ਲਈ ਗੁਰਬਾਣੀ ਪੜ੍ਹਨੀ, ਅਰਥ-ਬੋਧ ਸਮਝਣੇ ਅਤੇ ਇਸ ਦਾ ਗਾਇਨ ਕਰਨਾ ਚਾਹੀਦਾ ਹੈ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਪੰਨਾ - 305***

ਇਹ ਜੀਵਨ ਕੀ ਹੈ? ਗੁਰੂ ਜੀ ਇਕ ਉਦਾਹਰਨ ਰਾਹੀਂ ਸਮਝਾਉਂਦੇ ਹਨ। ਜਿਵੇਂ ਇਕ ਮਾਲ-ਡੰਗਰ ਚਾਰਨ ਵਾਲਾ ਥੋੜ੍ਹੇ ਸਮੇਂ ਲਈ ਆਪਣਾ ਮਾਲ-ਡੰਗਰ ਲੈ ਕੇ ਕਿਸੇ ਚਰਨ ਵਾਲੀ ਥਾਂ ਤੇ ਜਾਂਦਾ ਹੈ, ਤਾਂ ਉਥੇ ਉਹ ਕਿਸੇ ਤਰ੍ਹਾਂ ਦਾ ਖਿਲਾਰਾ ਪਸਾਰਾ ਜਾਂ ਵੱਡਪਣ ਦਾ ਵਿਖਾਵਾ ਨਹੀਂ ਕਰਦਾ ਕਿਉਂਕਿ ਉਹ ਸੁਚੇਤ ਹੈ ਕਿ ਸ਼ਾਮ ਪੈਣ ਤੇ ਉਸ ਨੇ ਚਲੇ ਜਾਣਾ ਹੈ। ਇਸੇ ਤਰ੍ਹਾਂ ਜੀਵ ਵੀ ਥੋੜ੍ਹੇ ਸਮੇਂ ਲਈ ਏਥੇ ਸੰਸਾਰ ਵਿਚ ਆਇਆ ਹੈ, ਸਮਾਂ ਮੁੱਕ ਜਾਏਗਾ, ਇਹ ਤੁਰਦਾ ਹੋਵੇਗਾ। ਇਸ ਲਈ ਉਸ ਨੂੰ ਅਗਲੇ ਘਰ, ਅਸਲ ਘਰ ਦੀ ਸੰਭਾਲ ਕਰਨੀ ਚਾਹੀਦੀ ਹੈ। ਦੂਜੀ ਉਦਾਹਰਣ ਇਹ ਦਿਤੀ ਹੈ ਕਿ ਜਿਵੇਂ ਰਾਤ ਵੇਲੇ ਘਰ ਆਏ ਪਰਾਹੁਣੇ, ਦਿਨ ਚੜ੍ਹਨ ਤੇ ਉਥੋਂ ਉਠ ਕੇ ਚਲੇ ਜਾਂਦੇ ਹਨ, ਤਿਵੇਂ ਹੀ ਜੀਵ ਜ਼ਿੰਦਗੀ ਦੀ ਰਾਤ ਮੁਕਣ ਤੇ ਇਸ ਸੰਸਾਰ ਤੋਂ ਚਲ ਪੈਂਦਾ ਹੈ। ਹੇ ਜੀਵ! ਤੂੰ ਗ੍ਰਹਿਸਤ, ਪਰਿਵਾਰ, ਸੰਸਾਰ ਵਿਚ ਮਸਤ ਹੋਇਆ ਇਸ ਸੱਚ ਨੂੰ ਕਿਉਂ ਵਿਸਰੀ ਬੈਠਾ ਹੈਂ?

***ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥***
***ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ॥***
***ਪੰਨਾ - 50***

ਫਰਵਰੀ 2002 ਦੇ ਆਤਮ ਮਾਰਗ ਵਿਚ ਮਹਾਂਪੁਰਸ਼ਾਂ ਦੇ ਲੇਖਾਂ ਦੀ ਲੜੀ ਗੁਰਮਤਿ ਦੇ ਇਸ ਮਹਾਨ ਆਸ਼ੇ ਨੂੰ ਹੀ ਕਈ ਪੱਖਾਂ ਤੋਂ ਪੇਸ਼ ਕਰਦੀ ਹੈ। 'ਗੁਰ ਕੀ ਪ੍ਰਤੀਤ' ਵਿਚ 'ਗੁਰ ਮਿਲਿ ਨਾਨਕ ਪਾਰਬ੍ਰਹਮ ਪਛਾਨਾ' ਅਨੁਸਾਰ ਗੁਰੂ ਦੀ ਪ੍ਰਤੀਤ, ਗੁਰੂ ਦੀ ਆਵਸ਼ਕਤਾ, ਗੁਰੂ ਤੋਂ ਨਾਮ ਦੀ ਪਰਾਪਤੀ ਨੂੰ ਦ੍ਰਿੜ੍ਹ ਕਰਵਾਇਆ ਹੈ। ਲੇਖ ਪੜ੍ਹਨ ਉਪਰੰਤ 'ਜਾ ਕੈ ਮਨਿ ਗੁਰ ਕੀ ਪਰਤੀਤਿ॥ ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥' ਦੇ ਗੁੱਝੇ ਭਾਵ ਸਪਸ਼ਟ ਹੁੰਦੇ ਹਨ ਅਤੇ ਅੰਦਰ ਦ੍ਰਿੜ੍ਹਤਾ ਆਉਂਦੀ ਹੈ। ਨਾਮ ਦੀ ਦਾਤ ਕਿਥੋਂ ਮਿਲਣੀ ਹੈ, ਆਪ ਜੀ ਨੇ ਬੜੀ ਸਪਸ਼ਟਤਾ ਨਾਲ ਦਸਿਆ ਹੈ,......ਅੰਮ੍ਰਿਤ ਛਕੋ, ਪੰਜ ਪਿਆਰਿਆਂ ਤੋਂ ਮੰਤਰ ਲੈ ਕੇ ਕਮਾਈ ਕਰੋ। ਕਮਾਈ ਤਾਂ ਹੁੰਦੀ ਹੈ ਜੇ ਕਮਾਈ ਵਾਲਿਆਂ ਦੀ ਸੰਗਤ ਕਰੋ। ਗੁਰੂ ਗ੍ਰੰਥ ਸਾਹਿਬ ਜੀ ਦੇ ਪਿਛੇ ਲਗ ਜਾਓ, ਬਾਣੀ ਉਤੇ ਵਿਸ਼ਵਾਸ਼ ਲਿਆਓ, ਜਿਵੇਂ ਬਾਣੀ ਕਹਿੰਦੀ ਹੈ, ਕਰੋ।

ਸਾਰੇ ਲੇਖਾਂ ਵਿਚ ਅਧਿਆਤਮਕ ਸੇਧਾਂ ਪ੍ਰਦਾਨ ਕੀਤੀਆਂ ਹਨ, ਭਾਵੇਂ ਇਹ 'ਅਬਿਨਾਸ਼ੀ ਜੋਤ' ਹੈ ਜਾਂ 'ਅੱਖੀਂ ਦੇਖਿਆ ਕੰਨੀ ਸੁਣਿਆ'। 'ਅੰਮ੍ਰਿਤ ਵੇਲਾ ਸਚੁ ਨਾਉ' ਦਾ ਸਿਰਲੇਖ ਹੀ ਨਾਮ-ਭਗਤੀ ਹੈ। ਭਾਈ ਸਾਹਿਬ ਵੀਰ ਸਿੰਘ ਦੀ ਰਚਨਾ 'ਸੁੰਦਰੀ' ਨੂੰ ਮਹਾਂਪੁਰਸ਼ਾਂ ਦੇ ਆਦੇਸ਼ਾਂ ਅਨੁਸਾਰ ਲੜੀਵਾਰ ਛਾਪ ਰਹੇ ਹਾਂ। ਇਹ ਬੜੀ ਹੀ ਦਿਲਚਸਪ ਰੂਹ ਨੂੰ ਟੁੰਬਣ ਵਾਲੀ ਰਚਨਾ ਹੈ। 'ਸਿਮਰਨ ਦਾ ਨੂਰੀ ਖਿੜਿਆ ਬਾਗ' ਵਿਚ ਪ੍ਰੋ. ਪੂਰਨ ਸਿੰਘ ਨੇ ਆਪਣੇ ਅਨੁਭਵ ਅਨੁਸਾਰ ਨਾਮ-ਸਿਮਰਨ ਦਾ ਰਹੱਸ ਦੱਸਿਆ ਹੈ। ਸਵਾਮੀ ਰਾਮ ਜੀ ਦੇ ਲੇਖ ਦਿਲਾਂ ਨੂੰ ਟੁੰਬਦੇ ਹਨ। 'ਜੇਲ੍ਹ ਚਿੱਠੀਆਂ' ਦਾ ਆਪਣਾ ਹੀ ਅਨੁਭਵੀ ਰੰਗ ਹੈ। ਆਤਮ ਮਾਰਗ ਦਾ ਸੋਹਣੇ ਫੁੱਲਾਂ ਦਾ ਗੁਲਦਸਤਾ ਆਪ ਜੀ ਨੂੰ ਪੇਸ਼ ਹੈ, ਆਸ ਹੈ ਇਸ ਦੀ ਸੁਗੰਧੀ ਆਪ ਜੀ ਸਭਨਾਂ ਦੇ ਜੀਵਨ ਨੂੰ ਖੁਸ਼ੀ, ਖੇੜੇ ਤੇ ਅਨੰਦ ਨਾਲ ਭਰਪੂਰ ਕਰਨ ਵਿਚ ਸਹਾਇਕ ਸਿੱਧ ਹੋਵੇਗੀ।

***ਡਾ. ਜਗਜੀਤ ਸਿੰਘ***

# ਸੁੰਦਰੀ

***ਭਾਈ ਵੀਰ ਸਿੰਘ ਜੀ***

**ਨੋਟ – ਮਹਾਂਪੁਰਸ਼ਾਂ ਦੇ ਆਦੇਸ਼ਾਂ ਅਨੁਸਾਰ ਅਸੀਂ ਭਾਈ ਵੀਰ ਸਿੰਘ ਜੀ ਦੀ ਸੁਪ੍ਰਸਿੱਧ ਰਚਨਾ 'ਸੁੰਦਰੀ' ਲੜੀਵਾਰ ਛਾਪਣ ਦੀ ਖ਼ੁਸ਼ੀ ਲੈ ਰਹੇ ਹਾਂ।**

'ਸੁੰਦਰੀ' ਭਾਈ ਵੀਰ ਸਿੰਘ ਜੀ ਦੀ ਸਭ ਤੋਂ ਜ਼ਿਆਦਾ ਹਰਮਨ ਪਿਆਰੀ ਤੇ ਮਨ ਨੂੰ ਟੁੰਬਣ ਵਾਲੀ ਰਚਨਾ ਹੈ। ਸੁੰਦਰੀ ਰਚਨਾ ਉਸ ਸੂਰਬੀਰ ਇਸਤਰੀ ਬਾਰੇ ਹੈ ਜੋ ਆਪ ਦੀ ਬੇਵਸੀ ਉਪਰ ਝੋਰੇ ਨਹੀਂ ਝੁਰਦੀ ਤੇ ਨਾ ਹੀ ਆਪਣੇ ਆਪ ਨੂੰ ਕਾਬਲੇ ਰਹਿਮ ਸਮਝਦੀ ਹੈ। ਗਊ ਰੂਪੀ ਇਕ ਨਿਰਬਲ ਇਸਤਰੀ ਦੇ ਜੀਵਨ ਵਿਚ ਜ਼ੁਲਮ ਤੇ ਜਬਰ ਨਾਲ ਟੱਕਰ ਲੈਣ ਦੀ ਸ਼ਕਤੀ ਉਸ ਨੇ ਹਾਸਲ ਕੀਤੀ ਸਿੱਖ ਇਤਿਹਾਸ ਤੋਂ, ਸਿੱਖ ਕੀਮਤਾਂ-ਕਦਰਾਂ ਤੋਂ ਤੇ ਆਪਣੇ ਵੀਰ ਬਲਵੰਤ ਸਿੰਘ ਤੋਂ, ਜੋ ਸਿੱਖ ਬਣ ਕੇ ਜ਼ੁਲਮ ਤੇ ਜ਼ਬਰ ਨਾਲ ਟੱਕਰ ਲੈ ਰਿਹਾ ਸੀ।

ਦਰਅਸਲ ਸੁੰਦਰੀ ਚਿੰਨ੍ਹ ਹੈ ਇਕ ਨਵੀਂ ਸ਼ਕਤੀ ਦਾ ਜਿਸਨੂੰ ਗੁਰੂ ਸਾਹਿਬਾਂ ਦੀਆਂ ਸਿਖਿਆਵਾਂ ਨੇ ਇਕ ਨਵਾਂ ਰਾਹ ਦਿਖਾਇਆ। ਮੱਧ-ਕਾਲੀਨ ਸਮੇਂ ਦੇ ਹਾਕਮ ਆਪਣੀ ਹਵੱਸ ਲਈ ਨੌਜਵਾਨ ਇਸਤਰੀਆਂ ਨੂੰ ਜ਼ਬਰਦਸਤੀ ਆਪਣੇ ਧਰਮ ਵਿਚ ਸ਼ਾਮਲ ਕਰਨ ਲਈ ਉਨ੍ਹਾਂ ਦੇ ਪਰਿਵਾਰਾਂ ਤੋਂ ਖੋਹ ਕੇ ਲੈ ਜਾਂਦੇ ਸਨ ਅਤੇ ਉਸ ਵੇਲੇ ਦਾ ਸਮਾਜ ਆਪਣੀ ਮਾਨਸਿਕ ਕਮਜ਼ੋਰੀ ਕਾਰਣ ਇਸ ਜ਼ਬਰ ਨਾਲ ਟੱਕਰ ਨਹੀਂ ਸੀ ਲੈਂਦਾ। ਸਿੱਖ ਲਹਿਰ ਨੇ ਜਿਥੇ ਇਕ ਪਾਸੇ ਜ਼ੁਲਮ ਤੇ ਜਬਰ ਨਾਲ ਟੱਕਰ ਲੈਣ ਲਈ ਸਮਾਜ ਨੂੰ ਸੰਗਠਿਤ ਕੀਤਾ, ਉਥੇ ਇਸਤਰੀ ਵਿਚ ਸਮਾਜਕ ਬਰਾਬਰੀ ਤੇ ਮਨੋਬਲ ਪੈਦਾ ਕਰਕੇ ਇਕ ਨਵੀਂ ਰੂਹ ਭਰ ਦਿਤੀ। ਇਸ ਰਚਨਾ ਰਾਹੀਂ ਭਾਈ ਸਾਹਿਬ ਨੇ ਸੁਤੀ ਕਲਾ ਜਗਾ ਦਿਤੀ, ਕੌਮ ਉਠ ਖਲੋਤੀ ਤੇ ਨਵਾਂ ਨਵੇਰਾ ਸਮਾਜ ਉਸਾਰ ਦਿਤਾ।

ਅੱਜ ਜਦੋਂ ਕਈ ਕਾਰਨਾਂ ਕਰਕੇ ਸਿੱਖ ਸਮਾਜ ਫਿਰ ਢਹਿੰਦੀਆਂ ਕਲਾਂ ਵਲ ਜਾ ਰਿਹਾ ਹੈ, ਭਾਈ ਸਾਹਿਬ ਦੀਆਂ ਲਿਖਤਾਂ ਤੇ ਖਾਸ ਕਰਕੇ 'ਸੁੰਦਰੀ' ਉਨ੍ਹਾਂ ਨੂੰ ਆਪਣੇ ਬਲਵਾਨ ਤੇ ਨਰੋਏ ਵਿਰਸੇ ਦੀ ਪਹਿਚਾਨ ਕਰਨ ਵਿਚ ਸਹਾਈ ਹੋਵੇਗੀ।

## ਸੁੰਦਰੀ

## ਕਾਂਡ ੧

ਇਕ ਹਰੇ ਖੇਤਾਂ ਨਾਲ ਲਹਿਲਹਾਉਂਦੇ ਮੈਦਾਨ ਵਿਚ ਇਕ ਨਿੱਕਾ ਜਿਹਾ ਪਿੰਡ ਘੁੱਗ ਵਸਦਾ ਸੀ, ਹਿੰਦੂ ਮੁਸਲਮਾਨ ਦੁਹਾਂ ਤਰ੍ਹਾਂ ਦੀ ਵੱਸੋ ਇਸ ਪਿੰਡ ਵਿਚ ਸੀ। ਪਿੰਡ ਥੀਂ ਕੁਝ ਦੂਰ ਇਕ ਸੰਘਣਾ ਬਨ ਅਰ ਵੱਡਾ ਸਾਰਾ ਛੰਭ ਸੀ, ਜਿਸ ਕਰਕੇ ਸ਼ਿਕਾਰ ਖੇਡਣ ਵਾਲੇ ਇਧਰ ਬਹੁਤ ਆਇਆ ਜਾਇਆ ਕਰਦੇ ਸਨ?

ਪਿੰਡ ਦੇ ਚੜ੍ਹਦੇ ਪਾਸੇ ਨੂੰ ਇਕ ਸੜਕ ਸੀ, ਇਸ ਰੁਖ ਨੂੰ ਪਿੰਡ ਦੀ ਬਾਹਰਲੀ ਲਾਂਭ ਵਲ ਇਕ ਧਨਾਢ ਹਿੰਦੂ 'ਸ਼ਾਮਾ' ਨਾਮ ਦਾ ਘਰ ਸੀ, ਜਿਸ ਦੀ ਧੀ ਦਾ ਮੁਕਲਾਵਾ ਹੋਣ ਵਾਲਾ ਸੀ। ਦੁਪਹਿਰ ਢਲ ਗਈ ਅਰ ਨਿੱਕੀ ਨਿੱਕੀ ਪੌਣ ਰੁਮਕਣ ਲਗ ਗਈ, ਸ਼ਾਮੇ ਦੇ ਘਰ ਮੁਕਲਾਵੇ ਦੀ ਤਿਆਰੀ ਵਿਚ ਇੱਡਾ ਧੂੰਆਂ ਤੇ ਹੁੰਮਸ ਹੋ ਰਿਹਾ ਸੀ ਕਿ ਅੰਦਰ ਖਲੋਣਾ ਔਖਾ ਹੋ ਗਿਆ। ਮੁਕਲਾਈ ਜਾਣ ਵਾਲੀ ਮੁਟਿਆਰ ਕੁੜੀ, ਜਿਸ ਦਾ ਨਾਉ ਸੁਰੱਸਤੀ ਸੀ, ਅਰ ਬੜੀ ਸੁੰਦਰ ਸੀ, ਇਸ ਧੂੰਏਂ ਤੋਂ ਨੱਕ ਜਿੰਦ ਆ ਕੇ ਆਪਣੀਆਂ ਸਹੇਲੀਆਂ ਨਾਲ (ਜੋ ਘਰ ਦੇ ਪਿਛਵਾੜੇ ਸੜਕ ਦੇ ਨੇੜੇ ਪਈਆਂ ਖੇਡਦੀਆਂ ਸਨ) ਚਲੀ ਗਈ। ਇਥੇ ਤਾਂ ਕੁੜੀਆਂ ਦਾ ਤ੍ਰਿੰਞਣ ਲੱਗਾ ਹੋਇਆ ਸੀ, ਸਭੇ ਜੁਆਨ ਮੁਟਿਆਰਾਂ ਸਨ, ਕਈ ਵਿਆਹੀਆਂ, ਕਈ ਮੁਕਲਾਈਆਂ ਤੇ ਕਈ ਅਜੇ ਕੁਆਰੀਆਂ ਸਨ। ਸਭਨਾਂ ਦੇ ਚਿਹਰੇ ਕੋਝੇ ਕਹਿਣ ਜੋਗੇ ਨਹੀਂ ਸਨ, ਪਰ ਸੁਰੱਸਤੀ ਦੀ ਸੁੰਦਰਤਾ ਅੱਗੇ ਸਭੇ ਇਉਂ ਮਾਤ ਸਨ ਜਿਵੇਂ ਚੰਦ ਚੜ੍ਹੇ ਤਾਰੇ। ਹੱਸਦੀਆਂ ਖੇਡਦੀਆਂ ਕੁੜੀਆਂ ਇਕ ਅਸਚਰਜ ਤਮਾਸ਼ਾ ਹੋ ਰਹੀਆਂ ਸਨ, ਸੋ ਇੰਨੇ ਨੂੰ ਦੋ ਹੋਰ ਮੁਟਿਆਰ ਖਤ੍ਰੇਟੀਆਂ ਨਿਨਾਣ ਭਾਬੀ, ਥੋੜ੍ਹਾ ਜਿਹਾ ਚੀਨਾ ਤੇ ਮੋਲ੍ਹਾ ਲੈ ਕੇ ਛੜਨ ਵਾਸਤੇ ਆ ਗਈਆਂ, ਕਿਉਂਕਿ ਕੋਲ ਵਾਰ ਹੀ ਇਕ ਪੱਕੀ ਉਖਲੀ ਬਣੀ ਹੋਈ ਸੀ, ਜਿਥੇ ਨੇੜੇ ਨੇੜੇ ਦੇ ਘਰਾਂ ਦੀਆਂ ਤ੍ਰੀਮਤਾਂ ਚੌਲ ਛੜਦੀਆਂ ਹੁੰਦੀਆਂ ਸਨ। ਪਹਿਲਾਂ ਤਾਂ ਕੁੜੀਆਂ ਨੇ ਉਨ੍ਹਾਂ ਨੂੰ ਡਾਢੀ ਠੱਠੇ ਵਿਚ ਉਡਾਇਆ ਪਰ ਫੇਰ ਵਾਰੋਵਾਰੀ ਥੋੜ੍ਹੀਆਂ ਥੋੜ੍ਹੀਆਂ ਸੱਟਾਂ ਲਾ ਕੇ ਉਨ੍ਹਾਂ ਲਈ ਚੀਨਾਂ ਛੜਨ ਲੱਗੀਆਂ। ਜਦ ਸੁਰੱਸਤੀ ਦੀ ਵਾਰੀ ਆਈ ਤਾਂ ਸਾਰੀਆਂ ਰਲ ਕੇ ਇਹ ਗੀਤ ਗਾਉਣ ਲਗ ਗਈਆਂ –

***ਢਲ ਪਰਛਾਵੇਂ ਬੈਠੀਆਂ ਅਸੀਂ ਮਾਵਾਂ ਧੀਵੜੀਆਂ***

ਸੁਰੱਸਤੀ ਦੇ ਮੋਲ੍ਹੇ ਦੀ ਸੱਟ ਇਸ ਗੀਤ ਦੇ ਤਾਲ ਨਾਲ ਆ ਕੇ ਲੱਗੇ ਮਾਨੋ ਮੋਲ੍ਹਾ ਬੀ ਤਬਲੇ ਦੀ ਥਾਪ ਹੋ ਗਿਆ। ਇਸ ਗੀਤ ਵਿਚ ਸਭ ਐਸੀਆਂ ਮਸਤ ਹੋਈਆਂ ਮਾਨੋ ਨਿਰਾ ਪੁਰਾ ਆਪਣਾ ਆਪ ਬੀ ਭੁੱਲ ਗਈਆਂ।

ਜਦ ਗੀਤ ਮੁੱਕਾ ਤਾਂ ਖੋਟਿਆਂ ਕਰਮਾਂ ਨੂੰ ਕੀ ਦੇਖਦੀਆਂ ਹਨ ਜੋ ਇਕ ਬੁਰਛਾ, ਕੜੀ ਵਰਗਾ ਜੁਆਨ ਮੁਗਲ, ਘੋੜੇ ਉਤੇ ਸਵਾਰ ਤ੍ਰਿੰਞਣ ਦੇ ਕੋਲ ਖੜਾ ਘੂਰ ਰਿਹਾ ਹੈ, ਅਰ ਉਸ ਦੀ ਨਿਸ਼ਾਨੇ ਵਾਂਗ ਬੱਧੀ ਹੋਈ ਨਜ਼ਰ ਸੁਰੱਸਤੀ ਦੇ ਚਿਹਰੇ ਪਰ ਪੈ ਰਹੀ ਹੈ, ਜਿਸਨੂੰ ਵੇਖ ਕੇ ਸੁਸ਼ੀਲ ਕੰਨਿਆ ਮੁੜ੍ਹਕੇ ਨਾਲ ਪਾਣੀ ਪਾਣੀ ਹੋ ਗਈ ਅਰ ਸਭਨਾਂ ਪੁਰ ਅਜਿਹਾ ਸਹਿਮ ਛਾਇਆ ਜੋ ਪੱਥਰ ਵਾਂਙ ਉਥੇ ਹੀ ਜੰਮ ਗਈਆਂ।

ਹਿੰਦੂ ਮਾਪੇ ਧੀਆਂ ਨੂੰ ਇਸ ਹਨ੍ਹੇਰ ਦੇ ਸਮੇਂ ਘਰੋਂ ਬਾਹਰ ਬਹੁਤ ਘੱਟ ਨਿਕਲਣ ਦਿੰਦੇ ਹੁੰਦੇ ਸਨ ਅਰ ਧੀਆਂ ਨੂੰਹਾਂ ਨੂੰ ਨਜ਼ਰਬੰਦ ਕੈਦੀਆਂ ਵਾਂਙ ਲੁਕਾ ਲੁਕਾ ਰਖਦੇ ਸਨ, ਕਿਉਂਕਿ ਸੋਹਣੀ ਇਸਤ੍ਰੀ ਸੋਹਣਾ ਘਰ, ਧਨ ਤੇ ਮਾਲ ਹਿੰਦੂ ਪਾਸ ਔਖਾ ਹੀ ਰਹਿਣਾ ਮਿਲਦਾ ਸੀ। ਕਾਰਨ ਇਹ ਸੀ ਕਿ ਦਿੱਲੀ ਦੇ ਪਾਤਸ਼ਾਹ ਦਾ ਤਪ ਤੇਜ਼ ਘਟ ਚੁਕਾ ਸੀ, ਨਵਾਬੀਆਂ ਖੇਚਲਾਂ ਵਿਚ ਰਹਿੰਦੀਆਂ ਸਨ, ਦੇਸ਼ ਵਿਚ ਆਪੋ ਧਾਪੀ ਛੇਤੀ ਮਚਦੀ

ਸੀ ਤੇ ਛੋਟੇ ਹਾਕਮ ਮਨ-ਮਰਜ਼ੀਆਂ ਕਰਦੇ ਸਨ।

ਮੁਗਲ ਦੀ ਅਜਿਹੀ ਨਜ਼ਰ ਵੇਖ ਕੇ ਕੁੜੀਆਂ ਡਰ ਗਈਆਂ ਕਿ ਖਬਰੇ ਇਹ ਕੀ ਕਹੇਗਾ? ਪਰ ਕੁੜੀਆਂ ਦੀ ਇਹ ਸੋਚ ਬੜੇ ਥੋੜ੍ਹੇ ਚਿਰ ਵਿਚ ਹੀ ਮੁੱਕ ਗਈ, ਜਦ ਉਸ ਨੇ ਦੋ ਕਦਮ ਅੱਗੇ ਹੋ ਕੇ ਧਰਮੀ ਕੰਨਿਆ ਸੁਰੱਸਤੀ ਦੀ ਨਰਮ ਵੀਣੀ ਸ਼ੇਰ ਦੇ ਜੱਫੇ ਵਾਂਙ ਕਾਬੂ ਕਰ ਲਈ ਅਰ ਇਕ ਹੁਜਕੇ ਨਾਲ ਘੋੜੇ ਉਤੇ ਆਪਣੇ ਅੱਗੇ ਸੱਟ ਕੇ ਅੱਡੀ ਲਾ ਕੇ 'ਔਹ ਗਿਆ' ਹੋ ਗਿਆ। ਸੁਰੱਸਤੀ ਦੀਆਂ ਚੀਕਾਂ ਤੇ ਕੁੜੀਆਂ ਦੀ ਹਾਲ ਪਾਹਰਿਆਂ ਨੇ ਸਾਰਾ ਪਿੰਡ ਇਕੱਠਾ ਕਰ ਦਿਤਾ, ਹੱਕੇ ਬੱਕੇ ਹੋ ਸਭ ਕਾਰਣ ਪੁੱਛਣ ਲੱਗੇ। ਕੁੜੀਆਂ ਤੋਂ ਸਮਾਚਾਰ ਸਮਝ ਸੁਣ ਕੇ ਅਰ ਆਪਣੀਆਂ ਅੱਖਾਂ ਦੇ ਸਾਹਮਣੇ ਉਪਦ੍ਰਵ ਨੂੰ ਵੇਖ ਕੇ ਸਭ ਜਣੇ ਅਚੰਭਾ ਹੋ ਮੂੰਹ ਵਿਚ ਉਂਗਲਾਂ ਟੁਕ ਰਹੇ ਸਨ, ਪਰ ਹਾਇ ਧਰਮ ਦੀ ਹਾਨੀ। ਇੱਡੀ ਭੀੜ ਵਿਚ ਕਿਸੇ ਦਾ ਹੀਆ ਨਹੀਂ ਪੈਂਦਾ ਜੋ ਹਿੰਮਤ ਕਰੇ, ਜਾਨ ਹੂਲੇ ਤੇ ਮਗਰ ਜਾ ਕੇ ਛੁਡਾਵੇ।

ਜਦ ਮੁਗਲ ਅੱਖਾਂ ਤੋਂ ਉਹਲੇ ਹੋ ਗਿਆ ਤਾਂ ਸਿਆਣਿਆਂ ਨੇ ਬੈਠ ਕੇ ਸਲਾਹ ਕੀਤੀ ਕਿ ਕੁੜੀ ਦਾ ਪਿਉ, ਭਰਾ ਤੇ ਘਰ ਵਾਲਾ ਅਰ ਦੋ ਪੈਂਚ ਇਸ ਮੁਗਲ ਪਾਸ ਜਾ ਕੇ ਮਿੰਨਤਾ ਕਰਨ, ਭਲਾ ਜੇ ਉਸ ਦੇ ਮਨ ਤਰਸ ਪੈ ਜਾਵੇ।

ਪਿੰਡ ਤੋਂ ਮੀਲ ਕੁ ਦੀ ਵਾਟ ਪੁਰ ਇਸ ਦੇ ਤੰਬੂ ਲੱਗੇ ਹੋਏ ਸਨ। ਇਹ ਇਲਾਕੇ ਦਾ ਹਾਕਮ ਸੀ, ਅਰ ਏਥੇ ਸ਼ਿਕਾਰ ਖੇਡਣ ਆਇਆ ਹੋਇਆ ਸੀ। ਨੌਕਰ ਚਾਕਰ ਨਾਲ ਬਹੁਤ ਥੋੜ੍ਹੇ ਆਂਦੇ ਸਨ। ਅੱਜ ਸ਼ਿਕਾਰ ਖੇਡਣ ਚੜ੍ਹਿਆ ਤਾਂ ਪਿਛੇ ਡੇਰੇ ਵਿਚ ਕੋਈ ਸਿਪਾਹੀ ਨਾ ਛੱਡਿਆ, ਸਭ ਨੂੰ ਨਾਲ ਲੈ ਆਇਆ। ਸ਼ਿਕਾਰ ਖੇਡਦੇ ਹੋਏ ਨੇ ਇਕ ਹਰਨ ਦੇ ਮਗਰ ਘੋੜਾ ਸੁਟਿਆ ਤਾਂ ਨੌਕਰਾਂ ਤੋਂ ਵਿਛੜ ਕੇ ਦੂਰ ਨਿਕਲ ਗਿਆ। ਹਰਨ ਤਾਂ ਨਾ ਲੱਭਾ ਪਰ ਪਿੰਡ ਵੇਖ ਕੇ ਪਾਣੀ ਪੀਣ ਲਈ ਇਧਰ ਆਏ ਨੂੰ ਕੰਨਿਆ ਦਾ ਸ਼ਿਕਾਰ ਹੱਥ ਲਗ ਗਿਆ। ਸੋ ਲੈ ਕੇ ਜਦ ਇਹ ਆਪਣੇ ਡੇਰੇ ਅਪੜਿਆ ਤਾਂ ਕੋਈ ਨੌਕਰ ਹਾਜ਼ਰ ਨਹੀਂ ਸੀ, ਇਸ ਲਈ ਇਸ ਕੁੜੀ ਨੂੰ ਇਕ ਦਰੀ ਪਰ ਬਿਠਾ ਕੇ ਘੋੜਾ ਬੰਨ੍ਹਣ ਤੇ ਪਾਣੀ ਆਦਿਕ ਪੀਣ ਦੇ ਕੰਮ ਵਿਚ ਲਗ ਗਿਆ, ਜੋ ਡੇਰੇ ਵਿਚ ਲਗਭੱਗ ਮੁਕਾ ਪਿਆ ਸੀ। ਜਦ ਵਿਹਲਾ ਹੋ ਕੇ ਫੇਰ ਸੁਰੱਸਤੀ ਵਲ ਆਇਆ ਤਾਂ ਇੰਨੇ ਚਿਰ ਵਿਚ ਪਿੰਡ ਦੇ ਲੋਕ ਵੀ ਅੱਪੜ ਪਏ ਸਨ। ਸੁਰੱਸਤੀ ਇਕ ਦਰੀ ਪਰ ਬੈਠੀ ਰੋ ਰਹੀ ਸੀ ਪਰ ਆਪ ਸਾਹਿਬ ਇਕ ਪਲੰਘ ਪਰ ਬੈਠੇ ਸਨ। ਉਸ ਵੇਲੇ ਪੰਜਾਂ ਜਣਿਆਂ ਮੱਥਾ ਟੇਕਿਆ ਅਰ ਬੇਨਤੀ ਕੀਤੀ ਕਿ ਇਸ ਕੰਨਿਆ ਨੂੰ ਛੱਡ ਦੇਵੇ। ਹਾਕਮ ਨੇ ਉਤਰ ਦਿਤਾ - ਕੀ ਤੁਸੀਂ ਨਹੀਂ ਜਾਣਦੇ ਕਿ ਮੈਂ ਇਸ ਥਾਂ ਦਾ ਹਾਕਮ ਹਾਂ? ਕੀ ਹੋਇਆ ਜੇ ਡਾਰ ਵਿਚੋਂ ਇਕ ਮੈਂ ਲੈ ਆਂਦੀ ਤਾਂ ਤੁਹਾਡੀ ਡਾਰ ਵਿਚ ਕੁਝ ਘਾਟਾ ਤਾਂ ਨਹੀਂ ਪੈ ਚਲਿਆ।

ਸ਼ਾਮੇ ਨੇ ਹੱਥ ਜੋੜ ਕੇ ਕਿਹਾ - ਇਹ ਮੇਰੀ ਸੁਖੇ ਲੱਧੀ ਧੀ ਹੈ ਅਰ ਵਿਆਹੀ ਹੋਈ ਹੈ, ਅੱਜ ਮੁਕਲਾਵਾ ਹੈ। ਆਪ ਕ੍ਰਿਪਾ ਕਰੋ, ਨਹੀਂ ਤਾਂ ਮੇਰਾ ਨੱਕ ਵੱਢਿਆ ਜਾਵੇਗਾ, ਤੁਸੀਂ ਦਇਆ ਕਰੋ। ਹਾਕਮ ਪਰਜਾ ਦੇ ਮਾਈ ਬਾਪ ਹੁੰਦੇ ਹਨ।

ਹਾਕਮ - ਜਾਓ ਜਾਓ, ਨਹੀਂ ਦਿਆਂਗਾ।

ਸ਼ਾਮਾ - ਮਹਾਰਾਜ! ਆਪ ਦੇ ਕੀ ਪ੍ਰਵਾਹ ਹੈ, ਆਪ ਚਾਹੇ ਤਾਂ ਤਟੀ ਵਜੋ ਇਸ ਨਾਲ ਸਾਂਵੀ ਤੋਲ ਕੇ ਚਾਂਦੀ ਲੈ ਲਵੋ ਪਰ ਇਸ ਦੀ ਜਾਨ ਬਖਸ਼ੀ ਕਰੋ। ਪਰ ਨਵਾਬ ਨੇ ਸੜੇ ਹੋਏ ਹਾਸੇ ਵਿਚ ਕਿਹਾ, ਜਾਓ ਜਾਓ।

ਇਸ ਪਰ ਕੁੜੀ ਦੇ ਭਰਾਉ ਨੇ ਹੱਥ ਜੋੜ ਕੇ ਗੱਲ ਵਿਚ ਪੱਲਾ ਪਾ ਕੇ ਕਿਹਾ, ਮਹਾਰਾਜ! ਆਪ ਨੂੰ ਕੀ ਪ੍ਰਵਾਹ ਹੈ, ਆਪ ਪਾਸ ਹਜ਼ਾਰਾਂ ਤੀਮੀਆਂ ਹਨ, ਇਸ ਅਨਾਥ ਪੁਰ ਦਇਆ ਕਰੋ ਅਰ ਜੇ ਆਪ ਚਾਹੋ ਤਾਂ ਆਪ ਦੀ ਸੇਵਾ ਵਿਚ ਸੋਨਾ ਇਸ ਦੇ ਬਦਲੇ ਹਾਜ਼ਰ ਕਰਦਾ ਹਾਂ ਆਖੋ ਤਾਂ ਕਨੀਜ਼ਾਂ ਮੁੱਲ ਲੈ ਦਿੰਦਾ ਹਾਂ। ਆਪ ਵੱਡੇ ਉਦਾਰ ਹੋ, ਇਹ ਦਾਨ ਕਰੋ। ਪਰ ਪੱਥਰ ਦਿਲ ਨੇ ਸਿਰ ਹੀ ਫੇਰ ਛੱਡਿਆ।

ਫੇਰ ਕੰਨਿਆ ਦੇ ਘਰ ਵਾਲੇ (ਜਿਸ ਨਾਲ ਉਸ ਦਾ ਮੁਕਲਾਵਾ ਹੋਣਾ ਸੀ) ਪੈਰੀਂ ਪੈ ਕੇ ਕਿਹਾ ਕਿ ਮੈਂ ਆਪ ਦੀ ਪਰਜਾ ਹਾਂ, ਪਰਜਾ ਦੀ ਲਾਜ ਰਾਜ ਨੂੰ ਹੁੰਦੀ ਹੈ। ਮੈਂ ਕਿਤੇ ਮੂੰਹ ਦੇਣ ਜੋਗਾ ਨਹੀਂ ਰਹਾਂਗਾ, ਆਪ ਮਿਹਰ ਕਰੋ, ਮੇਰੇ ਪਾਸ ਜੋ ਕੁਛ ਧਨ ਮਾਲ ਹੈ ਨਜ਼ਰ ਵਜੋਂ ਕਬੂਲ ਲਓ ਤੇ ਮੇਰੀ ਇਸਤ੍ਰੀ ਮੈਨੂੰ ਇਸ ਵੇਲੇ ਮੋੜ ਦਿਓ। ਆਪ ਮੇਰੀ ਲਾਜ ਸ਼ਰਮ ਰੱਖ ਲਓ।

ਨਵਾਬ - ਅੱਛਾ, ਬੜੇ ਅਮੀਰ ਹੋ ਸਾਰੇ ਹੀ....ਹੈਂ? ਜਾਓ ਜਾਓ। ਇਸ ਸੋਨੇ ਦੀ ਚਿੜੀ ਨੂੰ ਨਹੀਂ ਛੋੜਾਂਗਾ। ਸੋਨਾ ਚਾਂਦੀ ਹੀਰੇ ਮੋਤੀ ਮੈਨੂੰ ਕੁਛ ਲਾਲਚ ਨਹੀਂ, ਜਾਓ ਚਲੇ ਜਾਓ, ਨਹੀਂ ਤਾਂ ਕੈਦ ਕਰ ਦਿਆਂਗਾ।

ਇਹ ਸੁਣ ਕੇ ਕੁੜੀ ਦਾ ਘਰ ਵਾਲਾ ਤਾਂ ਡਰਿਆ ਕਿ ਮੈਂ ਆਪਣੇ ਆਪ ਨੂੰ ਇਹਦੇ ਅੱਗੇ ਧਨੀ ਪ੍ਰਗਟ ਕਰ ਬੈਠਾ ਹਾਂ, ਮਤੇ ਇਹ ਨਾ ਹੋਵੇ ਕਿ ਮੇਰਾ ਘਰ ਬਾਹਰ ਲੁੱਟ ਲੈਂਦਾ ਹੋਵੇ, ਇਥੋਂ ਖਿਸਕਣਾ ਹੀ ਠੀਕ ਹੈ। ਇਹ ਵਿਚਾਰ ਕੇ ਉਹ ਖਿਸਕਿਆ ਅਰ ਸਹੁਰੇ ਪਿੰਡ ਅੱਪੜ ਕੇ ਸਾਥੀਆਂ ਸਣੇ ਘਰਾਂ ਨੂੰ ਤੁਰ ਗਿਆ।

ਪਿੰਡ ਦਿਆਂ ਪੈਂਚਾਂ ਦੇ ਮਿੰਨਤ ਤਰਲੇ ਨੂੰ ਭੀ ਜਦ ਹਾਕਮ ਨੇ ਨਾ ਮੰਨਿਆ ਤਾਂ ਕੁੜੀ ਦਾ ਭਰਾ ਬਿਹੋਸ਼ ਹੋ ਕੇ ਡਿੱਗ ਪਿਆ, ਬੁੱਢਾ ਪਿਉ ਸਿਰਹਾਣੇ ਬੈਠਾ ਰੋਣ ਲੱਗਾ। ਇਹ ਹਾਲ ਵੇਖ ਕੇ ਸੁਰੱਸਤੀ ਦੇ ਦਿਲ ਵਿਚ ਖਬਰੇ ਕੀ ਆਈ ਕਿ ਅੱਥਰੂ ਸੁੱਕ ਗਏ ਅਰ ਦਿਲ ਵਿਚ ਹੌਂਸਲਾ ਭਰ ਗਿਆ, ਘੁੰਡ ਚੁੱਕ ਦਿਤਾ, ਉਠ ਕੇ ਭਰਾ ਦੇ ਸਿਰਹਾਣੇ ਆ ਕੇ ਉਸ ਦੇ ਕੰਨਾਂ ਵਿਚ ਕਹਿਣ ਲੱਗੀ।

***ਉਠ ਵੇ ਉਠ! ਮੇਰੀ ਮਾਂ ਦਿਆ ਜਾਇਆ,***
***ਉਠ! ਘਰਾਂ ਨੂੰ ਜਾਹਾ।***
***ਮੁਗਲ ਦਾ ਪਾਣੀ ਮੈਂ ਨਾ ਪੀਆਂ, ਵੀਰਾ।***
***ਮਰਾਂਗੀ ਅੱਗ ਜਲਾ।***

ਜਦ ਪਿਉ ਭਰਾ ਨੂੰ ਪ੍ਰਤੀਤ ਹੋ ਗਈ ਕਿ ਮੁਗਲ ਕਿਸੇ

ਤਰ੍ਹਾਂ ਨਹੀਂ ਛੱਡਦਾ ਤੇ ਇਹ ਪੁੱਤਰੀ ਧਰਮ ਛੀਨ ਭੀ ਨਹੀਂ ਕਰੇਗੀ ਤਦ ਸਾਰੇ ਉਠ ਕੇ ਟੁੱਟੇ ਲੱਕ ਤੇ ਭੱਜੇ ਦਿਲ ਘਰ ਨੂੰ ਆ ਗਏ।

ਹਾਇ! ਉਹ ਸੁੰਦਰ ਘਰ, ਜੋ ਕੁਝ ਚਿਰ ਹੋਇਆ ਚਾਉ ਮਲ੍ਹਾਰਾਂ ਦੀ ਥਾਂ ਰੋ ਰਿਹਾ ਸੀ, ਹੁਣ ਸਿਆਪੇ ਦਾ ਥਾਉਂ ਹੋ ਗਿਆ, ਸਾਰੇ ਸਾਕ ਅੰਗ ਪਰਚਾਉਣੀ ਕਰਨ ਆ ਜੁੜੇ ਅਰ ਤੀਵੀਆਂ ਦੇ ਰੋਣ ਪਿੱਟਣ ਨਾਲ ਡਾਢੀ ਹਾਹਾਕਾਰ ਮਚ ਗਈ। ਕੀ ਹਿੰਦੂ ਕੀ ਮੁਸਲਮਾਨ ਉਗਲਾਂ ਟੁਕ ਟੁਕ ਰਹਿ ਗਏ, ਹਾਇ ਹਨ੍ਹੇਰੇ,, ਇਹ ਅਨਰਥ।

ਗੱਲ ਕੀ ਇਹੋ ਜਿਹੇ ਦੁਖ ਰੋਏ ਜਾ ਰਹੇ ਸਨ ਕਿ ਅਚਾਨਕ ਇਕ ਸਬਜ਼ੇ ਘੋੜੇ ਪੁਰ ਇਕ ਅਸਵਾਰ (ਸਿਰ ਤੋਂ ਪੈਰਾਂ ਤੀਕ ਸਸ਼ਤਰਧਾਰੀ, ਤੇੜ ਗੋਡਿਆਂ ਵਾਲਾ ਕਛਹਿਰਾ, ਗਲ ਕੁੜਤਾ ਤੇ ਪਟਕੇ ਨਾਲ ਲੱਕ ਕੱਸਿਆ ਹੋਇਆ, ਸਿਰ ਪੁਰ ਸੁਰਮਈ ਦਸਤਾਰਾ, ਚਿਹਰੇ ਦਾ ਭਰਵਾਂ ਸਿੰਘ ਬਹਾਦਰ, ਜਿਸਨੂੰ ਦੇਖ ਕੇ ਸਿੱਕ ਭੁੱਖ ਲਹਿ ਜਾਵੇ) ਆ ਨਿਕਲਿਆ। ਸਭਨਾਂ ਦੀਆਂ ਨਜ਼ਰਾਂ ਉਧਰ ਉਠ ਗਈਆਂ, ਹੋਰ ਤਾਂ ਕੋਈ ਨਾ ਪਛਾਣ ਸਕਿਆ, ਪਰ ਸੁਰੱਸਤੀ ਦੀ ਮਾਂ ਨੇ (ਜੋ ਤੀਵੀਆਂ ਵਿਚ ਬੈਠੀ ਸੀ) ਤੁਰਤ ਪਛਾਣ ਲਿਆ ਕਿ ਇਹ ਮੇਰਾ ਉਹ ਪੁਤਰ ਹੈ, (ਇਸ ਸਮੇਂ ਕਿਸੇ ਟੱਬਰ ਵਿਚੋਂ ਜਦੋਂ ਕੋਈ ਸਿੱਖ ਹੋ ਜਾਂਦਾ ਤਾਂ ਮਾਪੇ ਮੌਤ ਤੋਂ ਵਧੀਕ ਦੁਖ ਮੰਨਦੇ ਅਰ ਅਕਸਰ ਪੁੱਤਰ ਨੂੰ ਤਿਆਗ ਦਿੰਦੇ। ਜਦ ਕਦੇ ਕੋਈ ਪੁੱਛੇ ਤੇਰੇ ਕਿੰਨੇ ਪੁੱਤਰ ਹਨ ਤਾਂ ਲੋਕੀ ਐਉਂ ਉਤਰ ਦਿੰਦੇ ਪੰਜ ਹੋਏ ਸਨ, ਇਕ ਮਰ ਗਿਆ, ਇਕ ਸਿੱਖੀ ਜਾ ਰਲਿਆ, ਤਿੰਨ ਸਾਂਈ ਦੇ ਦਿਤੇ ਜੀਉਂਦੇ ਹੈਨ। ਇਹ ਪੁਰਖ ਭੀ ਪਹਿਲੇ ਮਾਪਿਆਂ ਤੋਂ ਚੋਰੀ ਸਿੱਖਾਂ ਨੂੰ ਮਿਲਦਾ ਹੁੰਦਾ ਸੀ, ਜਪੁਜੀ, ਰਹਿਰਾਸ ਬਾਣੀਆਂ ਕੰਠ ਕਰਕੇ ਭੈਣ ਨੂੰ ਪਾਠ ਤੇ ਧਰਮ ਦੀਆਂ ਗੱਲਾਂ ਸਿਖਾਲਦਾ ਹੁੰਦਾ ਸੀ, ਪਰ ਸ਼ਰਧਾ ਬਹੁਤ ਵਧੀ ਤਾਂ ਅੰਮ੍ਰਿਤ ਛਕ ਕੇ ਸਿੰਘ ਸਜ ਗਿਆ। ਤਦ ਹਿ ਦੇਖ ਕੇ ਪਿਤਾ ਸ਼ਾਮੇਂ ਨੇ ਘਰੋਂ ਕੱਢ ਦਿਤਾ ਤਾਂ ਇਹ ਸਿੰਘ ਬਹਾਦਰ ਖਾਲਸੇ ਦੇ ਦਲਾਂ ਵਿਚ ਜਾ ਰਲਿਆ।) ਜੋ ਸਿੱਖਾਂ ਦੀ ਸੰਗਤ ਕਰਕੇ ਵਿਗੜ ਗਿਆ ਸੀ ਅਰ ਸਿੱਖ ਬਣ ਕੇ ਜਿਉਂ ਘਰੋਂ ਨਿਕਲਿਆ ਫੇਰ ਅੱਜ ਤੀਕ ਇਸ ਦੀ ਕੁਝ ਉੱਘ ਸੋਹਰ ਨਹੀਂ ਨਿਕਲੀ ਸੀ। ਪੁੱਤਰ ਨੂੰ ਦੇਖ ਕੇ ਮਾਂ ਦੀਆਂ ਆਂਦਰਾਂ ਨੂੰ ਮੋਹ ਫੁਰ ਪਿਆ ਅਰ ਉਠ ਕੇ ਪੁੱਤਰ ਦੇ ਗੱਲ ਆ ਲੱਗੀ ਜੋ ਘੋੜੇ ਤੋਂ ਹੁਣ ਉਤਰ ਕੇ ਖਲੋਤਾ ਸੀ। ਇਹ ਵੇਖ ਕੇ ਪਿਉ ਭਰਾ ਨੇ ਵੀ ਪਛਾਣਿਆ ਅਰ ਮਿਲਣ ਦੌੜੇ, ਪਰ ਅਫਸੋਸ ਇੰਨੇ ਚਿਰ ਦੇ ਵਿਛੋੜੇ ਪਿਛੋਂ ਪਿਆਰ ਤੇ ਦਰਦ ਦੀਆਂ ਗੱਲਾਂ ਦੀ ਥਾਂ ਪਹਿਲੇ ਦੁਖਿਆਰੀ ਸੁਰੱਸਤੀ ਦੀ ਕਹਾਣੀ ਸਿੰਘ ਬਹਾਦਰ ਨੂੰ ਸੁਣਾਈ ਗਈ।

ਇਹ ਖਬਰ ਸਿੰਘ ਦੇ ਕੰਨਾਂ ਵਿਚ ਅਜਿਹੀ ਪਈ ਕਿ ਸਾਰਾ ਲਹੂ ਚਿਹਰੇ ਨੂੰ ਚੜ੍ਹ ਆਇਆ ਅਰ ਸੂਹੀਆਂ ਅੱਖਾਂ ਕਰਕੇ ਦੰਦੀਆਂ ਕ੍ਰੀਚਣ ਲਗ ਪਿਆ। ਧਰਮ ਦੇ ਜੋਸ਼ ਨੇ ਅੰਗ ਅੰਗ ਹਿਲਾ ਦਿਤਾ ਫਿਰ ਪਤਾ ਪੁਛਿਓ ਸੁ ਕਿ ਮੁਗਲ ਦਾ ਡੇਰਾ ਕਿੱਥੇ ਕੁ ਹੈ? ਪਤਾ ਸੁਣ ਕੇ ਝੱਟ ਘੋੜੇ ਤੇ ਪਲਾਕੀ ਮਾਰ, ਔਹ ਗਿਆ, ਔਹ ਗਿਆ, ਹੋ ਗਿਆ। ਮਾਂ ਪਿਉ ਭਾਵੇਂ ਬਥੇਰੇ ਵਾਸਤੇ ਪਾ ਰਹੇ ਕਿ ਨਾ ਜਾਹ, ਐਵੇਂ ਜਾਨ ਗੁਆ ਆਵੇਂਗਾ, ਕਿਉਂਕਿ ਤਦੋਂ ਹਾਕਮ ਸਿੱਖਾਂ ਨੂੰ ਦੇਖ ਨਹੀਂ ਸੁਖਾਂਦੇ ਸਨ, ਪਰ ਬਲਵੰਤ ਸਿੰਘ ਨੇ ਇਕ ਨਾ ਸੁਣੀ। ਪਲੋ ਪਲੀ ਵਿਚ ਤੰਬੂਆਂ ਲਾਗੇ ਜਾ ਪਹੁੰਚਾ। ਕੀ ਦੇਖਦਾ ਹੈ ਕਿ ਇਕ ਲੱਕੜਾਂ ਦਾ ਢੇਰ ਹੈ, ਜਿਸ ਦੇ ਇਕ ਪਾਸੇ ਅੱਗ ਸੁਲਗ ਰਹੀ ਜਾਪਦੀ ਹੈ ਅਰ ਉਤੋਂ ਜਪੁਜੀ ਸਾਹਿਬ ਦੀਆਂ ਪੌੜੀਆਂ ਦੇ ਪਾਠ ਦੀ ਆਵਾਜ਼ ਆਉਂਦੀ ਹੈ। ਇਕ ਛਿਨ ਵਿਚ ਸਿੰਘ ਜੀ ਅਪੜੇ ਅਰ ਘੋੜੇ ਤੋਂ ਛਾਲ ਮਾਰ ਕੇ ਲੱਕੜਾਂ ਦੇ ਢੇਰ ਉਪਰੋਂ ਭੈਣ ਨੂੰ ਚੁਕ ਲਿਆ। ਸੁਰੱਸਤੀ ਆਪਣੀ ਜਾਨ ਤੋਂ ਪਿਆਰੇ ਭਰਾ ਨੂੰ ਦੇਖ ਕੇ ਬਾਗ ਬਾਗ ਹੋ ਗਈ ਅਰ ਬੋਲੀ –

ਮੇਰੇ ਪਿਆਰੇ ਵੀਰ ਮੈਨੂੰ ਮਰਨ ਵੇਲੇ ਕਿਸੇ ਗੱਲ ਦੀ ਚਾਹ ਨਹੀਂ ਉਪਜੀ ਬਿਨਾਂ ਤੇਰੇ ਮਿਲਣ ਦੇ, ਸੋ ਗੁਰੂ ਨੇ ਪੂਰੀ ਕੀਤੀ, ਅੰਤ ਵੇਲੇ ਤੂੰ ਆ ਮਿਲਿਆ ਹੈਂ, ਸ਼ੁਕਰ ਹੈ, ਲੈ ਹੁਣ ਜਿਧਰੋਂ ਆਇਆ ਹੈਂ, ਚਲਾ ਜਾਹ ਕਿਉਂਕਿ ਉਹ ਮੁਗਲ ਹੁਣੇ ਹੀ ਆ ਜਾਣ ਵਾਲਾ ਹੈ ਅਰ ਮੈਂ ਉਸ ਦੇ ਆਉਣ ਤੋਂ ਅੱਗੇ ਹੀ ਮਰ ਜਾਣਾ ਚਾਹੁੰਦੀ ਹਾਂ।

ਭਰਾ – ਪਿਆਰੀ ਭੈਣ ਆਤਮਾ ਦਾ ਘਾਤ ਕਰਨਾ ਵੱਡਾ ਪਾਪ ਹੈ, ਚੱਲ ਮੇਰੇ ਨਾਲ।

ਭੈਣ – ਨਹੀਂ ਵੀਰ ਜੀ! ਧਰਮ ਲਈ ਮਰਨਾ ਬੁਰਾ ਨਹੀਂ ਅਰ ਜੇ ਮੈਂ ਤੁਹਾਡੇ ਨਾਲ ਚਲੀ ਜਾਵਾਂ ਤਾਂ ਇਹ ਪਾਪੀ ਸਾਡਾ ਸਾਰਾ ਘਰ ਉਜਾੜ ਦੇਵੇਗਾ ਅਰ ਤੈਨੂੰ ਵੀ ਨਹੀਂ ਛੱਡੇਗਾ। ਮੈਂ ਮਰਨ ਤੋਂ ਰਤਾ ਨਹੀਂ ਡਰਦੀ, ਗੁਰੂ ਤੇਗ ਬਹਾਦਰ ਜੀ ਮੇਰੇ ਅੰਗ ਸੰਗ ਹਨ, ਜਾਹ ਮੇਰੇ ਪਿਛੇ ਬਹੁਤਿਆਂ ਦੀ ਜਾਨ ਬਚਣ ਦੇਹ।

ਬਲਵੰਤ ਸਿੰਘ ਨੂੰ ਦੂਰੋਂ ਕੁਛ ਖੜਾਕ ਜੇਹਾ ਮਲੂਮ ਹੋਇਆ ਤਾਂ ਭੈਣ ਦੀ ਗੱਲ ਵਿਚੇ ਛੱਡ, ਬਾਹੋਂ ਧ੍ਰੀਕ ਉਸ ਨੂੰ ਘੋੜੇ ਤੇ ਸੁੱਟ ਹਵਾ ਹੋ ਗਿਆ। ਜਾਂ ਘਰ ਆਇਆ ਤਾਂ ਪਿਉ ਭਰਾ ਅੱਗੋਂ ਖਾਣ ਨੂੰ ਪਏ, ਪਾਪੀਆ ਇਹ ਕੀ ਕਰ ਆਇਓ, ਭਲਾ ਹੁਣ ਤੁਰਕ ਸਾਨੂੰ ਛੱਡੇਗਾ? ਜਿਸ ਵੇਲੇ ਉਸ ਨੂੰ ਇਹ ਪਤਾ ਲੱਗਾ ਕਿ ਸਾਡਾ ਪੁੱਤਰ ਸਿੱਖ ਹੈ ਤਾਂ ਉਂਵ ਹੀ ਘਾਣ ਬੱਚਾ ਪੀੜਿਆ ਜਾਊ ਤੇ ਉਪਰੋਂ ਤੂੰ ਕੁੜੀ ਉਸ ਤੋਂ ਖੋਹ ਲਿਆਇਆ ਹੈਂ, ਉਹ ਤਾਂ ਭੁੱਖੇ ਸ਼ੇਰ ਵਾਂਗ ਆ ਪਏਗਾ। ਭਲਾਮਾਣਸ ਬਣ, ਜਿਧਰੋਂ ਆਇਆ ਹੈਂ, ਉਧਰ ਜਾ ਤੇ ਕੁੜੀ ਉਸ ਨੂੰ ਦੇ ਆ।

ਮਾਪਿਆਂ ਥੋਂ ਇਹ ਨਿਰਾਦਰ ਦੇ ਬਚਨ ਸੁਣ ਕੇ ਸਿੰਘ ਜਰ ਨਾ ਸਕਿਆ। ਉਸੇ ਵੇਲੇ ਘੋੜੇ ਨੂੰ ਅੱਡੀ ਲਾ ਕੇ ਭੈਣ ਸਮੇਤ ਹਵਾ ਹੋ ਗਿਆ ਅਰ ਕੋਈ ਇਕ ਘੰਟਾ ਕੁ ਮਗਰੋਂ ਇਕ ਖੁਲ੍ਹੇ ਮੈਦਾਨ ਵਿਚ ਅੱਪੜਿਆ ਜਿਥੇ ਕਈ ਲੋਥਾਂ ਦੇ ਢੇਰ ਲੱਗੇ ਹੋਏ ਸਨ ਅਰ ਲਹੂ ਨਾਲ ਧਰਤੀ ਸੂਹੀ ਹੋ ਰਹੀ ਸੀ। ਇਹ ਦੇਖ ਕੇ ਸਿੰਘ ਹੱਕਾ ਬੱਕਾ ਰਹਿ ਗਿਆ ਕਿ ਪਲ ਦੀ ਪਲ ਵਿਚ ਕੀ ਹੋ ਗਿਆ? ਸੋਚੇ ਕਿ ਕਿਸ ਤੋਂ ਸਮਾਚਾਰ ਪੁੱਛਾਂ ਕਿ ਕਿਧਰ ਗਏ? ਇਹ ਸੋਚ ਕੇ ਘੋੜੇ ਤੋਂ ਉਤਰ ਲੋਥਾਂ ਨੂੰ ਵੇਖਣ ਲੱਗਾ। ਕੁਝ ਚਿਰ ਦੇ ਮਗਰੋਂ ਇਕ ਲੋਥ ਸਿਸਕਦੀ ਦਿੱਸੀ। ਇਸ

ਨੂੰ ਚੁੱਕ ਕੇ ਡਿੱਠਾ ਤਾਂ ਘਾਉ ਕੁਝ ਕਰੜੇ ਨਹੀਂ ਸਨ। ਇਕ ਦਸਤਾਰ ਪਾੜ ਕੇ ਭੈਣ ਭਰਾ ਨੇ ਉਸ ਦੇ ਘਾਉ ਬੱਧੇ ਅਰ ਨੇੜੇ ਦੇ ਛੰਭ ਵਿਚੋਂ ਪਾਣੀ ਲਿਆ ਕੇ ਮੂੰਹ ਵਿਚ ਚੋਇਆ ਤਾਂ ਉਸ ਨੇ ਅੱਖਾਂ ਖੋਲ੍ਹੀਆਂ ਅਰ ਹੌਲੀ ਜਿਹੀ ਬੋਲਿਆ, ਭਰਾ ਬਲਵੰਤ ਸਿੰਘ ਸ਼ੁਕਰ ਹੈ, ਤੂੰ ਅੰਤ ਵੇਲੇ ਆ ਮਿਲਿਆ।

ਬਲਵੰਤ ਸਿੰਘ – ਸ਼ੇਰ ਸਿੰਘਾ! ਇਹ ਕੀ ਹੋਇਆ? ਪਲੋ ਪਲੀ ਵਿਚ ਕੀ ਭੜਥੂ ਮਚ ਕੇ ਹੇਠਲੀ ਉਤੇ ਹੋ ਗਈ?

ਸ਼ੇਰ ਸਿੰਘ – ਭਰਾ! ਜਿਸ ਵੇਲੇ ਤੂੰ ਘਰ ਗਿਆ, ਅਸੀਂ ਅਜੇ ਡੇਰੇ ਹੀ ਕਰਦੇ ਸਾਂ ਕਿ ਤੁਰਕ ਆ ਪਏ, ਡਾਢੀ ਕਰੜੀ ਲੜਾਈ ਦੇ ਮਗਰੋਂ ਖਾਲਸਾ ਭੀੜੀ ਜੂਹ ਨੂੰ ਨੱਸ ਗਿਆ। ਮੈਂ ਉਸ ਵੇਲੇ ਘਾਇਲ ਹੋ ਕੇ ਡਿੱਗ ਪਿਆ ਸਾਂ। ਤੁਰਕ ਬਹੁਤ ਮੋਏ, ਪਰ ਉਹ ਸਨਗੇ ਬਹੁਤ, ਫੇਰ ਪਤਾ ਨਹੀਂ ਕੀ ਹੋਇਆ?

ਇਹ ਸੁਣ ਕੇ ਸਿੰਘ ਨੇ ਉਸ ਨੂੰ ਇਕ ਬ੍ਰਿਛ ਦੀ ਛਾਵੇਂ ਲਿਟਾ ਦਿਤਾ ਅਰ ਹੋਰ ਜਿਉਂਦਿਆਂ ਦੀ ਭਾਲ ਵਿਚ ਜਾ ਲੱਗਾ, ਪਰ ਸਾਰੇ ਸਿੱਖ ਸ਼ਹੀਦਾਂ ਵਿਚੋਂ ਇਕ ਹੋਰ ਵਿਚ ਜਾਨ ਸੀ। ਇਸ ਨੂੰ ਘਾਉ ਤਾਂ ਕੋਈ ਕਰੜਾ ਨਹੀਂ ਸੀ, ਕੇਵਲ ਸੱਟ ਖਾ ਕੇ ਬੇਸੁਧ ਹੋ ਗਿਆ ਸੀ। ਇਸ ਨੂੰ ਪਾਣੀ ਆਦਿ ਦੇ ਕੇ ਹੋਸ਼ ਵਿਚ ਆਂਦਾ ਤਾਂ ਓਹੋ ਸਮਾਚਾਰ ਸੁਣਿਆ। ਇਹ ਮਨੁੱਖ ਜ਼ਰਾ ਤਕੜਾ ਸੀ ਅਰ ਸਵਾਰੀ ਕਰ ਸਕਦਾ ਸੀ, ਇਸ ਕਰਕੇ ਘੋੜਿਆਂ ਦੀ ਭਾਲ ਕੀਤੀ ਤਾਂ ਦੂਰ ਸਾਰੇ ਇਕ ਰੁੱਖ ਨਾਲ ਬੱਧੇ ਦੋ ਘੋੜੇ ਮਿਲ ਗਏ, ਜੋ ਸਿੰਘਾਂ ਦੇ ਰਹਿ ਗਏ ਸਨ। ਹੁਣ ਇਕ ਸਰਸਰੀ ਗੁਰਮਤਾ ਹੋਇਆ ਕਿ ਇਕ ਘੋੜਾ ਸੁਰੱਸਤੀ ਨੂੰ ਦੇਈਏ ਤੇ ਇਕ ਦੂਜੇ ਸਿੰਘ ਨੂੰ ਅਰ ਘਾਇਲ ਨੂੰ ਬਲਵੰਤ ਸਿੰਘ ਨਾਲ ਪਾ ਲਵੇ ਤੇ ਰਾਤੋ ਰਾਤ ਭੀੜੀ ਜੂਹ ਵਿਚ ਚਲ ਵੜੀਏ।

ਇਹ ਸਲਾਹ ਗਿਣ ਕੇ ਭੈਣ ਨੂੰ ਘੋੜੇ ਤੇ ਸਵਾਰ ਕਰਾ ਕੂਚ ਦੀ ਤਿਆਰੀ ਕੀਤੀ। ਸੁਰੱਸਤੀ ਇਸ ਭਰਾ ਕੋਲੋਂ ਸਿੱਖ ਧਰਮ ਦੀਆਂ ਗੱਲਾਂ ਸੁਣ ਕੇ ਪੱਕੀ ਵਿਸ਼ਵਾਸ਼ਨ ਹੋ ਗਈ ਹੋਈ ਸੀ। ਮਾਪਿਆਂ ਤੋਂ ਚੋਰੀ ਪਾਠ ਭੀ ਕਰਦੀ ਹੁੰਦੀ ਸੀ ਤੇ ਇਉਂ ਅੰਦਰਲੀ ਭਾਉਣੀ ਪੱਕੀ ਹੋ ਗਈ ਸੀ। ਨਿਸ਼ਚਾ ਇਕ ਅਸਚਰਜ ਤਾਕਤ ਹੈ, ਜਦ ਕਿਸੇ ਗੱਲ ਪਰ ਬੱਝ ਜਾਏ ਤਾਂ ਪਰਬਤ ਵਾਂਗ ਅਚੱਲ ਹੋ ਜਾਂਦਾ ਹੈ, ਸੋ ਇਹ ਅਠਾਰ੍ਹਾਂ ਵਰ੍ਹੇ ਦੀ ਅਨ-ਮੁਕਲਾਈ ਕੰਨਿਆ ਡਾਢੀ ਧਰਮੀ ਹੋ ਗਈ ਸੀ, ਇਹੋ ਕਾਰਣ ਸੀ ਕਿ ਮੁਗਲ ਨੂੰ ਤ੍ਰੇਹ ਦੇ ਧੋਖੇ ਪਾਣੀ ਲੈਣ ਘੱਲ ਕੇ ਸੁਰੱਸਤੀ ਨੇ ਝੱਟ ਹੀ ਇਕ ਲੱਕੜਾਂ ਦੇ ਢੇਰ ਪੁਰ (ਜੋ ਬਾਵਰਚੀ ਖਾਨੇ ਦੇ ਅੱਗੇ ਪਈਆਂ ਸਨ) ਪੱਛੀਆਂ ਨਾਲ ਇਕ ਪਾਸਿਉਂ ਅੱਗ ਲਾਈ ਅਤੇ ਜਪੁਜੀ ਦਾ ਪਾਠ ਕਰਦੀ ਹੋਈ ਉਤੇ ਬੈਠ ਗਈ, ਜਦੋਂ ਕਿ ਉਸ ਦੇ ਬਹਾਦਰ ਵੀਰ ਨੇ ਉਸ ਨੂੰ ਆ ਬਚਾਇਆ। ਫੇਰ ਜਦੋਂ ਘਰਦਿਆਂ ਨੇ ਤਾਹ ਦਿਤੀ, ਤਦ ਭੀ ਕੰਨਿਆ ਦਾ ਨਿਸ਼ਚਾ ਨਾ ਫਿਰਿਆ ਅਰ ਗੁਰੂ ਗੋਬਿੰਦ ਸਿੰਘ ਜੀ ਦੇ ਕਸ਼ਟਾਂ ਨੂੰ ਚਤਰੇ ਕਰਦੀ ਭਰਾ ਦੇ ਨਾਲ ਚਲੀ ਗਈ। ਜਦ ਉਸ ਮੈਦਾਨ ਵਿਚ ਅੱਪੜੀ, ਜਿਥੇ ਹੁਣੇ ਹੀ ਸਿੱਖਾਂ ਤੇ ਤੁਰਕਾਂ ਦੀ ਇਕ ਛੋਟੀ ਜਿਹੀ ਲੜਾਈ ਹੋ ਕੇ ਹਟੀ ਸੀ ਅਰ ਘਾਇਲ ਸਿੱਖ ਦੇਖੇ ਸੇ, ਜੋ ਧਰਮ ਰੱਖਿਆ ਲਈ ਇਸ ਤਰ੍ਹਾਂ ਜਾਨਾਂ ਤਲੀ ਪੁਰ ਧਰੀ ਫਿਰਦੇ ਹਨ, ਹੋਰ ਕਿਹੜਾ ਕੰਮ ਚੰਗਾ ਹੋਊ? ਫਿਰ ਆਪਣੇ ਭਰਾ ਦੇ ਤਰਸ ਤੇ ਸੂਰਬੀਰਤਾ ਪਰ ਸੋਚ ਫੁਰੀ ਕਿ ਮੇਰਾ ਇਹ ਅੰਮੀ ਜਾਇਆ ਵੀਰ ਕਿੰਨਾ ਚੰਗਾ ਹੋ ਗਿਆ ਹੈ, ਕਿਉਂ ਨਾ ਮੇਰਾ ਮਨ ਭੀ ਏਡਾ ਬਹਾਦਰ ਹੋ ਜਾਵੇ। **ਚੰਦਨ-ਸੁਗੰਧਿ ਨਾਲ ਕੁੜੀ ਦਾ ਦਿਲ ਚੰਦਨ ਹੋ ਗਿਆ ਅਰ ਜੀ ਵਿਚ ਸੋਚਣ ਲੱਗੀ ਕਿ ਤੀਵੀਆਂ ਧਰਮ ਰੱਖਿਆ ਲਈ ਕਿਉਂ ਜੰਗ ਨਹੀਂ ਕਰਦੀਆਂ? ਜੇ ਨਹੀਂ ਕਰਦੀਆਂ ਤਾਂ ਮੈਂ ਕਿਉਂ ਨਾ ਪਹਿਲੀ ਤੀਵੀ ਹੋਵਾਂ ਜੋ ਭਰਾ ਵਾਂਙੂ ਸੂਰਬੀਰ ਹੋ ਜਾਵਾਂ?**

ਇਹੋ ਜਿਹੀਆਂ ਵਿਚਾਰਾਂ ਨੇ ਸੁਰੱਸਤੀ ਨੂੰ ਅੱਜ ਦੇ ਇੱਡੇ ਭਿਆਨਕ ਹਾਲਾਂ ਵਿਚ ਘਾਬਰਨ ਨਾ ਦਿਤਾ, ਸਗੋਂ ਉਸ ਦਾ ਹੌਸਲਾ ਦੂਣਾ ਕਰ ਦਿਤਾ ਅਰ ਘੋੜੇ ਪੁਰ ਇਉਂ ਸਵਾਰ ਹੋ ਗਈ ਕਿ ਮਾਨੋ ਪੱਕੀ ਸਵਾਰ ਹੈ। ਅਰ ਭਰਾ ਨੂੰ ਕਹਿ ਕੇ ਇਕ ਮੁਰਦੇ ਦੀ ਤਲਵਾਰ ਬੀ ਲੈ ਗਲੇ ਲਟਕਾ ਲਈਓ ਸੁ।

ਗੱਲ ਕੀ ਦੂਜੇ ਘਾਇ ਭਰਾਵਾਂ ਨੂੰ ਚੁੱਕਣ ਦੇ ਆਹਰ ਵਿਚ ਸਨ ਕਿ ਪਿਛਲੀ ਲਾਭੋਂ ਧੂੜ ਉਡਦੀ ਦਿਸੀ ਅਰ ਪਲ ਮਗਰੋਂ ਤੁਰਕ ਸਵਾਰਾਂ ਦਾ ਇਕ ਦਸਤਾ ਦਿਸਿਆ, ਗਹੁ ਕਰਕੇ ਦੇਖਣ ਤੋਂ ਸ਼ੱਕ ਪੈ ਗਿਆ ਕਿ ਉਹੋ ਮੁਗਲ ਕੰਨਿਆ ਦੇ ਪਿਛੇ ਆ ਰਿਹਾ ਹੈ।

ਇਹ ਦੇਖ ਕੇ ਤਿੰਨਾਂ ਨੇ ਘੋੜੇ ਸਿੱਟ ਦਿਤੇ। ਹੁਣ ਅਸਚਰਜ ਮੌਜ ਹੋਈ, ਅੱਗੇ ਅੱਗੇ ਤਿੰਨੇ ਸਿੰਘ, ਮਗਰ ਕੋਈ ਸੌ ਕੁ ਤੁਰਕ। ਤਿੰਨ ਚਾਰ ਮੀਲ ਤੱਕ ਤਾਂ ਘੋੜੇ ਉਡੇ, ਪਰ ਇਥੇ ਅੱਪੜ ਕੇ ਸ਼ੇਰ ਸਿੰਘ ਦਾ ਘੋੜਾ ਨਹੁੰ ਖਾ ਕੇ ਡਿੱਗ ਪਿਆ। ਉਹਦੇ ਡਿੱਗਣ ਦੀ ਢਿੱਲ ਸੀ ਜੋ ਬਾਕੀ ਦੋਵੇਂ ਭੀ ਅਟਕ ਗਏ। ਇੰਨੇ ਨੂੰ ਤੁਰਕ ਭੀ ਪਹੁੰਚ ਗਏ, ਥੋੜ੍ਹਾ ਚਿਰ ਤਲਵਾਰ ਚੱਲੀ, ਅੱਠ ਦੱਸ ਤੁਰਕ ਡਿੱਗੇ, ਹਾਕਮ ਭੀ ਜ਼ਖਮੀ ਹੋਇਆ। ਸ਼ੇਰ ਸਿੰਘ ਮਾਰਿਆ ਗਿਆ, ਸੁਰੱਸਤੀ ਤੇ ਬਲਵੰਤ ਸਿੰਘ ਨੂੰ ਬੀ ਕੁਛ ਕੁ ਘਾਉ ਲੱਗੇ ਪਰ ਉਨ੍ਹਾਂ ਦੇ ਘੋੜੇ ਫੱਟ ਖਾ ਕੇ ਡਿੱਗ ਪਏ ਅਰ ਦੋਵੇਂ ਭੈਣ ਭਰਾ ਬੰਦੀ ਵਿਚ ਪੈ ਗਏ ਤੇ ਤੁਰਕਾਂ ਦੇ ਜੱਥੇ ਦੇ ਪਹਿਰੇ ਵਿਚ ਕਸ਼ਟ ਭੋਗਣ ਲਈ ਪਿਛਲੇ ਪੈਰੀਂ ਮੋੜੇ ਗਏ।

## ਕਾਂਡ ੨

ਭੀੜੀ ਜੂਹ ਦੇ ਵਿਚਕਾਰ ਸਿੱਖਾਂ ਨੇ ਬ੍ਰਿਛ ਬੂਟੇ ਕੱਟ ਕੇ ਇਕ ਖੁਲ੍ਹਾ ਮੈਦਾਨ ਬਣਾਇਆ ਹੋਇਆ ਸੀ ਅਰ ਇਸ ਤਰ੍ਹਾਂ ਦੇ ਥਾਉਂ ਪੰਜਾਬ ਦੇ ਬਨਾਂ ਵਿਚ ਅਨੇਕਾਂ ਸਨ, ਜਿਥੇ ਸਿੱਖ ਲੋੜ ਭੀੜ ਬਣੀ ਪੁਰ ਜਾ ਲੁਕਦੇ ਸਨ। ਬਨਾਂ ਦੇ ਪੱਤੇ ਪੱਤੇ ਦੀ ਉਨ੍ਹਾਂ ਨੂੰ ਖਬਰ ਸੀ, ਪਰ ਵੈਰੀਆਂ ਲਈ ਉਨ੍ਹਾਂ ਸੰਘਣੇ ਵਣਾਂ ਨੂੰ ਝਗਣਾ ਇਕ ਕਠਿਨ ਤੇ ਅਣਹੋਣਾ ਕੰਮ ਹੋਇਆ ਕਰਦਾ ਸੀ। ਇਥੇ ਅਸੀਂ ਭੀੜੀ ਜੂਹ ਦੇ ਇਕ ਸਮਾਗਮ ਦਾ ਵਰਣਨ ਕਰਦੇ ਹਾਂ। ਇਕ ਦਿਨ ਲੌਢੇ ਵੇਲੇ ਭੀੜੀ ਜੂਹ ਵਿਚ ਦੀਵਾਨ ਲੱਗਾ ਹੋਇਆ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ ਅਰ ਪੰਜ ਕੁ ਸਿੰਘ ਬੈਠੇ ਸ਼ਬਦ ਗਾਉ ਰਹੇ ਸਨ। ਇਸ ਜੱਥੇ ਦਾ ਸਰਦਾਰ ਸ਼ਾਮ ਸਿੰਘ ਸੀ, ਜੋ ਦੇਉ ਵਰਗੀ ਡੀਲ ਤੇ ਸੇਉ ਵਰਗੇ ਲਾਲ ਚਿਹਰੇ ਨਾਲ ਇਕ ਭਰਵਾਂ ਤੇ

ਸੋਹਣਾ ਜੁਆਨ ਦਿਖਾਈ ਦਿੰਦਾ ਸੀ। ਪਾਠ ਸਮਾਪਤ ਹੋਣ ਮਗਰੋਂ ਬੋਲਿਆ, ਭਾਈ ਖਾਲਸਾ ਜੀ! ਕਿਸੇ ਨੂੰ ਬਲਵੰਤ ਸਿੰਘ ਦਾ ਪਤਾ ਹੈ? ਸਭ ਨੇ ਸਿਰ ਹਿਲਾਇਆ ਕਿ ਨਹੀਂ, ਉਹ ਤਾਂ ਜਦੋਂ ਦਾ ਆਪਣੇ ਪਿੰਡ ਗਿਆ ਹੈ ਮੁੜਕੇ ਨਹੀਂ ਆਇਆ, ਖਬਰੇ ਘਰ ਦੇ ਸੁਖਾਂ ਵਿਚ ਪੈ ਗਿਆ ਹੈ?

ਸ਼ਾਮ ਸਿੰਘ ਬੋਲਿਆ, ਇਹ ਗੱਲ ਅਨਹੋਣੀ ਹੈ, ਬਲਵੰਤ ਸਿੰਘ ਕੀ ਆਖ ਤੇ ਸੁਖ ਕੀ ਆਖ, ਉਸਨੂੰ ਜ਼ਰੂਰ ਕੋਈ ਅਪਦਾ ਪਈ ਹੈ, ਨਹੀਂ ਤਾਂ ਉਹ ਬਹਾਦਰ ਅਟਕਣ ਵਾਲਾ ਨਹੀਂ ਸੀ। ਕੋਲੋਂ ਰਾਠੌਰ ਸਿੰਘ ਬਲਿਆ, ਮਹਾਰਾਜ! ਕਿਸੇ ਨੂੰ ਉਸ ਦੇ ਪਿੰਡ ਘੱਲਿਆ ਜਾਵੇ, ਜੋ ਉਸਦੀ ਸਾਰ ਲਿਆਵੇ। ਇਕ ਸਿੰਘ ਬੋਲਿਆ, ਮੈਨੂੰ ਆਗਿਆ ਹੋਵੇ ਤਾਂ ਹੁਣੇ ਖਬਰ ਲੈਣ ਤੁਰ ਜਾਂਦਾ ਹਾਂ। ਸਰਦਾਰ ਨੇ ਕਿਹਾ – ਜਾਹ ਬਈ ਖਬਰ ਲਿਆ, ਪਰ ਝਬਦੇ ਮੁੜੀਂ ਅਰ ਵੇਸ ਵਟਾ ਲੈ, ਮੁਗਲ ਬਣ ਕੇ ਜਾਹ, ਸਿੱਖੀ ਬਾਣੇ ਵਿਚ ਗਿਉਂ ਤਾਂ ਮਤਾਂ ਕਿਤੇ ਫਸ ਨਾ ਜਾਵੇਂ ਅਤੇ ਹੋਰ ਵੀ ਸੂਹ ਲਿਆਵੀ ਜੋ ਖਾਲਸਾ ਅੱਜਕਲ੍ਹ ਕਿਸ ਦਿਸ਼ਾ ਵਿਚ ਹੈ? ਲਾਹੌਰ ਵਲੋਂ ਕੁਝ ਭੈੜੀਆਂ ਕਨਸੋਆਂ ਆਉਂਦੀਆਂ ਹਨ।

ਇਹ ਵਾਕ ਸੁਣ ਉਹ ਸਿੰਘ, ਜਿਸ ਦਾ ਨਾਉਂ ਹਰੀ ਸਿੰਘ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕ ਕੇ ਉਠਿਆ, ਡੇਰੇ ਵਿਚੋਂ ਮੁਗਲਈ ਕੱਪੜੇ ਲੈ ਪਹਿਨੇ ਤੇ ਘੋੜੇ ਉਤੇ ਅਸਵਾਰ ਹੋ ਤੁਰ ਪਿਆ। ਇਹ ਵੇਲਾ ਸੂਰਜ ਆਥਣ ਦਾ ਸੀ ਅਰ ਸੰਝ ਤੁਰੀ ਆਉਂਦੀ ਸੀ, ਪਰ ਬਹਾਦਰ ਸਿੰਘ ਡਰਿਆ ਨਹੀਂ, ਧਰਮ ਦੇ ਕੰਮ ਨੂੰ ਨਿਰਭੈ ਸ਼ੇਰ ਵਾਂਙੂ ਤੁਰ ਪਿਆ। ਕੁਛ ਦੂਰ ਜਾ ਕੇ ਜੰਗਲ ਸੰਘਣਾ ਆ ਗਿਆ, ਘੋੜੇ ਤੋਂ ਉਤਰ ਕੇ ਲਗਾਮ ਫੜ, ਕਈ ਚੱਕਰ ਫੇਰ ਖਾਂਦਾ, ਕਿਧਰੇ ਟਾਹਣੀਆਂ ਵਿਚ ਫਸਦਾ, ਕਿਧਰੇ ਨਿਕਲਦਾ, ਵੱਡੇ ਔਖ ਨਾਲ ਜੰਗਲ ਪਾਰ ਹੋ ਗਿਆ। ਘੁਸਮੁਸਾ ਵੇਲਾ ਸੀ ਘੋੜੇ ਤੇ ਪਲਾਕੀ ਮਾਰ ਪਲੋਪਲੀ ਵਿਚ ਇਕ ਨਿੱਕੇ ਪਿੰਡ ਅਪੜਿਆ ਅਰ ਇਕ ਪੁਰਾਣੀ ਟੁੱਟੀ-ਖੁਬੀ ਸਰਾਂ ਵਿਚ ਜਾ ਵੜਿਆ। ਇਥੇ ਇਕ ਮੁਸਲਮਾਨ ਤੰਦੂਰ ਵਾਲਾ ਤੇ ਇਕ ਬਾਣੀਆਂ ਹੱਟੀਵਾਨ ਰਹਿੰਦੇ ਸਨ, ਮੁਗਲ ਦੀ ਸ਼ਕਲ ਵੇਖ ਕੇ ਅਦਬ ਨਾਲ ਉਠ ਖਲੋਤੇ ਅਰ ਮੰਜੀ ਦੇ ਕੇ ਘੋੜੇ ਨੂੰ ਚਾਰਾ ਆਦਿ ਲਿਆ ਦਿਤਾ, ਪਰ ਰੋਟੀ ਵਲੋਂ ਉਸ ਨੇ ਨਾਂਹ ਕੀਤੀ ਕਿ ਮੈਨੂੰ ਲੋੜ ਨਹੀਂ। ਘੋੜੇ ਨੂੰ ਮੰਜੇ ਨਾਲ ਬੰਨ੍ਹ ਕੇ ਖਾਲਸਾ ਜੀ ਚੁਤੱਹੀ ਮੰਜੇ ਪਰ ਵਿਛਾ ਕੇ ਸੌਂ ਗਏ, ਦੋ ਕੁ ਘੰਟੇ ਮਗਰੋਂ ਇਕ ਰੌਲਾ ਜਿਹਾ ਪੈ ਗਿਆ। ਸਿੰਘ ਨੇ ਸਿਰ ਚੁੱਕ ਕੇ ਕੀ ਡਿੱਠਾ ਕਿ ਕਿਸੇ ਸਰਦਾਰ ਅਮੀਰ ਦੀ ਆਉਦਨ ਹੈ, ਨੌਕਰ ਚਾਕਰ ਨਾਲ ਹਨ। ਢੇਰ ਚਿਰ ਉਧੜਧੁੰਮੀ ਮਚਾ ਕੇ ਉਨ੍ਹਾਂ ਨੇ ਡੇਰਾ ਕੀਤਾ। ਅਮੀਰ ਤਾਂ ਸੌਂ ਗਿਆ। ਪਰ ਨੌਕਰ ਚਾਕਰ ਕੁਝ ਸੌਂ ਗਏ ਤੇ ਕੁਛ ਲੰਮੇ ਪਏ ਗਲੀ ਜੁੱਟ ਪਏ। ਦੋ ਸਿਪਾਹੀ ਸਾਡੇ ਸਿੰਘ ਦੇ ਨੇੜੇ ਪਏ ਗੱਲਾਂ ਕਰ ਰਹੇ ਸਨ, ਸਿੰਘ ਜੀ ਮਚਲੇ ਹੋ ਕੇ ਸੁਣਦੇ ਰਹੇ।

ਪਹਿਲਾ ਸਿਪਾਹੀ ਬੋਲਿਆ – ਬਈ ਇਹ ਬਲਵੰਤ ਕੌਣ ਹੈ?

ਦੂਜਾ ਸਿਪਾਹੀ – ਇਹ ਉਹ ਕਾਫਰ ਹੈ ਨਾ ਕਿ ਜੋ ਨਾਦਰ ਦੇ ਮਗਲ ਹੱਲੇ ਕਰਨ ਵਾਲੇ ਸਿੱਖਾਂ ਵਿਚ ਇਕ ਵੱਡਾ ਦਲੇਰ ਆਦਮੀ ਸੁਣਿਆ ਗਿਆ ਸੀ, ਜਿਸ ਨੇ ਪਹਿਲੇ ਜੰਗ ਵਿਚ ਰੁਸਤਮ ਖਾਂ ਨੂੰ ਮਾਰਿਆ ਸੀ।

ਪਹਿਲਾ – ਬਈ ਵੱਡੇ ਭਾਗ ਹਨ ਜੋ ਅਜਿਹਾ ਬਹਾਦਰ ਫੜਿਆ ਗਿਆ।

ਦੂਜਾ – ਜੇ ਉਹਦੀ ਭੈਣ ਵੇਖੇਂ ਤਾਂ ਲੋਟਨ ਕਬੂਰ ਹੋ ਜਾਏਂ, ਹੁਣ ਤਾਂ ਉਹ ਸਤਰ (ਜਨਾਨਖਾਨੇ) ਵਿਚ ਹੈ, ਪਰ ਜਦ ਫੜੀ ਹੈ ਤਾਂ ਮੈਂ ਨਾਲ ਹੀ ਸਾਂ ਬਈ ਚੰਦ ਦਾ ਟੁਕੜਾ ਹੈ ਚੰਦ ਦਾ। ਖਬਰ ਨਹੀਂ ਕੀ ਸਬੱਬ ਹੈ ਕਿ ਹਿੰਦੂਆਂ ਦੀਆਂ ਤੀਵੀਆਂ ਵੱਡੀਆਂ ਹੀ ਸੁੰਦਰ ਹੁੰਦੀਆਂ ਹਨ?

ਪਹਿਲਾ – ਉਹ ਤੀਵੀ ਬੀ ਮੁਸਲਮਾਨ ਕੀਤੀ ਜਾਊ?

ਦੂਜਾ – ਹਾਂ ਹਾਂ, ਨਾਲੇ ਨਵਾਬ ਸਾਹਿਬ ਨਾਲ ਉਸ ਦਾ ਨਿਕਾਹ ਪੜ੍ਹਾਇਆ ਜਾਊ, ਬੜੀ ਧੂਮ ਧਾਮ ਹੋਵੇਗੀ, ਸਾਨੂੰ ਭੀ ਇਨਾਮ ਮਿਲਣਗੇ।

ਪਹਿਲਾ – ਪਰ ਭੈਣ ਭਰਾ ਨੇ ਦੀਨ ਵਿਚ ਆਉਣਾ ਕਬੂਲ ਕਰ ਲੀਤਾ ਹੈ ਕਿ ਨਹੀਂ?

ਦੂਜਾ – ਇਹ ਸਿੱਖ ਬੀ ਕਦੀ ਖੁਸ਼ੀ ਨਾਲ ਦੀਨ ਛੱਡਦੇ ਹਨ? ਇਨ੍ਹਾਂ ਨੂੰ ਤਾਂ ਬੰਨ੍ਹ ਕੇ ਖੀਰ ਖੁਆਉਣੀ ਹੋਈ। ਉਂਞ ਤਾਂ ਇਹ ਸਦਾ ਤਲਵਾਰ ਦਾ ਪਾਣੀ ਹੀ ਚੱਖਦੇ ਹਨ।

ਪਹਿਲਾ – ਹਾਂ ਠੀਕ ਹੈ, ਇਹ ਵੱਡੇ ਹਠੀਲੇ ਹਨ। ਹਿੰਦੂ ਤਾਂ ਮੱਖਣ, ਪਰ ਏਹ ਕਠੋਰ ਪੱਥਰ ਹਨ। ਖਬਰ ਨਹੀਂ ਇਹ ਕਿਥੋਂ ਉਗਮ ਪਏ ਹਨ? ਭਲਾ ਹੁਣ ਕਿੰਨਾ ਕੁ ਰਸਤਾ ਹੈ?

ਦੂਜਾ – ਥੋੜ੍ਹਾ ਹੀ ਹੈ, ਅੱਜ ਪੀਰ, ਕੱਲ ਮੰਗਲ ਤੇ ਬੁੱਧ ਵੀਰ ਠਹਿਰ ਜੁਮੇ (ਸ਼ੁਕਰ) ਨੂੰ ਇਹ ਸੁਆਬ ਦਾ ਕੰਮ ਵੀ ਸਿਰੇ ਚੜ੍ਹ ਜਾਏਗਾ।

ਪਹਿਲਾ – ਭਈ ਤੁਹਾਨੂੰ ਮੌਜ ਹੋਊ, ਜਿਨ੍ਹਾਂ ਦੇ ਮਾਲਕ ਨੂੰ ਸੋਨੇ ਦੀ ਚਿੜੀ ਹੱਥ ਲੱਗੀ ਹੈ।

ਦੂਜਾ – ਤੇ ਤੁਹਾਨੂੰ ਭੀ ਮੌਜ ਹੈ, ਤੁਹਾਡੇ ਮਾਲਕ ਮੁੱਲਾਂ ਜੀ ਨੂੰ ਐਡੀ ਦੂਰੋਂ ਸੱਦਿਆ ਗਿਆ ਹੈ, ਇਨਾਮ ਭੀ ਤਾਂ ਬਹੁਤ ਹੀ ਮਿਲੇਗਾ। ਨਾਲ ਦੇ ਨਾਲ ਤੁਹਾਨੂੰ ਬਹੁਤ ਕੁਛ ਹੱਥ ਲੱਗੂ, ਪਰ ਭਈ ਮਿਲੇ ਜਾਂ ਨਾ ਇਹ ਰਹੀ ਵੱਖਰੀ ਗੱਲ, ਇਨ੍ਹਾਂ ਸਿੱਖਾਂ ਨੂੰ ਦੀਨ ਵਿਚ ਲਿਆਉਂਦਿਆਂ ਵੇਖਣਾ ਬੀ ਸੁਆਬ (ਪੁੰਨ) ਹੈ।

ਪਹਿਲਾ – ਸੱਚ ਹੈ, ਭਈ ਐਨਾ ਚਿਰ ਕਿਉਂ ਰਈ ਕੀਤੀ ਗਈ? ਮਹੀਨੇ ਤੋਂ ਉਪਰ ਹੋ ਗਿਆ ਬਲਵੰਤ ਸਿੰਘ ਨੂੰ ਫੜਿਆਂ ਫੇਰ ਢਿੱਲ ਕਿਉਂ ਪਈ? ਤੱਤ ਫੱਟ ਕੰਮ ਸਿਰੇ ਕਾਸ ਲਈ ਨਾ ਚੜ੍ਹਿਆ?

ਦੂਜਾ – ਬਲਵੰਤ ਸਿੰਘ ਤੇ ਉਸ ਦੀ ਭੈਣ ਦੋਵੇਂ ਘਾਇਲ ਸਨ, ਅੱਜ ਤੱਕ ਬੀਮਾਰ ਰਹੇ ਹਨ, ਹੁਣ ਮਸਾਂ ਤਕੜੇ ਹੋਏ ਹਨ, ਜਿਸ ਕਰਕੇ ਢਿੱਲ ਪਈ।

ਇਹੋ ਜਿਹੀਆਂ ਗੱਲਾਂ ਕਰ ਕੇ ਉਹ ਤਾਂ ਸੌਂ ਗਏ ਤੇ

(ਬਾਕੀ ਪੰਨਾ 9 ਤੇ)

# ਇਕੋ ਲਗਨ ਲਗੀ ਲਈ ਜਾਂਦੀ

***ਪ੍ਰਭਜੋਤ ਕੌਰ***

ਸੰਸਾਰ ਵਿਚ ਕਈ ਤਰ੍ਹਾਂ ਦੇ ਮਨੁੱਖ ਤੁਰੇ ਫਿਰਦੇ ਨੇ। ਕਈ ਉਹ ਜੋ ਰੱਬ ਨੂੰ ਮੰਨਦੇ ਹੀ ਨਹੀਂ। ਉਹ ਪ੍ਰਮੇਸ਼ਰ ਦੀ ਹੋਂਦ ਤੋਂ ਮੁਨਕਰ ਨੇ। ਦੂਸਰੇ ਉਹ ਜੋ ਦੇਖਾ-ਦੇਖੀ ਮੰਨ ਰਹੇ ਹਨ ਪਰ ਹਿਰਦੇ ਵਿਚ ਡਰ-ਭਉ ਕੋਈ ਨਹੀਂ। ਤੀਸਰੇ ਉਹ ਹਨ ਜੋ ਪ੍ਰਮਾਤਮਾ ਦੀ ਹੋਂਦ ਨੂੰ ਸਵੀਕਾਰਦੇ ਹਨ ਤੇ ਪੁੰਨ-ਦਾਨ ਬੀਜਦੇ ਹਨ। ਚੌਥੇ ਮਨੁੱਖ ਉਹ ਹਨ ਜਿਨ੍ਹਾਂ ਨੂੰ ਸੋਝੀ ਆ ਗਈ ਕਿ ਇਹ ਜਨਮ ਕਾਹਦੇ ਵਾਸਤੇ ਮਿਲਿਆ ਹੈ ਤੇ ਉਹ ਪ੍ਰਮੇਸ਼ਰ ਨੂੰ ਮਿਲਣ ਵਾਸਤੇ ਉਪਾਅ ਕਰਦੇ ਹਨ। ਪੰਜਵੇਂ ਜਿਹੜੇ ਹਨ, ਉਹ ਹਨ ਜੀਵਨ ਮੁਕਤ ਪੁਰਖ, ਪ੍ਰਮਾਤਮਾ 'ਚ ਇਕਮਿਕ, ਖਾਲੀ ਸਰੀਰ ਦਾ ਪਰਦਾ ਹੀ ਸਾਡੇ ਭਰਮ ਖਾਤਰ ਰੱਖਿਆ ਹੁੰਦਾ ਹੈ। ਚੌਥੇ ਦਰਜੇ ਵਾਲੇ ਜਗਿਆਸੂ ਕਹਾਉਂਦੇ ਹਨ ਜਿਨ੍ਹਾਂ ਦੇ ਅੰਦਰ ਤਾਂਘ ਪੈਦਾ ਹੋ ਗਈ ਕਿ ਪ੍ਰਮੇਸ਼ਰ ਨੂੰ ਕਿਵੇਂ ਮਿਲਿਆ ਜਾਏ? ਕੋਈ ਪੂਰਬਲੇ ਕਰਮ ਇਨ੍ਹਾਂ ਦੇ ਨਾਮ ਪਏ ਤੇ ਇਨ੍ਹਾਂ ਨੂੰ ਇਹ ਸੋਝੀ ਪੈ ਗਈ।

ਸੋਝੀ ਇਕੱਲੀ ਵੀ ਕੁਝ ਨਹੀਂ ਕਰ ਸਕਦੀ, ਪ੍ਰਮਾਰਥ ਦੇ ਰਸਤੇ ਨੂੰ ਤਹਿ ਕਰਨ ਲਈ ਲੋੜ ਹੁੰਦੀ ਹੈ ਗੁਰੂ ਦੀ, ਮਹਾਂਪੁਰਖਾਂ ਦੀ, ਪੂਰਾ ਗੁਰੂ ਹੋਵੇ ਪੂਰਨ, ਤੱਤ ਬੇਤੇ ਮਹਾਂਪੁਰਖ ਹੋਣ ਫਿਰ ਗੱਲ ਬਣਦੀ ਹੈ। ਨਾਹਨ ਰਿਆਸਤ ਵਿਚ ਇਕ ਪਿੰਡ ਹੈ ਪਾਉਂਟਾ ਸਾਹਿਬ ਦੇ ਨੇੜੇ ਹੀ ਪੈਂਦਾ ਹੈ ਇਹ ਪਿੰਡ। ਉਥੇ ਇਕ ਰਿਸ਼ੀ ਹੋਏ ਹਨ, ਜਿਨ੍ਹਾਂ ਨੂੰ ਇਤਿਹਾਸ ਨੇ ਕਾਲਸੀ ਦਾ ਰਿਸ਼ੀ ਕਹਿ ਕੇ ਸੰਬੋਧਨ ਕੀਤਾ ਹੈ। ਸਰੀਰ ਦੀਆਂ ਦੋ ਅਵਸਥਾ ਧਾਰਨ ਕਰ ਚੁੱਕੇ ਹਨ। ਯਾਨਿ ਬੁਢੇਪਾ ਆ ਬਹੁੜਿਆ ਹੈ ਜਾਂ ਕਹਿ ਲਵੋ ਬੁਢੇਪਾ ਵੀ ਅਖੀਰੀ-ਪੜਾਅ ਵਲ ਨੂੰ ਕਦਮ ਵਧਾਉਂਦਾ ਤੁਰਿਆ ਜਾ ਰਿਹਾ ਹੈ। ਰਿਸ਼ੀ ਜੀ ਨੂੰ ਪਤਾ ਲੱਗਿਆ, ਗੁਰੂ ਕਲਗੀਧਰ ਪਾਤਸ਼ਾਹ ਬਾਰੇ, ਬਸ ਉਸ ਦਿਨ ਤੋਂ ਹੀ ਹਜ਼ੂਰ ਦੇ ਧਿਆਨ ਵਿਚ ਬੈਠਦੇ ਹਨ। ਆਯੂ ਸਮਾਪਤ ਹੋਣ ਤੇ ਹੈ ਪਰ ਮਨ ਬੈਰਾਗ ਨਾਲ ਉਛਲਦਾ ਹੈ। ਆਸ ਹੈ ਕਿ ਮੈਨੂੰ ਮੇਰਾ ਪਿਆਰਾ ਜ਼ਰੂਰ ਦਰਸ਼ਨ ਦੇਵੇਗਾ। ਗੁਰੂ ਸ਼ਬਦ ਨੇ, ਗੁਰੂ ਪ੍ਰੇਮ ਨੇ ਹਿਰਦੇ ਪਰ ਐਸਾ ਘਾਉ ਕੀਤਾ ਹੈ ਕਿ ਰਿਸ਼ੀ ਜੀ ਨੂੰ ਕਿਸੇ ਚੀਜ਼ ਦੀ ਸੁੱਧ ਹੀ ਨਹੀਂ।

ਰਿਸ਼ੀ ਜੀ ਦਾ ਸੇਵਕ ਸੀ ਚਾਂਦੋ, ਉਹ ਵੀ ਬਾਲਕ ਹੀ ਸੀ ਅਰ ਡੰਗਰ ਚਾਰਦਾ ਹੁੰਦਾ, ਰੋਜ਼ ਰਿਸ਼ੀ ਜੀ ਨੂੰ ਦੁੱਧ ਪਿਲਾਉਂਦਾ। ਰਿਸ਼ੀ ਜੀ ਦੀ ਸੇਵਾ ਕਰਦਾ। ਰਿਸ਼ੀ ਜੀ ਵੀ ਰੋਜ਼ ਉਸਨੂੰ ਗੁਰੂ ਮਹਾਰਾਜ ਬਾਰੇ ਦਸਦੇ। ਕਹਿੰਦੇ ਬੇਟਾ ਚਾਂਦੋ ਸੰਸਾਰ ਪਰ ਵੱਡੇ ਅਵਤਾਰ ਆ ਚੁੱਕੇ ਹਨ, ਮੇਰੇ ਪ੍ਰੀਤਮ ਉਹੀ ਹਨ। ਗੋਡਿਆਂ ਤੋਂ ਤੱਲੇ ਬਾਹਾਂ ਹਨ, ਸਹਿਨਸ਼ਾਹੀ ਵੇਸ ਹੈ, ਹੇਠ ਘੋੜਾ ਹੈ, ਜਿਗਾ ਕਲਗੀ ਹੈ, ਚਿਹਰਾ ਐਸਾ ਹੈ ਮਾਨੋਂ ਸਾਰੀ ਕੁਦਰਤ ਦੇਖ ਕੇ ਸ਼ਰਮਾ ਜਾਂਦੀ ਹੈ, ਚਰਨਾਂ ਵਿਚ ਸੁਨਿਹਰੀ ਜੋੜਾ ਹੈ, ਹੇਠ ਨੀਲਾ ਘੋੜਾ ਹੈ। ਦਰਸ਼ਨ ਕਰਦੀ ਸਾਰ ਆਦਮੀ ਉਨ੍ਹਾਂ ਦਾ ਹੀ ਹੋ ਕੇ ਰਹਿ ਜਾਂਦਾ ਹੈ। ਚਾਂਦੋ ਆਪਣੇ ਰਿਸ਼ੀ ਜੀ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦਾ ਹੈ। ਰਿਸ਼ੀ ਜੀ ਤਾਕੀਦ ਕਰਦੇ ਹਨ, ਬੇਟਾ ਦੇਖੀਂ ਭਾਲ ਕਰਿਆ ਕਰ, ਕਿਤੇ ਮੇਰੇ ਹਜ਼ੂਰ ਇਸ ਬਿਰਧ ਸਰੀਰ ਤੇ ਵੀ ਕ੍ਰਿਪਾ ਕਰ ਦੇਣ। ਰਿਸ਼ੀ ਜੀ ਦੀ ਗੁਰੂ ਮਹਿਮਾ ਨੇ ਚਾਂਦੋ ਦੇ ਅੰਦਰ ਸੁਲਘਦੀ ਪ੍ਰੇਮ ਅਗਨ ਨੂੰ ਲਾਟਾਂ ਦਾ ਰੂਪ ਦੇ ਦਿਤਾ ਸੀ। ਉਧਰ ਰਿਸ਼ੀ ਜੀ ਇਧਰੋਂ ਚਾਂਦੋ, ਵਾਹ-ਵਾਹ ਲਗਨ ਦੇ ਵੇਗ ਵਿਚ ਗੁਰੂ ਦਰਸ਼ਨ ਲਈ ਤੜਫ ਰਹੇ ਹਨ। ਚਾਂਦੋ ਜੰਗਲਾਂ ਵਿਚ ਪਿੰਡਾਂ ਵਿਚ ਜਾ ਜਾ ਕੇ ਹਰ ਥਾਂ ਪੁਛਦਾ ਫਿਰਦਾ। ਹਰ ਬੰਦੇ ਦੇ ਹੱਥਾਂ ਵਲ ਗਹੁ ਨਾਲ ਤੱਕਦਾ। ਪਰ ਹਰ ਰੋਜ਼ ਨਿਰਾਸ਼ ਹੋ ਕੇ ਪਰਤਦਾ ਹੈ। ਉਧਰ ਰਿਸ਼ੀ ਜੀ ਦੀ ਸਰੀਰਕ ਅਵਸਥਾ ਨਿਘਰਦੀ ਚਲੀ ਜਾਂਦੀ ਹੈ। ਜ਼ਿੰਦਗੀ ਮੁੱਕ ਰਹੀ ਹੈ, ਪਰ ਜ਼ਿੰਦਗੀ ਨੂੰ ਜ਼ਿੰਦਾ ਰੱਖਣ ਵਾਲੀ ਆਸ ਪੂਰੇ ਜੋਬਨ ਤੇ ਹੈ। ਪ੍ਰੇਮ ਕਾਂਗਾਂ ਟਿਕਣ ਨਹੀਂ ਦਿੰਦੀਆਂ, ਕਦੀ ਹੌਂਕੇ ਆਉਂਦੇ ਹਨ, ਕਦੇ ਅੱਖਾਂ ਵਿਚੋਂ ਪ੍ਰੇਮ ਮੋਤੀ ਕਿਰਦੇ ਹਨ। ਮਨ ਬੇਪਰਵਾਹ ਦੇ ਨਾਲ ਅਟਕਿਆ ਹੋਇਆ ਹੈ। ਸਰੀਰ ਦੀ ਕੋਈ ਸੁੱਧ ਨਹੀਂ। ਚਾਂਦੋ ਵੀ ਵੈਰਾਗੀ ਹੋਇਆ ਫਿਰਦਾ ਹੈ। ਆਖਰ ਇਕ ਦਿਨ ਹਜ਼ੂਰ ਆ ਹੀ ਬਹੁੜਦੇ ਹਨ ਜੰਗਲ ਵਿਚ।

ਪ੍ਰੀਤਾਂ ਨੂੰ ਜਨਮ ਦੇਣ ਵਾਲਾ ਪ੍ਰੀਤਾਂ ਪਾਲਦਾ ਵੀ ਹੈ। ਹਜ਼ੂਰ ਸ਼ਾਮ ਦੇ ਸਮੇਂ ਘੋੜੇ ਤੇ ਸਵਾਰ ਹੋ ਕੇ ਆ ਰਹੇ ਹਨ। ਚਾਂਦੋ ਦੇਖਦਾ ਹੈ ਨੂਰਾਨੀ ਚਿਹਰਾ, ਨੇਤਰ ਨਹੀਂ, ਕੋਈ ਬਖਸ਼ਿਸ਼ ਦਾ ਸੋਮਾ ਲਗਦੇ ਹਨ। ਗੁੰਦਵਾਂ ਸਰੀਰ, ਹੇਠ ਘੋੜਾ, ਜਿਗਾ ਕਲਗੀ, ਸਾਰੀਆਂ ਨਿਸ਼ਾਨੀਆਂ ਦੇਖ ਕੇ ਕੁਛ ਸੰਗ ਕੇ, ਚਾਂਦੋ ਹਜ਼ੂਰ ਨੂੰ ਕਹਿੰਦਾ ਹੈ ਕਿ ਤੁਸੀਂ ਕਿਤੇ ਮੇਰੇ ਰਿਸ਼ੀ ਜੀ ਦੇ ਪ੍ਰੀਤਮਾ ਤਾਂ ਨਹੀਂ। ਬੜੇ ਭੋਲੇ ਭਾਅ ਹਜ਼ੂਰ ਦਾ ਹੱਥ ਫੜ ਕੇ ਦੇਖਦਾ ਹੈ ਕਿ ਗੋਡਿਆਂ ਤੋਂ ਥੱਲੇ ਹਨ। ਇੰਨਾ ਵਿਸਮਾਦ ਵਿਚ ਆ ਜਾਂਦਾ ਹੈ ਝੱਟ ਚਰਨਾਂ ਤੇ ਸੀਸ ਧਰ ਦਿੰਦਾ ਹੈ ਅਰ ਬੇਨਤੀਆਂ ਕਰਦੈ ਕਿ ਰਿਸ਼ੀ ਜੀ ਨੂੰ ਵੀ ਦਰਸ਼ਨ ਦੇਵੋ। ਅੰਦਰੋਂ ਅਵਾਜ਼ ਆਈ ਚਾਂਦੋ ਕਿਸਨੂੰ ਲੱਭਦਾ ਫਿਰਦੈਂ? ਆਹੀ ਪੂਰਾ ਹੈ। ਇਹੀ ਹੈ ਖੰਡਾਂ-ਬ੍ਰਹਿਮੰਡਾਂ ਦਾ ਮਾਲਕ। ਹਜ਼ੂਰ ਨੂੰ ਭੀ ਸੇਵਕਾਂ ਦੇ ਹਿਰਦੇ ਤੋਂ ਉਠਦੀਆਂ ਪਿਆਰ ਤਰੰਗਾਂ ਛੋਹ ਗਈਆਂ। ਚਾਂਦੋ ਨੂੰ ਢਾਲਿਆ ਸਾਵਧਾਨ ਕੀਤਾ, ਚਾਂਦੋ ਅੱਗੇ ਅੱਗੇ ਚਲਦਾ, ਗੁਰੂ ਮਹਾਰਾਜ ਜੀ ਘੋੜੇ ਤੇ ਸਵਾਰ ਰਿਸ਼ੀ ਜੀ ਦੀ ਕੁਟੀਆ ਵਲ ਵਧ ਰਹੇ ਹਨ। ਚਾਂਦੋ ਪ੍ਰੇਮ ਵਿਚ ਨਿਯਮ ਵੀ ਤੋੜ ਗਿਆ, ਸੁਧ ਹੀ ਨਹੀਂ ਰਹੀ। ਆਪ ਹੀ ਗੁਰੂ ਮਹਾਰਾਜ ਤੋਂ ਅੱਗੇ ਅੱਗੇ ਤੁਰਿਆ ਜਾਂਦਾ ਹੈ। ਸੰਧਿਆ ਹੋ ਗਈ। ਚਲਦੇ ਫਿਰਦੇ ਰੱਬ ਦੇ ਸੁਭਾਅ ਨੂੰ ਪ੍ਰਕਿਰਤੀ ਵੀ ਮਾਨੋਂ ਭਾਂਪ ਗਈ। ਜੰਗਲ ਦਾ ਵਾਤਾਵਰਣ ਸ਼ਾਂਤ ਹੈ। ਇਨਸਾਨ ਤਾਂ ਸ਼ਾਇਦ ਸਾਹਿਬ ਦੇ ਦਰਸ਼ਨ ਤੋਂ ਕੋਈ ਲਾਭ ਲੈ ਸਕੇ ਕਿ ਨਾ ਪਰ ਪ੍ਰਕ੍ਰਿਤੀ ਆਪਣੇ ਮਾਲਕ ਦੀ ਚਰਨ ਛੋਹ ਪ੍ਰਾਪਤ ਕਰਕੇ ਕ੍ਰਿਤ-ਕ੍ਰਿਤ ਹੁੰਦੀ ਜਾਪਦੀ ਹੈ।

ਚਾਂਦੋ ਪਹੁੰਚ ਜਾਂਦਾ ਹੈ ਰਿਸ਼ੀ ਜੀ ਦੀ ਕੁਟੀਆ ਵਿਚ। ਅਵਾਜ਼ਾਂ ਮਾਰਦੈ, ਰਿਸ਼ੀ ਜੀ! ਰਿਸ਼ੀ ਜੀ! ਤੱਕੋ ਨਾ ਤੁਹਾਡੇ ਪ੍ਰੀਤਮ ਆ ਗਏ, ਉਠੋ ਨਾ ਤੁਹਾਡੇ ਪ੍ਰੀਤਮ ਆ ਗਏ। ਪਰ ਰਿਸ਼ੀ ਜੀ ਆਪਣੇ ਆਸਨ ਤੇ ਲੰਮੇ ਪਏ ਨੇ, ਜਦੋਂ ਮਨ

ਪਿਆਰੇ ਦੀ ਯਾਦ ਵਿਚ ਵਿਯੋਗੀ ਹੋ ਜਾਏ, ਫਿਰ ਸਰੀਰ ਵੀ ਸਾਥ ਨਹੀਂ ਦਿੰਦਾ। ਪਰ ਸਦਕੇ ਜਾਈਏ ਇਸ ਵਿਯੋਗ ਤੋਂ ਜੋ ਇਕ ਜਗਿਆਸੂ ਨੂੰ ਸੱਚੇ ਦੇ ਘਰ ਪਹੁੰਚਾਉਂਦਾ ਹੈ। ਕਦੇ ਵੀਚਾਰ ਕਰੋ ਨਾ ਤਾਂ ਜ਼ਰੂਰ ਤੱਕੋਗੇ ਕਿ ਵਿਯੋਗ ਤੇ ਵੈਰਾਗ ਕਿੱਡੀਆਂ ਤਾਕਤਾਂ ਨੇ ਜੋ ਰੱਬ ਨੂੰ ਵਸ ਕਰ ਲੈਂਦੀਆਂ ਨੇ। ਰਿਸ਼ੀ ਜੀ ਦੀ ਅੱਖ ਖੁਲ੍ਹਦੀ ਹੈ, ਸਾਮ੍ਹਣੇ ਧਿਆਨ ਮੂਰਤੀ ਲਗਦੀ ਹੈ। ਮਨ ਗਦ ਗਦ ਹੋ ਜਾਂਦਾ ਹੈ, ਪਰ ਅੱਖਾਂ ਪਰ ਯਕੀਨ ਨਹੀਂ ਆਉਂਦਾ। ਨੈਣ ਮੁੰਦ ਜਾਂਦੇ ਹਨ। ਹਜ਼ੂਰ ਕੁਟੀਆ ਦੇ ਅੰਦਰ ਬੈਠੇ ਹਨ। ਵਾਹ ਵੇ! ਕਾਦਰ ਤੇਰੀ ਮੌਜ, ਵਾਹ! ਵਾਹ! ਅੱਜ ਤੂੰ ਆਪ ਆਇਆਂ ਤੇ ਰਿਸ਼ੀ ਜੀ ਉਠਣ ਜੋਗੇ ਵੀ ਨਹੀਂ। ਹਾਂ ਤੁਸੀਂ ਉਨ੍ਹਾਂ ਨੂੰ ਹਮੇਸ਼ਾਂ ਲਈ ਉਠਾਉਣ ਵਾਸਤੇ ਆਏ ਹੋ। ਜੀਉਂਦਾ ਜੀਵਨ ਦੇਣ ਵਾਸਤੇ ਆਏ ਹੋ।

ਰਿਸ਼ੀ ਜੀ ਜਿਸ ਪਿਆਰ ਵਿਚ ਲੀਨ ਸਨ, ਉਸ ਪਿਆਰ ਦੀ ਅਵਾਜ਼ ਕੰਨਾਂ ਵਿਚ ਪਈ ਮਾਨੋਂ ਕੋਈ ਅਨਹਦ ਨਾਦ ਹਿਰਦੇ ਨੂੰ ਛੁਹ ਗਿਆ। ਰਿਸ਼ੀ ਜੀ ਨੇ ਅੱਖਾਂ ਖੋਲ੍ਹੀਆਂ। ਵਾਹ-ਵਾਹ ਪਹਿਲਾਂ ਝਲਕਾ ਦੇਖ ਕੇ ਹੀ ਨੈਣ ਮੁੰਦ ਗਏ। ਨੇਤਰਾਂ 'ਚੋਂ ਟੱਪ-ਟੱਪ ਹੰਝੂਆਂ ਦੇ ਕਤਰੇ ਵਹਿ ਤੁਰੇ, ਸਾਰੀ ਦੁਨੀਆਂ ਦਾ ਸਹਿਨਸ਼ਾਹ ਇਕ ਫਕੀਰ ਨੂੰ ਗੋਦੀ ਵਿਚ ਲਈ ਬੈਠਾ ਹੈ। ਮੋਇਆ ਨੂੰ ਜੀਵਾਲਨਹਾਰਾ ਕਿਵੇਂ ਧਾਅ ਕੇ ਆਪਣੇ ਪਿਆਰਿਆਂ ਨੂੰ ਦਰਸ਼ਨ ਦੇਣ ਆਉਂਦਾ ਹੈ। ਰਿਸ਼ੀ ਜੀ ਫੇਰ ਅੱਖਾਂ ਖੋਲ੍ਹਦੇ ਨੇ, ਦਰਸ਼ਨ ਕਰਦੇ ਨੇ, ਪਰ ਨੈਣ ਆਪ-ਮੁਹਾਰੇ ਬੰਦ ਹੋ ਜਾਂਦੇ ਹਨ। ਸ਼ਾਇਦ ਰਿਸ਼ੀ ਜੀ ਸੰਸਾਰ ਤੋਂ ਜਾਣ ਦੀ ਤਿਆਰੀ ਵਿਚ ਸਨ ਪਰ ਅੱਜ ਹੀ ਤਾਂ ਜਨਮਾਂ-ਜਨਮਾਂ ਦੀ ਇੱਛਾ ਪੂਰਨ ਹੋਈ ਹੈ। ਬੜਾ ਚਿਰ ਅਜਿਹਾ ਆਤਮ ਰੰਗ ਛਾਇਆ ਰਿਹਾ। ਸਤਿਗੁਰੂ ਜੀ ਨੇ ਆਪਣੇ ਪਿਆਰੇ ਕਰ ਕਮਲ ਰਿਸ਼ੀ ਜੀ ਦੇ ਸੀਸ ਪਰ ਟਿਕਾਏ। ਆਤਮਿਕ ਬਲ ਦੇ ਕੇ ਸੁਰਜੀਤ ਕੀਤਾ। ਹੁਣ ਰਿਸ਼ੀ ਜੀ ਉਠੇ ਤੇ ਸਤਿਗੁਰੂ ਦੇ ਚਰਨਾਂ ਪਰ ਨਮਸਕਾਰ ਕੀਤੀ। ਅਰ ਚਾਂਦੋ ਨੂੰ ਦੁਧ ਲਿਆਉਣ ਲਈ ਕਿਹਾ। ਚਾਂਦੋ ਦਾ ਦੁੱਧ ਛਕਿਆ, ਉਸਨੂੰ ਨਾਮ ਰੰਗ ਵਿਚ ਰੰਗਿਆ, ਬਖਸ਼ਿਸ਼ ਕੀਤੀ। ਰਿਸ਼ੀ ਜੀ ਦੀ ਕੱਚੀ ਕੁਟੀਆ ਅੱਜ ਸਚਖੰਡ ਬਣ ਗਈ। ਸਾਹਿਬ ਬੜੇ ਪ੍ਰਸੰਨ ਨੇ। ਇਤਨੇ ਸਮੇਂ ਤਕ ਗੁਰਸਿੱਖ ਵੀ ਉਥੇ ਆ ਪਹੁੰਚੇ। ਸਾਹਿਬ ਦੇ ਹੁਕਮ ਅਨੁਸਾਰ ਰਿਖੀ ਜੀ ਵੀ ਸ੍ਰੀ ਪਾਉਂਟਾ ਸਾਹਿਬ ਦੇ ਅਸਥਾਨ ਤੇ ਆ ਗਏ। ਪਰ ਚਾਂਦੋ ਨੂੰ ਉਥੇ ਹੀ ਟਿਕੇ ਰਹਿਣ ਦਾ ਆਦੇਸ਼ ਦਿਤਾ। ਰਿਸ਼ੀ ਜੀ ਦੀ ਇੱਛਾ ਸੀ ਕਿ ਹੁਣ ਇਹ ਘੱਟ ਪਿਆਰੇ ਪ੍ਰੀਤਮ ਦੇ ਚਰਨਾਂ ਵਿਚ ਹੀ ਬਿਨਸ ਜਾਏ। ਸਰੀਰਕ ਵਿਛੋੜਾ ਵੀ ਨਾ ਪਏ। ਗੁਰੂ ਦਾ ਘਰ ਕਾਮਨਾ ਪੂਰੀ ਕਰਨ ਵਾਲਾ ਦਰ ਹੈ। ਅਰ ਰਿਸ਼ੀ ਜੀ ਥੋੜ੍ਹੇ ਸਮੇਂ ਬਾਅਦ ਸਰੀਰ ਤਿਆਗ ਗਏ। ਆਪ ਜੀ ਦਾ ਸੰਸਕਾਰ ਸਾਹਿਬ ਨੇ ਆਪਣੇ ਪਵਿੱਤਰ ਕਰ ਕਮਲਾਂ ਨਾਲ ਕੀਤਾ।

ਪਿਆਰ ਤੇ ਦ੍ਰਿੜ੍ਹ ਲਗਨ ਦੇ ਕੈਸੇ ਸੁੰਦਰ ਭਾਵ ਹਨ ਗੁਰਸਿੱਖਾਂ ਦੇ ਹਿਰਦੇ ਵਿਚ। ਦੂਸਰੇ ਪਾਸੇ ਗੁਰੂ ਸਾਹਿਬ ਨੂੰ ਕਿਹੋ ਜਿਹਾ ਪਿਆਰ ਹੈ ਸਿੱਖ ਨਾਲ ਜੋ ਆਦਿ ਤੋਂ ਲੈ ਕੇ ਅੰਤ ਤਕ ਨਿਭਦਾ ਹੈ। ਐਸੇ ਗੁਰੂ, ਐਸੀ ਪ੍ਰੀਤ ਦਾ ਇਕ ਕਿਣਕਾ ਵੀ ਬਿਆਨ ਕਰਨ ਤੋਂ ਕਲਮ ਅਸਮਰਥ ਹੈ। ਵੀਚਾਰ ਲਗਨ ਤੋਂ ਸ਼ੁਰੂ ਹੋਈ ਸੀ, ਲਗਨ ਪਹਿਲਾਂ ਤਾਂ ਛੇਤੀ ਕਿਤੇ ਲਗਦੀ ਨਹੀਂ ਪਰ ਜੇ ਲਗ ਜਾਏ ਫਿਰ ਸਿਖਰ ਤਕ ਪਹੁੰਚਾ ਕੇ ਰਹਿੰਦੀ ਹੈ ਕਿਉਂਕਿ ਲਗਨ ਲਾਉਣ ਵਾਲਾ ਜਾਂ ਲਗਨ ਦਾ ਕੇਂਦਰ ਗੁਰੂ ਆਪ ਹੀ ਹੁੰਦਾ ਹੈ। ਇਹ ਹੀ ਲਗਨ, ਅੰਤ ਵਿਚ ਯਾਦ ਬਣ ਕੇ ਜੀਵ ਆਤਮਾ ਨੂੰ ਪ੍ਰਮਾਤਮਾ ਵਿਚ ਜਾ ਮੇਲਦੀ ਹੈ।



(ਪੰਨਾ 7 ਦੀ ਬਾਕੀ)

ਸਿੰਘ ਬਹਾਦਰ ਚੁੱਪ ਚਪਾਤਾ ਹੀ ਉਠ ਕੇ ਘੋੜੇ ਤੇ ਕਾਠੀ ਰੱਖ ਮੱਖਣ ਵਿਚੋਂ ਵਾਲ ਵਾਂਗੂ ਨਿਕਲ ਗਿਆ। ਹਨ੍ਹੇਰੀ ਕਾਲੀ ਰਾਤ ਹੈ, ਰਸਤਾ ਲੱਭਦਾ ਨਹੀਂ, ਬੱਦਲ ਛਾ ਰਹੇ ਹਨ, ਕਦਮ ਕਦਮ ਤੇ ਠੁਹਕਰ ਲੱਗਦੀ ਹੈ, ਪਰ ਗੁਰੂ ਗੋਬਿੰਦ ਸਿੰਘ ਜੀ ਦੇ ਬੀਰ ਹੌਂਸਲਾ ਨਹੀਂ ਹਾਰਦੇ। ਕੋਈ ਪਹੁ ਫੁੱਟਣ ਤੋਂ ਅਗੇਰੇ ਸਿੰਘ ਹੁਰੀ ਜੰਗਲ ਵਿਚ ਜਾ ਵੜੇ, ਅਰ ਸੂਰਜੋਂ ਅੱਗੇ ਡੇਰੇ ਜਾ ਪਹੁੰਚੇ।

ਇਸ ਵੇਲੇ ਸਾਰੇ ਸਿੰਘ ਇਸ਼ਨਾਨ ਪਾਣੀ ਕਰ ਕੇ ਬੈਠੇ ਆਸਾ ਦੀ ਵਾਰ ਦਾ ਪਾਠ ਕਰ ਰਹੇ ਸਨ। ਸਿੰਘ ਹੁਰੀ ਭੀ ਵਿਚ ਜਾ ਬੈਠੇ ਤੇ ਪਾਠ ਸੁਣਦੇ ਰਹੇ।

ਜਦੋ ਭੋਗ ਪਿਆ ਤਾਂ ਹਰੀ ਇਸੰਘ ਨੇ ਸਾਰੀ ਵਿਥਿਆ ਜੋ ਸਰਾਂ ਵਿਚ ਸੁਣੀ ਸੀ, ਕਹਿ ਸੁਣਾਈ - ਭਾਈ ਬਲਵੰਤ ਸਿੰਘ ਤੇ ਉਸਦੀ ਭੈਣ ਦੁਆਬੇ ਵਿਚ ਕੈਦ ਹਨ ਅਰ ਸ਼ੁਕਰਵਾਰ ਨੂੰ ਧੱਕੋ-ਧੱਕੀ ਤੁਰਕ ਬਣਾਏ ਜਾਣਗੇ। ਅੱਜ ਮੰਗਲਵਾਰ ਹੈ, ਜੇਕਰ ਖਾਲਸਾ ਹਿੰਮਤ ਕਰੇ, ਤਦ ਅਜੇ ਵੇਲਾ ਹੈ। ਇਹ ਖਬਰ ਖਾਲਸੇ ਨੂੰ ਅੱਗ ਵਾਂਗ ਲੱਗੀ। ਗੁੱਸੇ ਨਾਲ ਚਿਹਰੇ ਲਾਲ ਹੋ ਗਏ। ਸੀਨਿਆਂ ਵਿਚ ਦਿਲ ਤੇ ਦਿਲ ਵਿਚ ਕ੍ਰੋਧ ਨੇ ਜੋਸ਼ ਮਾਰਿਆ। ਧਰਮ ਬੀਰਤਾ ਨੇ ਉਮੰਗਾਂ ਨੂੰ ਜੋਸ਼ ਵਿਚ ਲਿਆਂਦਾ ਅਰ ਸਭ ਪਾਸਿਉ 'ਗੁਰੂ ਗੁਰੂ' ਦਾ ਸ਼ਬਦ ਗੂੰਜ ਉਠਿਆ।

ਸਰਦਾਰ ਸ਼ਾਮ ਸਿੰਘ ਨੂੰ ਆਪਣੇ ਜੱਥੇ ਦਾ ਇਕ ਇਕ ਸਿੰਘ ਜਾਨ ਤੋਂ ਵਧੀਰ ਪਿਆਰਾ ਸੀ, ਪਰ ਬਲਵੰਤ ਸਿੰਘ ਤਾਂ ਇਕ ਚੋਣਵਾਂ ਬਹਾਦਰ ਤੇ ਜੋਧਾ ਸੀ ਅਰ ਫੇਰ ਇਕ ਸਿੱਖ ਕੰਨਿਆਂ ਦਾ ਤੁਰਕ ਪੰਜੇ ਵਿਚ ਫਸਣਾ ਸੁਣ ਕੇ ਕਦ ਸਹਾਰਿਆ ਜਾ ਸਕਦਾ ਸੀ? ਤੁਰੰਤ ਸਾਰੇ ਜੱਥੇ ਨੂੰ ਇਕੱਠਿਆਂ ਕਰ ਕੇ ਹੁਕਮ ਦਿਤਾ ਕਿ ਇਸੇ ਵੇਲੇ ਕੂਚ ਹੈ ਅਰ ਭੋਜਨ ਭੀ ਰਸਤੇ ਵਿਚ ਡਿੱਠਾ ਜਾਊ, ਹੁਣ ਸਹਾਰਾ ਕਰਨਾ ਧਰਮ ਨਹੀਂ, ਪਰ ਚੱਲਣਾ ਹੈ ਜੰਗਲੋਂ ਜੰਗਲ ਬਸ ਵੇਲੇ ਸਿਰ ਚੱਲ ਨਿਕਲੀਏ ਤੇ ਫਤਹਿ ਦਾ ਡੰਕਾ ਵਜਾਉਂਦੇ ਨਿਕਲ ਆਈਏ। ਸਾਰਾ ਕੰਮ ਫੁਰਤੀ ਦਾ ਹੈ।

ਇਹ ਹੁਕਮ ਸੁਣ ਕੇ ਸਾਰਾ ਜੱਥਾ ਘੋੜੇ ਕੱਸ ਕੇ ਸਵਾਰ ਹੋ ਗਿਆ ਅਰ ਬਨੋ ਬਨ ਅਨੇਕਾਂ ਜੱਫਰ ਜਾਲਦਾ ਤੁਰ ਗਿਆ।



# ਗੁਰ ਕੀ ਪ੍ਰਤੀਤ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ*

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*
*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥*
*ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥*
*ਸੁਹੇਲਾ ਕਹਨੁ ਕਹਾਵਨੁ॥*
*ਤੇਰਾ ਬਿਖਮੁ ਭਾਵਨੁ॥*
*ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥*
*ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥*
*ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥*
*ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥*
*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥ ਪੰਨਾ - 51*

*ਧਾਰਨਾ - ਲਾਡ ਲਡਾਇਆ ਤੇਰੇ ਭਰੋਸੇ ਮੈਂ -2, 2.*
*ਤੇਰੇ ਭਰੋਸੇ ਮੈਂ ਲਾਡ ਲਡਾਇਆ -2, 2.*
*ਲਾਡ ਲਡਾਇਆ, ................. -2.*

ਸਾਧ ਸੰਗਤ ਜੀ! ਗੱਜ ਕੇ ਬੋਲੋ ਸਤਿਨਾਮੁ ਸ੍ਰੀ ਵਾਹਿਗੁਰੂ।

ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਨਾਲ ਅੱਜ ਦੂਸਰੇ ਦਿਨ ਆਪਾਂ ਸਾਰੇ ਹੀ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਬੈਠੇ ਹਾਂ ਭਾਵੇਂ ਠੰਡ ਕੁਝ ਕੱਲ੍ਹ ਨਾਲੋਂ ਜ਼ਿਆਦਾ ਹੈ ਪਰ ਫੇਰ ਵੀ ਆਪਾਂ ਟਿਕ ਕੇ ਸਤਿਸੰਗ ਕਰਨੀ ਹੈ। ਬੇਨਤੀ ਕੀਤੀ ਹੈ ਕਿ -

*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਪੰਨਾ - 52*

ਸੰਸਾਰ ਤੋਂ ਆਉਣਾ ਜਾਣਾ ਤਾਂ ਖਤਮ ਹੁੰਦਾ ਹੈ ਜੇ ਵਾਹਿਗੁਰੂ ਕਿਰਪਾਲ ਹੋ ਜਾਵੇ, ਕਿਰਪਾ ਕਰ ਦੇਵੇ ਤੇ ਵਾਹਿਗੁਰੂ ਦੀ ਪਛਾਣ ਕਿਵੇਂ ਆਉਂਦੀ ਹੈ?

*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥ ਪੰਨਾ - 52*

ਗੁਰੂ ਨੂੰ ਮਿਲੇ ਤੋਂ ਬਗੈਰ ਪਾਰਬ੍ਰਹਮ ਦੀ ਪਛਾਣ ਨਹੀਂ ਆਉਂਦੀ। ਕੱਲ੍ਹ ਮੈਂ ਬੇਨਤੀ ਕਰੀ ਸੀ ਕਿਉਂਕਿ ਜਿੰਨੇ ਆਪਣੇ ਦੀਵਾਨ ਹੋਣਗੇ, ਇਕ ਲਗਾਤਾਰੀ ਖਿਆਲ ਚਲਦਾ ਹੋਏਗਾ ਇਨ੍ਹਾਂ ਵਿਚ ਤਾਂਕਿ ਛੇ ਦਿਨਾਂ ਦੇ ਦੀਵਾਨ ਤੋਂ ਬਾਅਦ ਸਾਨੂੰ ਕੋਈ ਰਾਹ ਲੱਭ ਜਾਵੇ ਤੇ ਜਿਹੜੇ ਪਛੜੇ ਹੋਏ ਨੇ ਉਨ੍ਹਾਂ ਨੂੰ ਵੀ ਕੁਝ ਪਤਾ ਲੱਗ ਜਾਵੇ। ਸੋ ਏਸ ਕਰਕੇ ਧਿਆਨ ਨਾਲ ਸਰਵਣ ਕਰਨਾ। ਕੱਲ੍ਹ ਮੈਂ ਬੇਨਤੀ ਕਰੀ ਸੀ ਕਿ ਜਿਹੜੇ ਵਾਹਿਗੁਰੂ ਨੂੰ ਆਪਾਂ ਮਿਲਣਾ ਹੈ -

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਪੰਨਾ - 12*

ਵਾਰੀ ਆਈ ਹੋਈ ਹੈ ਆਪਣੀ -

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥ ਪੰਨਾ - 12*

ਹੋਰ ਜਿਹੜੇ ਕੰਮਾਂ ਵਿਚ ਤੂੰ ਪਰਚਿਆ ਹੋਇਆ ਹੈਂ ਇਹ ਕਿਸੇ ਕੰਮ ਨਹੀਂ ਹਨ, ਫਜ਼ੂਲ ਨੇ। ਸੰਤਾਂ ਦੀ ਸੰਗਤ ਕਰਕੇ ਨਾਮ ਜਪ, ਫੇਰ ਤੇਰੇ ਸਾਰੇ ਕਾਰਜ ਰਾਸ ਹੋ ਜਾਣਗੇ। ਮੈਥੋਂ ਪਹਿਲਾਂ ਸ਼ਬਦ ਪੜ੍ਹਿਆ ਜਾ ਰਿਹਾ ਸੀ -

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥ ਪੰਨਾ - 283*

ਉਹ ਰਾਮ ਦਾ ਨਾਮ ਸੰਤਾਂ ਤੋਂ ਮਿਲਦਾ ਹੈ। ਵੈਸੇ ਨਾਮ ਤਾਂ ਸਭ ਦੇ ਅੰਦਰ ਹੈ ਪਰ ਸੰਤ ਰਸਤਾ ਦੱਸ ਦਿੰਦੇ ਨੇ, ਤਰੀਕਾ ਦੱਸ ਦਿੰਦੇ ਨੇ ਕਿ ਇੰਜ ਪਹੁੰਚ ਸਕਦਾ ਹੈ। ਹੁਣ ਇਸ ਦੇ ਵਿਚ ਆਇਆ ਹੈ -

*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥ ਪੰਨਾ - 52*

ਇਸ ਦੇ ਵਿਚ ਗੁਰੂ ਦੀ ਜ਼ਰੂਰਤ ਹੈ, ਗੁਰੂ ਤੋਂ ਬਗੈਰ ਪਾਰਬ੍ਰਹਮ ਦੀ ਪਛਾਣ ਨਹੀਂ ਆਉਂਦੀ, ਚਾਹੇ ਸੰਗਤ ਵਿਚ ਕੋਲ ਹੀ ਤੁਹਾਡੇ ਬੈਠਾ ਹੋਵੇ। ਇਹ ਤਾਂ ਇਕ ਮਿਸਾਲ ਦੀ ਗੱਲ ਕਰਦਾ ਹਾਂ, ਵੈਸੇ ਵਾਹਿਗੁਰੂ ਸਾਰਿਆਂ ਦੇ ਅੰਦਰ ਬਾਹਰ ਹੈ।

*ਸੋ ਅੰਤਰਿ ਸੋ ਬਾਹਰਿ ਅਨੰਤ॥*
*ਘਟਿ ਘਟਿ ਬਿਆਪਿ ਰਹਿਆ ਭਗਵੰਤ॥ ਪੰਨਾ - 293*

ਪਰ ਉਸ ਦੀ ਪਛਾਣ ਨਹੀਂ ਆਉਂਦੀ, ਸਾਨੂੰ ਪਤਾ ਹੀ ਨਹੀਂ ਹੈ। ਜਿਹੜੇ ਵਿਗਿਆਨ ਨਹੀਂ ਪੜ੍ਹੇ ਹੋਏ ਉਨ੍ਹਾਂ ਨੂੰ ਕੋਈ ਪਤਾ ਨਹੀਂ ਕਿ ਅਸੀਂ ਆਕਸੀਜਨ ਨਾਲ ਜੀਉਂਦੇ ਹਾਂ, ਕਾਰਬਨ ਡਾਈਆਕਸਾਈਡ ਨਾਲ ਅਸੀਂ ਮਰ ਜਾਂਦੇ ਹਾਂ। ਟੋਏ ਵਿਚ ਵੜ ਜਾਓ ਟਿਊਬਵੈਲ ਦੇ, ਉਥੇ ਆਦਮੀ ਮਰ ਜਾਂਦਾ ਹੈ ਜੇ ਕਾਰਬਨ ਜਮ੍ਹਾ ਹੋਈ ਹੋਵੇ। ਉਸ ਦੀ ਪਛਾਣ ਨਹੀਂ ਹੈ। ਜੇ ਪਛਾਣ ਕਰਨੀ ਹੈ ਉਸ ਦੀ ਤਾਂ ਉਸਤਾਦ ਨੂੰ, ਸਾਇੰਸ ਜਾਨਣ ਵਾਲੇ ਨੂੰ ਕਹੋ ਕਿ ਸਾਨੂੰ ਕਿਵੇਂ ਪਛਾਣ ਆਵੇ ਕਿ ਇਸ ਟੋਏ ਦੇ ਵਿਚ ਕਾਰਬਨ-ਡਾਈਆਕਸਾਈਡ ਹੈ ਜਾਂ

ਆਕਸੀਜਨ ਹੈ। ਉਹ ਉਸੇ ਵੇਲੇ ਦੱਸ ਦਏਗਾ ਕਿ ਲਾਲਟੈਨ ਨੂੰ ਜਗਾ ਕੇ ਰੱਸੀ ਬੰਨ੍ਹ ਲੈ ਉਸ ਨੂੰ ਹੇਠਾਂ ਹੌਲੀ-ਹੌਲੀ ਛੱਡੀ ਜਾਹ। ਜਿਥੇ ਜਾ ਕੇ ਬੁਝ ਜਾਏਗੀ ਤੂੰ ਸਮਝ ਲਈਂ ਕਿ ਆਕਸੀਜਨ ਖਤਮ ਹੋ ਗਈ, ਕਾਰਬਨ ਸ਼ੁਰੂ ਹੋ ਗਈ। ਇਵੇਂ ਹੀ ਕਰਦੇ ਨੇ ਸਿਆਣੇ ਬੰਦੇ ਟਿਊਬਵੈਲਾਂ ਦੇ ਟੋਇਆਂ ਵਿਚ ਵੜਨ ਤੋਂ ਪਹਿਲਾਂ।

ਇਵੇਂ ਜਿਵੇਂ ਵਾਹਿਗੁਰੂ ਦੀ ਪਛਾਣ ਨਹੀਂ ਹੈ ਸਾਨੂੰ। ਉਸ ਦੇ ਆਸਰੇ ਸਭ ਕੁਝ, ਜਿੰਨਾ ਕੁਝ ਸਾਨੂੰ ਨਜ਼ਰ ਆਉਂਦਾ ਹੈ ਕਾਇਮ ਹੈ। ਉਹ ਨਾ ਹੋਵੇ ਤਾਂ ਇਥੇ ਕੁਝ ਵੀ ਨਾ ਹੋਵੇ। ਹੁਣ ਕਹਿੰਦੇ ਉਸ ਦੀ ਪਛਾਣ ਕਿਵੇਂ ਆਵੇ? ਮਹਾਰਾਜ ਜੀ ਕਹਿੰਦੇ-

***ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥ ਪੰਨਾ - 52***

ਇਥੇ ਇਕ ਬੜੀ ਜਬਰਦਸਤ ਚੀਜ਼ ਸਾਡੇ ਹੱਥ ਆ ਗਈ ਕਿ ਗੁਰੂ ਤੋਂ ਬਗੈਰ ਕਲਿਆਣ ਨਹੀਂ ਹੁੰਦਾ, ਗੁਰੂ ਜ਼ਰੂਰੀ ਹੈ ਏਸ ਮਾਮਲੇ ਵਾਸਤੇ। ਹੁਣ ਗੁਰੂ ਤਾਂ ਮਿਲ ਗਿਆ ਕਹੇ ਕਹਾਏ ਤੋਂ, ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਧਾਰਨ ਵੀ ਕਰ ਲਿਆ ਪਰ ਜੇ ਵਿਸ਼ਵਾਸ ਨਾ ਆਇਆ ਤਾਂ ਗੱਲ ਨਹੀਂ ਬਣਦੀ। ਪਹਿਲੀ ਗੱਲ ਗੁਰੂ ਦੇ ਉਤੇ ਵਿਸ਼ਵਾਸ ਹੋਵੇ, ਦੂਸਰੀ ਗੱਲ ਹੈ ਕਿ ਪ੍ਰਮੇਸ਼ਰ ਦੇ ਉਤੇ ਵਿਸ਼ਵਾਸ ਹੋਵੇ, ਤੀਸਰਾ ਵਿਸ਼ਵਾਸ ਹੋਇਆ ਕਰਦਾ ਹੈ ਨਾਮ ਦੇ ਉਤੇ ਕਿ ਜਿਹੜਾ ਮੰਤਰ ਮੈਨੂੰ ਮਿਲਿਆ ਹੈ ਇਹ ਸਭ ਤੋਂ ਸ੍ਰੇਸ਼ਟ ਹੈ ਜਿਸ ਨੇ ਮੈਨੂੰ ਪਾਰ ਲੰਘਾਉਣਾ ਹੈ। ਸੋ ਵਿਸ਼ਵਾਸ ਤੋਂ ਬਗੈਰ ਗੱਲ ਨਹੀਂ ਚਲਦੀ। ਰੂਹਾਨੀਅਤ ਦਾ ਪਹਿਲਾ ਡੰਡਾ ਵਿਸ਼ਵਾਸ ਹੈ। ਇਸੇ ਕਰਕੇ ਗੁਰੂ ਮਹਾਰਾਜ ਜੀ ਨੇ ਐਸਾ ਫੁਰਮਾਨ ਕੀਤਾ ਹੈ -

***ਧਾਰਨਾ - ਗੁਰ ਕੀ ਪਰਤੀਤ ਜੀ,***
***ਜਿਸ ਦੇ ਮਨ ਵਿਚ ਹੈ ਭਾਈ -2, 2.***
***ਜਿਸ ਦੇ ਮਨ ਵਿਚ ਹੈ ਭਾਈ -2, 2.***
***ਗੁਰ ਕੀ ਪਰਤੀਤ ਜੀ,.............. -2.***

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਇਹ ਪਹਿਲੀ ਸ਼ਰਤ ਹੈ। ਕੱਲ੍ਹ ਮੈਂ ਬੇਨਤੀ ਕੀਤੀ ਸੀ ਕਿ ਨਾਮ ਦੇ ਉਤੇ ਪਰਤੀਤ ਲਿਆਓ ਕਿ ਉਹ ਬਹੁਮੁੱਲੀ ਚੀਜ਼ ਹੈ, ਮੇਰੇ ਅੰਦਰ ਹੈ। ਛੋਟੀਆਂ ਛੋਟੀਆਂ ਹੀ ਗੱਲਾਂ ਨੇ ਕਿ ਨਾਮ ਦਾ ਕੋਈ ਮੁੱਲ ਨਹੀਂ ਹੈ, ਫੇਰ ਸਾਡੇ ਅੰਦਰ ਹੈ ਉਹ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਜਦੋਂ ਨਾਮ ਤੇ ਪਰਤੀਤ ਆਈ ਫੇਰ ਆਦਮੀ ਗੁਰੂ ਕੋਲ ਜਾਂਦਾ ਹੈ। ਵਿਸ਼ਵਾਸ ਆਉਣਾ ਚਾਹੀਦਾ ਹੈ ਨਾਮ ਦੀ ਕੀਮਤ ਤੇ। ਹੁਣ ਇਥੇ ਇਕ ਸ਼ਰਤ ਹੈ ਕਿ ਨਾਮ ਦੇ ਨਾਲ ਪਿਆਰ ਨਹੀਂ ਲਗਦਾ ਜਿੰਨਾ ਚਿਰ ਗੁਰੂ ਤੇ ਪਰਤੀਤ ਨਹੀਂ ਆਉਂਦੀ-

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਵਾਹਿਗੁਰੂ ਚੇਤੇ ਨਹੀਂ ਆਏਗਾ ਜਿਸ ਦੇ ਮਨ ਗੁਰੂ ਦੀ ਪਰਤੀਤ ਨਹੀਂ ਹੈ। ਮਹਾਂਪੁਰਸ਼ ਇਕ ਆਮ ਸਾਖੀ ਸੁਣਾਇਆ ਕਰਦੇ ਨੇ, ਸਿੱਧੀ ਜਿਹੀ ਸਾਖੀ ਹੈ। ਕਿਤੇ ਕੋਈ ਮਹਾਂਪੁਰਸ਼ ਕਥਾ ਕਰ ਰਿਹਾ ਸੀ ਜਾਂ ਕੋਈ ਬ੍ਰਾਹਮਣ ਸਮਝ ਲਓ ਵੇਦਾਂ ਦੀ ਕਥਾ ਤਾਂ ਉਥੇ ਹੀ ਇਕ ਗੁਜਰੀ ਸੀ ਜਿਹੜੀ ਦੁੱਧ ਵੇਚਣ ਆਇਆ ਕਰਦੀ ਸੀ। ਉਸ ਨੇ ਰੋਜ਼ ਦੇਖਣਾ ਜਿਵੇਂ ਇਥੋਂ ਕੋਈ ਲੰਘੇ ਤੇ ਕਹੇ ਕਿ ਬੰਦੇ ਕਿਉਂ ਇਕੱਠੇ ਹੁੰਦੇ ਨੇ ਪਰ ਉਸ ਕੋਲ ਸਮਾਂ ਨਹੀਂ ਸੀ। ਉਸ ਦਾ ਸਮਾਂ ਦੁੱਧ ਪਾਉਂਦੀ ਦਾ ਹੀ ਬੀਤ ਜਾਂਦਾ ਸੀ। ਏਨੇ ਨੂੰ ਸਤਿਸੰਗ ਖਤਮ ਹੋ ਜਾਂਦਾ ਸੀ। ਇਕ ਦਿਨ ਆਉਂਦੀ ਸਾਰ ਉਸ ਦਾ ਦੁੱਧ ਵਿਕ ਗਿਆ ਤੇ ਉਸ ਨੇ ਸੋਚਿਆ ਕਿ ਮੈਂ ਉਥੇ ਜਾਂਦੀ ਹਾਂ ਤੇ ਸੁਣਦੀ ਹਾਂ ਕਿ ਕਹਿੰਦੇ ਕੀ ਨੇ? ਜਦੋਂ ਉਥੇ ਪਹੁੰਚੀ ਤਾਂ ਇਕ ਪ੍ਰਕਰਣ ਚੱਲ ਰਿਹਾ ਸੀ ਕਿ ਰਾਮ ਦਾ ਨਾਮ ਭਵਜਲ ਤੋਂ ਪਾਰ ਕਰਾ ਦਿੰਦਾ ਹੈ। ਭਵਜਲ ਕਹਿੰਦੇ ਨੇ ਉਹ ਸਮੁੰਦਰ ਨੂੰ ਜਿਸ ਦੇ ਵਿਚੀਂ ਆਦਮੀ ਲੰਘ ਹੀ ਨਾ ਸਕੇ, ਸੌ-ਸੌ, ਦੋ-ਦੋ ਸੌ ਫੁੱਟ ਦੀਆਂ ਲਹਿਰਾਂ ਉਠਦੀਆਂ ਹੋਣ। ਉਸ ਬ੍ਰਾਹਮਣ ਨੇ ਵਿਆਖਿਆ ਕਰੀ ਕਿ ਇਸ ਦੇ ਵਿਚੋਂ ਕੇਵਲ ਰਾਮ ਦਾ ਨਾਮ ਪਾਰ ਕਰਾ ਸਕਦਾ ਹੈ ਹੋਰ ਨਹੀਂ ਕਰਾ ਸਕਦਾ। ਉਸ ਬੀਬੀ ਦੀ ਸਮਝ ਵਿਚ ਜਿਹੜੀ ਗੱਲ ਪਈ ਉਹ ਐਨੀ ਹੀ ਸਮਝ ਪਈ ਕਿ ਇਹੋ ਜਿਹਾ ਸਮੁੰਦਰ ਜਿਹੜਾ ਐਨਾ ਐਨਾ ਉਛਲਦਾ ਹੈ, ਐਡੀਆਂ ਐਡੀਆਂ ਉੱਚੀਆਂ ਲਹਿਰਾਂ ਨੇ ਜੇ ਰਾਮ-ਰਾਮ ਕਰੇ ਤਾਂ ਪਾਰ ਹੋ ਜਾਂਦਾ ਹੈ। ਉਸ ਨੇ ਆਪਣੇ ਅੰਦਰ ਬੰਨ੍ਹ ਲਈ ਆਹ ਗੱਲ ਕਿ ਆਹ ਤਾਂ ਬਹੁਤ ਵਧੀਆਂ ਗੱਲ ਦਾ ਪਤਾ ਲੱਗ ਗਿਆ। ਉਸ ਦਾ ਪਿੰਡ ਜਿਥੋਂ ਦੁੱਧ ਲੈ ਕੇ ਆਉਂਦੀ ਸੀ ਇਕ ਨਦੀ ਤੋਂ ਪਾਰ ਪੈਂਦਾ ਸੀ। ਉਹ ਹਰ ਰੋਜ਼ ਦੋ ਮੀਲ ਉਪਰ ਨੂੰ ਜਾ ਕੇ ਪੁਲ ਲੰਘਦੀ ਜਾਂ ਕਿਸ਼ਤੀ ਨਾਲ ਪਾਰ ਆਉਂਦੀ ਤੇ ਫੇਰ ਉਸ ਨਗਰ ਵਿਚ ਜਾ ਕੇ ਦੁੱਧ ਵੇਚਦੀ। ਹੁਣ ਬਹੁਤ ਖੁਸ਼ੀ ਹੋ ਗਈ, ਉਸ ਦੇ ਮਨ ਵਿਚ ਸਾਂਭੀ ਹੀ ਨਾ ਜਾਵੇ ਕਿ ਲੈ ਅੱਜ ਮੈਂ ਮਾੜਾ ਜਿਹਾ ਚਿਰ ਆਈ ਹਾਂ ਤੇ ਮੈਨੂੰ ਐਨਾ ਕੁਝ ਮਿਲ ਗਿਆ, ਐਨੀ ਗੱਲ ਦਾ ਪਤਾ ਲੱਗ ਗਿਆ ਕਿ ਐਸਾ ਸਮੁੰਦਰ ਵੀ ਰਾਮ ਦੇ ਨਾਮ ਨਾਲ ਲੰਘ ਜਾਈਦਾ ਹੈ। ਇਹ ਤਾਂ ਨਦੀ ਛੋਟੀ ਜਿਹੀ ਹੈ, ਜ਼ਿਆਦਾ ਤੋਂ ਜ਼ਿਆਦਾ ਪੰਜਾਹ ਫੁੱਟ ਚੌੜੀ ਹੈ। ਉਥੇ ਉਸੇ ਵਿਸ਼ਵਾਸ ਦੇ ਨਾਲ ਗਈ, ਜਾ ਕੇ ਰਾਮ ਰਾਮ ਕਹਿੰਦੀ ਨੇ ਪਾਣੀ ਵਿਚ ਪੈਰ ਧਰ ਦਿੱਤਾ ਤੇ ਨਦੀ ਪਾਰ ਹੋ ਗਈ। ਬਹੁਤ ਖੁਸ਼ ਹੋ ਗਈ। ਛੇਤੀ ਦੁੱਧ ਵਿਕਣ ਲੱਗ ਗਿਆ, ਸਮਾਂ ਬਚਣ ਲੱਗ ਗਿਆ। ਉਸ ਦੇ ਮਨ ਵਿਚ ਆਇਆ ਕਿ ਜਿਸ ਨੇ ਮੈਨੂੰ ਐਸੀ ਜੁਗਤੀ ਦਿੱਤੀ ਹੈ ਉਸ ਨੂੰ ਘਰ ਬੁਲਾਵਾਂ, ਉਸ ਨੂੰ ਪ੍ਰਸ਼ਾਦ ਪਾਣੀ ਛਕਾਵਾਂ, ਕੋਈ ਬਸਤਰ ਉਸ ਦੇ ਭੇਟਾ ਕਰਾਂ, ਮਾਇਆ ਭੇਟਾ ਕਰਾਂ ਤੇ ਉਸ ਦਾ ਅਹਿਸਾਨ ਚੁਕਾਵਾਂ ਕਿਉਂਕਿ ਉਸ ਨੇ ਬੜਾ ਅਹਿਸਾਨ ਮੇਰੇ ਤੇ ਕਰ ਦਿੱਤਾ।

ਉਸ ਨੇ ਪੰਡਤ ਜੀ ਕੋਲ ਜਾ ਕੇ ਕਿਹਾ ਕਿ ਪੰਡਤ ਜੀ! ਤੁਸੀਂ ਮੇਰੇ ਤੇ ਬੜਾ ਉਪਕਾਰ ਕਰਿਆ ਹੈ। ਉਸ ਨੂੰ ਸਮਝ ਨਾ ਆਈ ਤੇ ਕਹਿਣ ਲੱਗਿਆ, "ਕੀ?"

ਕਹਿੰਦੀ, " ਤੁਹਾਡੇ ਬਚਨਾਂ ਨਾਲ ਮੈਨੂੰ ਬਹੁਤ ਫਾਇਦਾ ਹੋ ਗਿਆ। ਤੁਸੀਂ ਰਾਮ ਦੇ ਨਾਮ ਨਾਲ ਕਹਿੰਦੇ ਸੀ ਇਹੋ ਜਿਹਾ ਭਵਜਲ ਤਰ ਜਾਈਦਾ ਹੈ ਤੇ ਉਸ ਦੇ ਨਾਲ ਮੈਨੂੰ ਫਾਇਦਾ ਹੋ ਗਿਆ। ਮੈਂ ਬਚਨ ਫੜ ਲਿਆ ਉਹ। ਤੁਸੀਂ ਤਾਂ ਮੇਰੇ ਤੇ ਬਹੁਤ ਵੱਡਾ ਉਪਕਾਰ ਕੀਤਾ ਹੈ। ਸੋ ਮੈਂ ਤੁਹਾਨੂੰ ਆਪਣੇ ਪਿੰਡ ਲਿਜਾਣਾ ਚਾਹੁੰਦੀ ਹਾਂ। ਕੁਝ ਤੁਹਾਡੀ ਸੇਵਾ ਕਰਾਂਗੀ, ਪ੍ਰਸ਼ਾਦਾ ਛਕਾਵਾਂਗੀ, ਦੱਛਣਾ ਦੇਵਾਂਗੀ, ਤੁਸੀਂ ਕਿਰਪਾ ਕਰਕੇ ਇਸ ਨੂੰ ਮੰਨ ਲਓ।"

ਪੰਡਤ ਜੀ ਨੇ ਕਿਹਾ ਕਿ ਅੱਛਾ ਭਾਈ! ਮੈਂ ਚੱਲਾਂਗਾ, ਐਨੇ ਵਜੇ ਆ ਜਾਈ ਤੂੰ। ਦੁੱਧ ਵੇਚ ਕੇ ਜਾਏਂਗੀ, ਉਸ ਵੇਲੇ ਚਲੇ ਚਲਾਂਗੇ। ਦੁੱਧ ਵੇਚਣ ਤੋਂ ਬਾਅਦ ਉਹ ਨੀਅਤ ਸਮੇਂ ਤੇ ਆਈ, ਪੰਡਤ ਜੀ ਨੂੰ ਨਾਲ ਲਿਆ ਤੇ ਸਿੱਧੀ ਹੀ ਡੰਡੀ-ਡੰਡੀ ਜਾਂਦੀ ਹੈ। ਨਦੀ ਦੇ ਕੰਢੇ ਜਾ ਕੇ ਡੰਡੀ ਮੁੱਕ ਗਈ। ਪੰਡਤ ਜੀ ਆਲੇ ਦੁਆਲੇ ਦੇਖਦੇ ਨੇ ਕਿ ਕੋਈ ਪੁਲ ਹੋਏਗਾ, ਕੋਈ ਕਿਸ਼ਤੀ ਹੋਏਗੀ।

ਕਹਿੰਦਾ, "ਬੀਬੀ! ਇਥੋਂ ਪਾਰ ਹੈ ਤੇਰਾ ਪਿੰਡ?"

ਕਹਿੰਦੀ, "ਹਾਂ ਬਾਬਾ ਜੀ!"

ਕਹਿੰਦਾ, "ਲੰਘਾਂਗੇ ਕਿਵੇਂ?"

ਕਹਿੰਦੀ, "ਤੁਸੀਂ ਮੈਨੂੰ ਦੱਸਿਆ ਤਾਂ ਹੋਇਆ ਹੈ।"

ਕਹਿੰਦੇ, "ਕੀ ਦੱਸਿਆ ਹੋਇਆ ਹੈ?"

ਉਹ ਮੂਹਰੇ ਹੋ ਗਈ। ਜਦੋਂ ਪਾਣੀ ਆਇਆ ਤਾਂ ਰਾਮ ਰਾਮ ਕਰਦੀ ਤੁਰੀ ਜਾਵੇ।

ਪੰਡਤ ਹੈਰਾਨ ਹੋ ਗਿਆ ਕਿ ਅੱਜ ਤਾਂ ਮੇਰੀ ਪ੍ਰੀਖਿਆ ਆ ਗਈ, ਬੜਾ ਮੁਸ਼ਕਲ ਹੈ। ਇਹ ਤਾਂ ਲੰਘ ਗਈ ਤੇ ਮੈਨੂੰ ਇਸ ਨੇ ਕਹਿਣਾ ਹੈ ਕਿ ਲੰਘ ਆ। ਉਹ ਜਦੋਂ ਪਾਰ ਲੰਘ ਗਈ ਤਾਂ ਕਹਿਣ ਲੱਗੀ ਕਿ ਪੰਡਤ ਜੀ! ਆ ਜਾਓ ਮਹਾਰਾਜ!

ਕਹਿੰਦਾ, "ਕਾਹਦੇ ਤੇ ਆਵਾਂ?"

ਕਹਿੰਦੀ, "ਤੁਸੀਂ ਹੀ ਤਾਂ ਮੈਨੂੰ ਦੱਸਿਆ ਸੀ ਕਿ ਰਾਮ-ਰਾਮ ਕਰੇ ਤੋਂ ਭਵਜਲ ਤਰ ਜਾਈਦਾ ਹੈ। ਤੁਸੀਂ ਆਓ ਤਾ ਸਹੀ।"

ਹੁਣ ਉਸ ਪੰਡਤ ਨੇ ਸੋਚਿਆ ਕਿ ਕੀ ਪਤਾ ਰਾਮ ਕਹੇ ਤੋਂ ਮੈਂ ਤਰ ਹੀ ਜਾਵਾਂ, ਮੈਂ ਕਿਉਂ ਡਰਦਾ ਹਾਂ। ਰਾਮ ਕਹਿ ਕੇ ਜਦੋਂ ਨਦੀ ਵਿਚ ਪੈਰ ਪਾਇਆ, ਅੱਗੇ ਡੂੰਘਾ ਖੱਡਾ ਸੀ, ਗੋਤੇ ਖਾਣ ਲੱਗ ਗਿਆ। ਉਹ ਕਹਿੰਦੀ ਕਿ ਰਾਮ ਰਾਮ ਕਹੋ, ਰਾਮ ਰਾਮ ਕਹੋ। ਉਹ ਬੜੀ ਮੁਸ਼ਕਲ ਨਾਲ ਕੰਢੇ ਤੋਂ ਬਾਹਰ ਨਿਕਲਿਆ।

ਉਹ ਕਹਿੰਦੀ, "ਪੰਡਤ ਜੀ! ਤੁਸੀਂ ਆਉਂਦੇ ਨਹੀਂ।"

ਉਹ ਕਹਿੰਦਾ, "ਬੀਬੀ! ਮੈਂ ਕੀ ਦੱਸਾਂ। ਤੇਰੇ ਵਾਲਾ ਰਾਮ ਰਾਮ ਹੀ ਲੰਘਾਉਂਦਾ ਹੈ, ਮੇਰੇ ਵਾਲਾ ਨਹੀਂ ਲੰਘਾਉਂਦਾ।"

ਕਿਉਂਕਿ ਵਿਸ਼ਵਾਸ ਨਹੀਂ -

***ਪੜਦਾ ਪੜਦਾ ਪੜ ਗਿਆ ਪੜ ਗਿਆ ਚਾਰੇ ਵੇਦ।***
***ਨਿਸਚਾ ਰਿਦੇ ਨ ਆਇਆ ਰਹਿਆ ਢੇਡ ਕਾ ਢੇਡ।***

ਨਿਸਚਾ ਆਇਆ ਹੀ ਨਾ ਰਾਮ ਦੇ ਨਾਮ ਤੇ ਢੇਡ ਹੋ ਗਿਆ। ਕੁਝ ਵੀ ਨਾ ਬਣਿਆ, ਪੜ੍ਹਾਈ ਨੇ ਕੁਝ ਵੀ ਨਾ ਕਰਿਆ। ਮੂਲ ਗੱਲ ਇਹ ਹੈ ਕਿ ਜਿੰਨਾ ਚਿਰ ਸਾਡਾ ਵਿਸ਼ਵਾਸ ਹੀ ਨਹੀਂ ਹੈ ਗੁਰੂ ਤੇ ਅਸੀਂ ਉਸ ਦੀ ਗੱਲ ਕਿਵੇਂ ਮੰਨ ਲਵਾਂਗੇ? ਗੁਰੂ ਤਾਂ ਕਹਿੰਦਾ ਹੈ -

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥ ਪੰਨਾ - 293***

ਅਸੀਂ ਤਾਂ ਨਹੀਂ ਮੰਨਣ ਨੂੰ ਤਿਆਰ ਇਸ ਗੱਲ ਨੂੰ। ਸੋ ਗੁਰੂ ਤੇ ਵਿਸ਼ਵਾਸ ਹੋਣਾ ਚਾਹੀਦਾ ਹੈ। ਮਹਾਰਾਜ ਜੀ (ਸ੍ਰੀ ਮਾਨ ਈਸ਼ਰ ਸਿੰਘ ਜੀ ਮਹਾਰਾਜ) ਇਕ ਸਾਖੀ ਸੁਣਾਇਆ ਕਰਦੇ ਸਨ, ਜਿਹੜੇ ਉਨ੍ਹਾਂ ਦੇ ਦੀਵਾਨਾਂ ਤੇ ਜਾਂਦੇ ਸਨ ਉਨ੍ਹਾਂ ਨੂੰ ਸਭ ਨੂੰ ਪਤਾ ਹੈ। ਉਹ ਏਸ ਤਰ੍ਹਾਂ ਸੀ -

ਇਕ ਰਾਜੇ ਨੇ ਪੁਛਿਆ ਆਪਣੇ ਵਜ਼ੀਰ ਨੂੰ ਕਿ ਵਜ਼ੀਰ ਸਾਹਿਬ! ਇਕ ਗੱਲ ਦਾ ਮੈਨੂੰ ਨਿਰਣਾ ਕਰਕੇ ਦੱਸੋ ਯਕੀਨ ਵੱਡਾ ਹੈ ਜਾਂ ਪੀਰ? ਵਜ਼ੀਰ ਨੇ ਕਿਹਾ ਕਿ ਮਹਾਰਾਜ! ਦੋਵੇਂ ਵੱਡੇ ਨੇ। ਉਹ ਕਹਿਣ ਲੱਗਿਆ ਕਿ ਨਾਂਹ! ਇਕ ਗੱਲ ਕਰੋ। ਉਹ ਕਹਿਣ ਲੱਗਿਆ ਕਿ ਮਹਾਰਾਜ! ਦੋਵੇਂ ਚਾਹੀਦੇ ਨੇ, ਦੋਹਾਂ ਤੋਂ ਬਗੈਰ ਗੱਲ ਨਹੀਂ ਚੱਲਿਆ ਕਰਦੀ। ਗੁਰੂ ਕਿਡਾ ਹੀ ਵੱਡਾ ਕਿਉਂ ਨਾ ਹੋਵੇ, ਜਿੰਨਾ ਚਿਰ ਯਕੀਨ ਨਹੀਂ ਹੋਏਗਾ, ਆਦਮੀ ਨਹੀਂ ਲੰਘੇਗਾ।

ਕਹਿੰਦਾ, "ਫੇਰ ਨਿਰਣਾ ਕਰਕੇ ਦੱਸੋ ਕਿ ਯਕੀਨ ਵੱਡਾ ਹੈ ਜਾਂ ਗੁਰੂ?"

ਉਹ ਕਹਿਣ ਲੱਗਿਆ ਕਿ ਮਹਾਰਾਜ! ਇਹ ਤਾਂ ਅਮਲ ਰਾਹੀਂ ਪ੍ਰਤੱਖ ਹੋ ਸਕਦਾ ਹੈ ਤੇ ਮੈਨੂੰ ਛੇ ਮਹੀਨੇ ਦਾ ਸਮਾਂ ਦਿਓ। ਛੇ ਮਹੀਨੇ ਦਾ ਸਮਾਂ ਲਿਆ ਤਾਂ ਪਹਿਲੇ ਹੀ ਦਿਨ ਮਜ਼ਦੂਰ, ਮਿਸਤਰੀ ਬੁਲਾਏ ਤੇ ਕਹਿਣ ਲੱਗੇ ਕਿ ਆਪਾਂ ਜੰਗਲ ਵਿਚ ਨੂੰ ਚਲਣਾ ਹੈ। ਗੈਂਤੀਆਂ, ਕਹੀਆਂ ਆਦਿ ਲੈ ਲਓ, ਉਥੇ ਇਕ ਮੱਠ ਬਣਾਉਣਾ ਹੈ, ਮਜ਼ਾਰ ਬਣਾਉਣਾ ਹੈ। ਉਥੇ ਇਕ ਬਹੁਤ ਵੱਡਾ ਪੀਰ ਹੋਇਆ ਹੈ ਉਸ ਦੀ ਯਾਦ ਨਹੀਂ ਕਿਸੇ ਨੇ ਬਣਾਈ। ਉਥੇ ਜਾ ਕੇ ਜਦੋਂ ਨੀਂਹ ਪੁੱਟੀ ਤਾਂ ਇਕ ਲਕੜੀ ਦਾ ਬਕਸਾ ਲੈ ਲਿਆ ਨਾਲ ਤੇ ਉਸ ਦੇ ਵਿਚ ਆਪਣੇ ਪੈਰ ਦੀ ਜੁੱਤੀ ਦਾ ਇਕ ਪੈਰ ਰੱਖ ਦਿੱਤਾ। ਉਹ ਕਹਿਣ ਲੱਗਿਆ ਕਿ ਮਹਾਰਾਜ! ਇਹ ਰੱਖਦੇ ਹੋ ਤੁਸੀਂ?"

ਤਾਂ ਵਜ਼ੀਰ ਕਹਿੰਦਾ, "ਏਸ ਪੀਰ ਦਾ ਨਾਮ ਵੀ ਜੁੱਤੇ

ਸ਼ਾਹ ਹੈ, ਇਹ ਜੁੱਤਾ ਹੀ ਮੈਂ ਰੱਖ ਰਿਹਾ ਹਾਂ, ਬੜਾ ਕਰਨੀ ਕਮਾਈ ਵਾਲਾ ਪੀਰ ਸੀ ਇਹ। ਮਜ਼ਾਰ ਬਣ ਗਿਆ, ਰੌਲਾ ਪੈ ਗਿਆ, ਵੀਰਵਾਰ ਵਾਲੇ ਦਿਨ ਸੁੱਖਾਂ ਵਰ ਆਉਂਦੀਆਂ ਨੇ, ਸਭ ਦੁਨੀਆਂ ਚੱਲ ਪਈ ਕਿਉਂਕਿ ਭਰੋਸੇ ਦੋ ਤਰ੍ਹਾਂ ਦੇ ਹੁੰਦੇ ਨੇ। ਇਕ ਨੂੰ ਤਾਂ ਸਿਆਣੇ ਬੰਦੇ ਨੁਕਤਾਚੀਨੀ ਕਰੀ ਜਾਂਦੇ ਨੇ। ਇਕ ਨੂੰ ਮੰਨ ਲੈਂਦੇ ਨੇ। ਅਸੀਂ ਦੋਹਾਂ ਨੂੰ ਹੀ criticize (ਆਲੋਚਨਾ) ਨਹੀਂ ਕਰਦੇ, ਅਸੀਂ ਕਹਿੰਦੇ ਹਾਂ ਕਿ ਦੋਹੇ ਠੀਕ ਨੇ।

ਇਕ ਤਾਂ ਉਹ ਵਿਸ਼ਵਾਸ ਹੈ ਕਿ ਗੁਰੂ ਨੂੰ ਪਰਖ ਪਰਖ ਕੇ ਉਸ ਦੇ ਉਤੇ ਭਰੋਸਾ ਲੈ ਆਉਂਣਾ ਕਿ ਇਹ ਤਾਂ ਪੂਰਾ ਹੈ, ਸੰਤ ਤੇ ਵਿਸ਼ਵਾਸ ਲੈ ਆਉਂਣਾ ਕਿ ਇਹ ਤਾਂ ਪੂਰਾ ਹੈ, ਇਹ ਨਹੀਂ ਗਿਰਦਾ। ਡੀਲਰ ਤੇ ਵਿਸ਼ਵਾਸ ਲੈ ਆਉਂਣਾ ਕਿ ਇਹ ਪੈਸੇ ਨਹੀਂ ਖਾਂਦਾ, ਇਹ ਧੋਖਾ ਨਹੀਂ ਦਿੰਦਾ, ਜਨਤਾ ਦਾ ਸੇਵਕ ਹੈ, ਇਹ ਪੂਰਾ ਹੈ। ਵਿਸ਼ਵਾਸ ਦੇ ਦਿੰਦਾ ਹੈ ਆਪਣਾ। ਉਹ ਦੇਖ ਪਰਖ ਕੇ ਵਿਸ਼ਵਾਸ ਕੀਤਾ ਹੁੰਦਾ ਹੈ। ਉਹ ਸਿਆਣੇ ਬੰਦਿਆਂ ਦਾ ਵਿਸ਼ਵਾਸ ਕਹਾਉਂਦਾ ਹੈ।

ਦੂਸਰਾ ਹੁੰਦਾ ਹੈ blind faith (ਅੰਧ ਵਿਸ਼ਵਾਸ) ਕਹਿੰਦੇ ਨੇ - ਅੰਨ੍ਹਾਂ ਵਿਸ਼ਵਾਸ। ਉਹ ਜਿਸ ਦੇ ਉਤੇ ਕਰਿਆ ਹੈ ਚਾਹੇ ਉਹ ਉਸ ਕੀਮਤ ਤੇ ਤੁਲਦਾ ਹੈ ਚਾਹੇ ਨਹੀਂ ਤੁਲਦਾ ਪਰ ਵਿਸ਼ਵਾਸ ਹੈ ਪਰ ਜਿਹੜਾ blind faith ਹੈ ਇਹ ਵੀ ਤਾਰ ਦਿੰਦਾ ਹੈ। ਇਹ ਸਗੋਂ ਦੂਜੇ ਨਾਲੋਂ ਜ਼ਿਆਦਾ ਤਾਰਦਾ ਹੈ।

ਸੋ ਉਸ ਨੇ ਮਸ਼ਹੂਰ ਕਰ ਦਿੱਤਾ, ਦੁਨੀਆਂ ਜਾਣ ਲੱਗ ਗਈ, ਸੁੱਖਾਂ ਵਰ ਆਉਣ ਲੱਗ ਪਈਆਂ। ਰਾਜੇ ਦਾ ਲੜਕਾ ਬਿਮਾਰ ਹੋ ਗਿਆ ਛੇ ਮਹੀਨੇ ਬਾਅਦ। ਇਲਾਜ ਕਰਾਇਆ ਹਕੀਮ ਕਹਿਣ ਲੱਗੇ ਕਿ ਬਿਮਾਰੀ ਬੜੀ ਖਤਰਨਾਕ ਹੈ। ਉਹ ਕਹਿਣ ਲੱਗੇ ਕਿ ਆਪਣੇ ਕੋਲ ਹੀ ਹੈ ਪੀਰ ਜੁੱਤੇ ਸ਼ਾਹ ਦਾ ਮਜ਼ਾਰ ਜੰਗਲ ਵਿਚ, ਤੁਸੀਂ ਉਥੇ ਸੁਖਣਾ ਸੁਖ ਲਓ। ਰਾਜੇ ਨੇ ਸੁਖਣਾ ਸੁਖ ਲਈ। ਉਸ ਦਾ ਲੜਕਾ ਰਾਜੀ ਹੋ ਗਿਆ। ਹੁਣ ਜਿਸ ਵਕਤ ਉਹ ਲੈ ਕੇ ਚਲਿਆ ਸੁਖ ਪੂਰੀ ਕਰਨ ਤਾਂ ਨਾਲ ਬਹੁਤ ਸਾਰੇ ਬੰਦੇ ਹੋ ਗਏ, ਜਲੂਸ ਦੀ ਸ਼ਕਲ ਹੋ ਗਈ, ਬੈਂਡ-ਵਾਜਾ ਵਜਦਾ ਜਾਂਦਾ ਹੈ, ਪੀਰ ਜੁੱਤੇ ਸ਼ਾਹ ਦੀ ਜ਼ਿਆਰਤ ਕਰਨੀ ਹੈ। ਅੱਗੇ ਵਜ਼ੀਰ ਲੈ ਗਿਆ ਮਜ਼ਦੂਰਾਂ ਨੂੰ ਤੇ ਕਹਿਣ ਲੱਗਿਆ ਕਿ ਏਸ ਨੂੰ ਢਾਹ ਦਿਓ। ਜਦੋਂ ਰਾਜਾ ਉਥੇ ਪਹੁੰਚਿਆ ਤਾਂ ਉਹ ਢਹਿਣ ਦੇ ਨੇੜੇ ਆਇਆ ਹੋਇਆ ਸੀ।

ਰਾਜਾ ਕਹਿਣ ਲੱਗਿਆ, "ਵਜ਼ੀਰ ਸਾਹਿਬ! ਇਹ ਕੀ ਕਰਿਆ ਤੁਸੀਂ? ਮਜ਼ਾਰ ਢਾਹ ਦਿੱਤਾ?"

ਵਜ਼ੀਰ ਕਹਿਣ ਲੱਗਿਆ, "ਮਹਾਰਾਜ! ਮੈਂ ਕੋਈ ਮਜ਼ਾਰ ਨਹੀਂ ਢਾਹਿਆ, ਮੈਂ ਤਾਂ ਤੁਹਾਡੇ ਸੁਆਲ ਦਾ ਜਵਾਬ ਦਿੱਤਾ ਹੈ।"

ਕਹਿੰਦਾ, "ਕਿਹੜਾ ਸਵਾਲ?"

ਕਹਿਣ ਲਗਿਆ, "ਤੁਸੀਂ ਮੈਨੂੰ ਪੁਛਿਆ ਸੀ ਕਿ ਗੁਰੂ ਵੱਡਾ ਹੈ ਜਾਂ ਯਕੀਨ ਵੱਡਾ ਹੈ? ਤੇ ਮੈਂ ਕਿਹਾ ਸੀ ਕਿ ਦੋਹੇ ਵੱਡੇ ਨੇ ਪਰ ਹੁਣ ਮੈਂ ਤੁਹਾਨੂੰ ਨਿਰਣਾ ਕਰਕੇ ਦੱਸ ਦਿੱਤਾ ਕਿ ਪੀਰ ਚਾਹੇ ਕਿੱਡਾ ਹੀ ਵੱਡਾ ਹੋਵੇ, ਜੇ ਭਰੋਸਾ ਨਹੀਂ ਹੈ ਤਾਂ ਜਗਿਆਸੂ ਲੰਘ ਨਹੀਂ ਸਕਦਾ।"

ਮਹਾਰਾਜ ਜੀ ਵੀ ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਕਬੀਰ ਸਾਚਾ ਸਤਿਗੁਰ ਕਿਆ ਕਰੈ -2, 2.***
***ਜਾਂ ਸਿਖਾਂ ਮਹਿ ਚੂਕ -2, 2.***
***ਅੰਧੇ ਏਕ ਨ ਲਾਗਈ -2, 2.***
***ਜਿਉ ਬਾਂਸ ਵਜਾਈਐ ਫੂਕ-2, 2.***

***ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ॥***
***ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ॥***

***ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥***
***ਪੰਨਾ - 1372***

ਸਿੱਖ ਦੇ ਵਿਚ ਨਿਸਚਾ ਹੀ ਨਹੀਂ ਹੈ, ਗੁਰੂ ਦਾ ਉਪਦੇਸ ਕਰੇ ਕੀ? ਭਾਵੇਂ ਰੱਬ ਗੁਰੂ ਬਣ ਕੇ ਸਾਹਮਣੇ ਆ ਜਾਵੇ, ਨਹੀਂ ਹੋਇਆ ਕਰਦਾ ਕਿਉਂਕਿ ਬਾਂਸ ਦੇ ਵਿਚ ਫੂਕ ਮਾਰੋ, ਉਹ ਅੱਗ ਤਾਂ ਜਾਲ ਦਏਗੀ ਜਾਂ ਧੂੜ ਉਠਾ ਦਏਗੀ ਪਰ ਬੰਸਰੀ ਨਹੀਂ ਬਣ ਸਕਦੀ। ਬੰਸਰੀ ਦਾ ਪੇਂਦਾ ਬੰਦ ਹੈ, ਹੇਠੋਂ ਬੰਦ ਹੈ।

ਇਸੇ ਤਰ੍ਹਾਂ ਗੁਰੂ ਦਾ ਉਪਦੇਸ਼ ਤਾਂ ਲੱਗੇਗਾ ਜੇ ਭਰੋਸੇ ਨਾਲ ਪੇਂਦਾ ਬੰਦ ਕਰਿਆ ਹੋਇਆ ਹੈ, ਨਹੀਂ ਤਾਂ ਇਹ ਕੰਨ ਸੁਣ ਲਈ, ਓਹ ਕੰਨ ਕੱਢ ਦਿੱਤੀ, ਕੋਈ ਮਤਲਬ ਨਹੀਂ ਹੋਇਆ ਕਰਦਾ। ਇਸ ਕਰਕੇ ਭਰੋਸਾ ਹਰ ਹਾਲਤ ਦੇ ਵਿਚ ਜ਼ਰੂਰੀ ਚੀਜ਼ ਹੈ। ਕੱਲ੍ਹ ਮੈਂ ਨਾਮ ਦੀ ਮਹਿਮਾ ਬਾਰੇ ਕਿਹਾ ਸੀ ਕਿ ਨਾਮ ਦੀ ਮਹਿਮਾ ਦੇ ਉਤੇ ਭਰੋਸਾ ਆਉਣਾ ਚਾਹੀਦਾ ਹੈ ਕਿ ਇਹ ਤਾਂ ਵਾਹਿਗੁਰੂ ਕਹੇ ਤੋਂ ਇਉਂ ਛੁਟ ਜਾਈਦਾ ਹੈ। ਇਹ ਤਾਂ ਫੇਰ ਬਹੁਤ ਕਰ ਲੈਣਾ ਚਾਹੀਦਾ ਹੈ। ਭਰੋਸੇ ਨਾਲ ਹੀ ਤਾਂ ਅੱਗੇ ਗੱਲ ਚਲਦੀ ਹੈ ਨਹੀਂ ਤਾਂ ਚਲਦੀ ਨਹੀਂ।

ਗੁਰੂ ਅੰਗਦ ਸਾਹਿਬ ਜੀ ਇਕ ਦਿਨ ਸੰਗਤ ਵਿਚ ਬੈਠੇ ਨੇ ਤੇ ਆਪ ਨੇ ਭਾਈ ਬਾਲਾ ਜੀ ਨੂੰ ਕਿਹਾ ਕਿ ਭਾਈ ਬਾਲਾ ਜੀ! ਤੁਸੀਂ ਗੁਰੂ ਨਾਨਕ ਸਾਹਿਬ ਜੀ ਦੇ ਨਾਲ ਨੌਂਆ ਖੰਡਾਂ, ਸੱਤਾਂ ਦੀਪਾਂ, ਜਿਥੇ ਤੱਕ ਦੁਨੀਆਂ ਸੀ ਉਥੇ ਤੱਕ ਗਏ ਤੇ ਗੁਰੂ ਨਾਨਕ ਸਾਹਿਬ ਨੂੰ ਤੁਸੀਂ ਕੀ ਸਮਝਦੇ ਰਹੇ?"

ਕਹਿਣ ਲੱਗੇ, ਮਹਾਰਾਜ! ਉਹ ਤਾਂ ਪੂਰਨ ਸੰਤ ਸਨ।"

ਮਹਾਰਾਜ ਜੀ ਕਹਿਣ ਲੱਗੇ, "ਚੰਗਾ ਭਾਈ! ਤੂੰ ਸੰਤ ਹੋਇਆ।"

ਫੇਰ ਮਹਾਰਾਜ ਜੀ ਨੇ ਬਾਬਾ ਬੁਢਾ ਜੀ ਨੂੰ ਪੁਛਿਆ ਤਾਂ ਉਹ ਕਹਿਣ ਲੱਗੇ ਕਿ ਮਹਾਰਾਜ! ਉਹ ਤਾਂ ਪੂਰਨ ਬ੍ਰਹਮ ਗਿਆਨੀ ਸਨ। ਮਹਾਰਾਜ ਜੀ ਕਹਿਣ ਲੱਗੇ ਕਿ ਚੰਗਾ ਭਾਈ! ਤੂੰ ਬ੍ਰਹਮਗਿਆਨੀ ਹੋਇਆ। ਭਾਈ ਮਨਸੁਖ ਨੂੰ ਪੁਛਿਆ, ਭਾਈ

ਭਗੀਰਥ ਨੂੰ ਪੁਛਿਆ, ਜਿੰਨੇ ਵੀ ਬੈਠੇ ਸਨ ਮੁਖੀ-ਮੁਖੀ, ਸਭ ਨੂੰ ਪੁਛਿਆ, ਕਿਸੇ ਦਾ ਕੋਈ ਜਵਾਬ, ਕਿਸੇ ਦਾ ਕੋਈ ਜਵਾਬ। ਅਖੀਰ ਸਾਰਿਆਂ ਨੇ ਇਕੱਠੇ ਹੋ ਕੇ ਪੁਛਿਆ ਕਿ ਮਹਾਰਾਜ ਸੱਚੇ ਪਾਤਿਸ਼ਾਹ! ਆਪ ਵੀ ਦੱਸੋ ਕਿ ਆਪ ਗੁਰੂ ਨਾਨਕ ਸਾਹਿਬ ਨੂੰ ਕੀ ਸਮਝਦੇ ਰਹੇ?

ਉਸੇ ਵੇਲੇ ਮਹਾਰਾਜ ਜੀ ਨੇ ਨੇਤਰ ਬੰਦ ਕਰ ਲਏ, ਗਹਿਰੇ ਚਲੇ ਗਏ। ਸਾਰੇ ਹੈਰਾਨ ਹੋ ਗਏ ਕਿ ਮਹਾਰਾਜ ਜੀ ਬੋਲੇ ਹੀ ਨਹੀਂ। ਥੋੜ੍ਹੀ ਦੇਰ ਬਾਅਦ ਨੇਤਰ ਖੋਲ੍ਹੇ ਤੇ ਕਹਿਣ ਲੱਗੇ ਕਿ ਪਿਆਰਿਓ! ਕਰੋੜਾਂ ਬ੍ਰਹਿਮੰਡਾਂ ਦਾ ਜੋ ਮਾਲਕ ਸੀ, ਗੁਰੂ ਨਾਨਕ ਦਾ ਰੂਪ ਧਾਰ ਕੇ ਸੰਸਾਰ ਤੇ ਆਇਆ ਸੀ। ਸਾਰਿਆਂ ਨੇ ਨਮਸ਼ਕਾਰ ਕਰ ਦਿੱਤੀ ਕਿ ਮਹਾਰਾਜ! ਤਾਂ ਹੀ ਤੁਸੀਂ ਪ੍ਰਮੇਸ਼ਰ ਦਾ ਰੂਪ ਬਣ ਗਏ।

ਸੋ ਜਿੰਨਾ ਚਿਰ ਗੁਰੂ ਤੇ ਨਿਸ਼ਚਾ ਨਹੀਂ ਆਉਂਦਾ, ਉਨਾ ਚਿਰ ਗੱਲ ਚੱਲਿਆ ਹੀ ਨਹੀਂ ਕਰਦੀ ਅੱਗੇ। ਨਿਸ਼ਚਾ ਕੀ ਹੈ? ਚਾਰ ਕਿਸਮ ਦਾ ਨਿਸਚਾ ਹੁੰਦਾ ਹੈ। ਪਹਿਲਾ ਨਿਸਚਾ ਹੁੰਦਾ ਹੈ ਕਿ ਮੇਰਾ ਗੁਰੂ ਬਹੁਤ ਵੱਡਾ ਸੰਤ ਹੈ। ਦੂਸਰਾ ਨਿਸਚਾ ਇਹ ਹੈ ਕਿ ਮੇਰਾ ਗੁਰੂ ਹੋਰ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ। ਤੀਸਰਾ ਨਿਸਚਾ ਹੁੰਦਾ ਹੈ ਕਿ ਮੇਰਾ ਗੁਰੂ ਤਾਂ ਰੱਬ ਵਰਗਾ ਹੈ। ਚੌਥਾ ਨਿਸਚਾ ਹੋਇਆ ਕਰਦਾ ਹੈ ਕਿ ਮੇਰਾ ਗੁਰੂ ਤਾਂ ਆਪ ਪਾਰਬ੍ਰਹਮ ਪ੍ਰਮੇਸ਼ਰ ਹੈ। ਜਿਹੜਾ ਇਹ ਨਿਸਚਾ ਹੈ ਇਹ ਤਾਂ ਹੈ ਪਰਵਾਨ ਕਿਉਂਕਿ ਇਹ ਸਤਿ ਦੇ ਉਤੇ ਅਧਾਰਤ ਹੈ। ਗੁਰੂ ਮਹਾਰਾਜ ਜੀ ਐਸਾ ਫੁਰਮਾਨ ਕਰਦੇ ਨੇ, ਪੜ੍ਹੋ ਪਿਆਰ ਨਾਲ-

***ਧਾਰਨਾ - ਗੁਰ ਗੋਬਿੰਦ ਗੋਬਿੰਦ ਗੁਰੂ ਹੈ,***
***ਨਾਨਕ ਭੇਦ ਨਾ ਭਾਈ -2, 2.***
***ਨਾਨਕ ਭੇਦ ਨਾ ਭਾਈ -4, 2.***
***ਗੁਰ ਗੋਬਿੰਦ ਗੋਬਿੰਦ ਗੁਰੂ ਹੈ,........ -2.***

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***
***ਪੰਨਾ - 442***

ਕਹਿੰਦੇ, ਅਸੀਂ ਖੋਜ-ਖੋਜ ਕੇ ਦੇਖਿਆ ਤਾਂ ਨਜ਼ਰ ਕੀ ਆਇਆ?

***ਗੁਰੁ ਪਰਮੇਸਰੁ ਏਕੋ ਜਾਣੁ॥ ਪੰਨਾ - 864***

ਗੁਰੂ ਹੀ ਪ੍ਰਮੇਸ਼ਰ ਹੁੰਦਾ ਹੈ। ਅੱਜ ਕੱਲ੍ਹ ਨਵੇਂ ਨਵੇਂ ਲਿਖਾਰੀ, ਨਵੀਆਂ-ਨਵੀਆਂ ਕਿਤਾਬਾਂ ਲਿਖਦੇ ਨੇ। ਇਕ ਪ੍ਰੇਮੀ ਨੇ ਮੈਨੂੰ 5-7 ਦਿਨ ਹੋਏ ਕਿਤਾਬ ਦਿੱਤੀ। ਮੈਂ ਪਹਿਲਾਂ ਪੜ੍ਹਿਆ ਕਿ ਇਹ ਕਿਸ ਦੀ ਛਾਪੀ ਹੋਈ ਹੈ। ਉਥੇ ਲਿਖਿਆ ਹੋਇਆ ਸੀ, 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ'। ਮੈਂ ਸੋਚਿਆ ਕਿ ਸ਼ਾਇਦ ਕੁਝ ਠੀਕ ਹੀ ਹੋਵੇ। ਉਸ ਦੇ ਵਿਚ ਲਿਖਿਆ ਹੋਇਆ ਸੀ ਕਿ ਸਾਹਿਬਜਾਦਾ ਅਜੀਤ ਸਿੰਘ ਦੀ ਸ਼ਾਦੀ ਕਰ ਦਿਤੀ ਸੀ ਗੁਰੂ ਦਸਵੇਂ ਪਾਤਿਸ਼ਾਹ ਨੇ। ਅੱਜ ਤੱਕ ਨਹੀਂ ਸੁਣੀ ਅਸੀਂ ਇਹ ਗੱਲ। ਫੇਰ ਲਿਖਿਆ ਹੋਇਆ ਕਿ ਉਸ ਦੇ ਇਕ ਲੜਕਾ ਹੋ ਗਿਆ ਸੀ ਤੇ ਉਸ ਦਾ ਨਾਂ ਹਠੀ ਸਿੰਘ ਸੀ। ਪਤਾ ਨਹੀਂ ਕਿਹੜੇ ਵਿਦਵਾਨ ਨੇ ਜਿਹੜੇ ਦੇਖਦੇ ਨੇ, ਮਨਜ਼ੂਰੀ ਦਿੰਦੇ ਨੇ। ਅਸਲੀਅਤ ਇਹ ਸੀ ਕਿ ਜਦੋਂ ਸਾਹਿਬਜਾਦੇ ਸ਼ਹੀਦ ਹੋ ਗਏ ਤਾਂ ਇਕ ਬੱਚਾ ਸੀ, ਉਸ ਦਾ ਨਾਂ ਅਜੀਤ ਸਿੰਘ ਸੀ, ਮਾਤਾ ਜੀ ਨੇ ਉਸ ਨੂੰ ਗੋਦ ਲੈ ਲਿਆ। ਮਹਾਰਾਜ ਜੀ ਨੇ ਕਿਹਾ ਕਿ ਪਰਾਏ ਪੁੱਤਰ ਆਪਣੇ ਨਹੀਂ ਬਣਿਆ ਕਰਦੇ ਹੁੰਦੇ, ਮੌਕਾ ਪਏ ਤੇ ਇਹ ਪਾਸੇ ਹਟ ਜਾਂਦੇ ਹੁੰਦੇ ਨੇ, ਆਪਣਾ ਖ਼ੂਨ ਹੀ ਆਪਣਾ ਹੋਇਆ ਕਰਦਾ ਹੈ, ਉਂਝ ਤੁਹਾਡੀ ਮਰਜੀ ਹੈ। ਜਦੋਂ ਮਹਾਰਾਜ ਜੀ ਜੋਤੀ ਜੋਤ ਸਮਾਅ ਗਏ ਤਾਂ ਜਦੋਂ ਉਹ ਤਕੜਾ ਹੋਇਆ ਤਾਂ ਗੁਰੂ ਤੇਗ ਬਹਾਦਰ ਜੀ ਦੇ ਸ਼ਸਤਰ, ਗੁਰੂ ਛੇਵੇਂ ਪਾਤਿਸ਼ਾਹ ਜੀ ਦੇ ਸ਼ਸਤਰ ਪਹਿਨਣੇ ਸ਼ੁਰੂ ਕਰ ਦਿੱਤੇ। ਓਵੇਂ ਹੀ ਘੋੜੇ ਚੜ੍ਹਿਆ ਕਰੇ, ਕਲਗੀ ਲਾਇਆ ਕਰੇ, ਪੰਜ ਪਿਆਰੇ ਵੀ ਰੱਖ ਲਏ। ਜਦੋਂ ਬਾਹਰ ਨਿਕਲਿਆ ਕਰੇ ਤਾਂ ਲੋਕ ਗੁਰੂ-ਗੁਰੂ ਜੀ ਕਰੀ ਜਾਇਆ ਕਰਨ। ਮਾਤਾ ਜੀ ਨੇ ਕਿਹਾ ਕਿ ਆਹ ਸ਼ਸਤਰ ਨਾ ਪਹਿਨ, ਤੈਨੂੰ ਗੁਰਿਆਈ ਕਿਸ ਨੇ ਦਿੱਤੀ। ਉਹ ਮਾਤਾ ਜੀ ਨਾਲ ਔਖਾ ਹੋ ਗਿਆ। ਮਾਤਾ ਜੀ ਮਕਾਨ ਛੱਡ ਕੇ ਹੋਰ ਮਕਾਨ ਵਿਚ ਰਹਿਣ ਲੱਗ ਗਏ। ਨਤੀਜਾ ਇਹ ਹੋਇਆ ਕਿ ਉਹ ਮਾਰਿਆ ਗਿਆ, ਉਸ ਦੇ ਕੇਸ ਕਤਲ ਕਰ ਦਿੱਤੇ ਤੇ ਬੜੀ ਬੁਰੀ ਤਰ੍ਹਾਂ ਮਾਰਿਆ। ਉਸ ਦਾ ਲੜਕਾ ਸੀ ਹਠੀ ਸਿੰਘ, ਉਹ ਮਥਰਾ ਚਲਿਆ ਗਿਆ। ਅਹਿਮਦ ਸ਼ਾਹ ਅਬਦਾਲੀ ਨੇ ਉਸ ਦਾ ਘਰ ਲੁੱਟ ਲਿਆ ਤੇ ਉਸ ਨੂੰ ਮਾਰ ਦਿੱਤਾ। ਸਾਰਾ ਇਤਿਹਾਸ ਜਾਣਦਾ ਹੈ ਤੇ ਏਧਰਲੇ ਪਾਸੇ ਉਹ ਲਿਖਦਾ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਦੇ ਲੜਕਾ ਹੋਇਆ ਹਠੀ ਸਿੰਘ। ਜੇ ਗੁਰੂ ਸਾਹਿਬ ਦੀ ਅੰਸ਼ ਵਿਚੋਂ ਹੁੰਦਾ ਤਾਂ ਸਾਰੇ ਜਾਂਦੇ ਨਾ ਉਥੇ? ਉਨ੍ਹਾਂ ਦੀ ਮਾਨਤਾ ਨਾ ਹੁੰਦੀ? ਉਸ ਦੇ ਵਿਚ ਇਕ ਗੱਲ ਆਉਂਦੀ ਹੈ, ਉਹ ਕਹਿੰਦਾ ਕਿ ਗੁਰੂ ਦਸਵੇਂ ਪਾਤਸ਼ਾਹ ਨੇ ਅੰਮ੍ਰਿਤ ਛਕਾ ਕੇ ਆਪ ਛਕ ਲਿਆ ਤੇ ਗੁਰੂ ਜਿਹੜਾ ਰੱਬ ਤੇ ਸਿੱਖ ਦੇ ਵਿਚਾਲੇ ਸੀ ਉਹ ਕੱਢ ਦਿੱਤਾ, ਪਾਸੇ ਹਟ ਗਿਆ। ਕਹਿੰਦਾ ਬੜਾ ਭਾਰੀ ਆਹ ਪਰਉਪਕਾਰ ਕਰਿਆ ਗੁਰੂ ਨੇ ਕਿ ਉਹ ਆਪ ਵਿਚੋਂ ਨਿਕਲ ਗਏ। ਹੁਣ ਜੇ ਸਾਡੇ ਅੰਦਰੋਂ ਗੁਰੂ ਦਸਵੇਂ ਪਾਤਿਸ਼ਾਹ, ਗੁਰੂ ਨਾਨਕ ਪਾਤਿਸ਼ਾਹ ਹੀ ਨਿਕਲ ਜਾਣ ਤਾਂ ਅਸੀਂ ਤਾਂ ਕੌਡੀ ਦੇ ਵੀ ਨਹੀਂ ਰਹਿੰਦੇ, ਕੁਝ ਵੀ ਨਹੀਂ ਅਸੀਂ ਰਹਿੰਦੇ, ਰੱਬ ਨੂੰ ਤਾਂ ਅਸੀਂ ਜਾਣਦੇ ਹੀ ਨਹੀਂ, ਸਾਨੂੰ ਪਛਾਣ ਹੀ ਨਹੀਂ, ਗੁਰੂ ਨੇ ਹੀ ਪਛਾਣ ਕਰਾਉਣੀ ਹੈ। ਸੋ ਐਸੀਆਂ ਗਲਤ ਗੱਲਾਂ ਸਾਡੇ ਅੰਦਰ ਪਾਈ ਜਾਂਦੇ ਨੇ, ਧੜਾ-ਧੜ ਕਿਤਾਬਾਂ ਛਪ ਕੇ ਆਈ ਜਾਂਦੀਆਂ ਨੇ। ਗੁਰੂ ਦਸਵੇਂ ਪਾਤਿਸ਼ਾਹ ਨੂੰ ਤੁਸੀਂ ਕੀ ਸਮਝਦੇ ਹੋ? ਉਹ ਕੋਈ ਮਨੁੱਖ ਸੀ? ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਦੇ ਹਾਂ ਤੇ ਗੁਰੂ ਇਹ ਕਹਿੰਦਾ ਹੈ ਕਿ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***
***ਪੰਨਾ - 442***

***ਗੁਰੁ ਪਰਮੇਸਰੁ ਏਕੋ ਜਾਣੁ॥ ਪੰਨਾ - 864***

ਗੁਰੂ ਤੇ ਪ੍ਰਮੇਸ਼ਰ ਹਮੇਸ਼ਾ ਇਕ ਹੀ ਹੋਇਆ ਕਰਦਾ ਹੈ। ਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਆਪ ਆਪਣੀ ਕਲਮ ਨਾਲ ਲਿਖਿਆ ਹੈ -

***ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ ਰੰਚਕ ਨਾਹਨ ਭੇਵ॥***
***(ਸਰਬ ਲੋਹ ਗ੍ਰੰਥ 'ਚੋਂ)***

ਜਿਸ ਨੂੰ ਆਤਮਾ ਦਾ ਰਸ ਆ ਗਿਆ, ਜਿਸ ਦੇ ਅੰਦਰੋਂ ਮੈਂ ਦੂਰ ਹੋ ਗਈ ਉਹ ਤਾਂ ਹੁੰਦਾ ਹੀ ਪ੍ਰਮੇਸ਼ਰ ਹੈ ਤੇ ਗੁਰੂ ਨੂੰ ਵਿਚਾਲਿਓਂ ਕੱਢਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਉਹ ਤਾਂ ਆਪ ਹੀ ਪ੍ਰਮੇਸ਼ਰ ਹੈ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥***
***ਪੰਨਾ - 273***

***ਸੰਤ ਅਨੰਤਹਿ ਅੰਤਰੁ ਨਾਹੀ॥ ਪੰਨਾ - 486***

ਸੰਤਾਂ ਦਾ ਤੇ ਪ੍ਰਮੇਸ਼ਰ ਦਾ ਕੋਈ ਅੰਤਰ ਨਹੀਂ ਹੋਇਆ ਕਰਦਾ। ਸੋ ਇਹ ਵਿਸ਼ਵਾਸ ਜਿੰਨਾ ਚਿਰ ਸਾਡੇ ਅੰਦਰ ਪੈਦਾ ਨਹੀਂ ਹੁੰਦਾ ਓਨੀ ਦੇਰ ਤੱਕ ਮਹਾਰਾਜ ਜੀ ਕਹਿੰਦੇ -

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਓਹੀ ਨਾਮ ਜਪ ਸਕਦਾ ਹੈ ਦੂਜਾ ਨਹੀਂ ਜਪ ਸਕਦਾ, ਉਸ ਨੂੰ ਚਿੱਤ ਨਹੀਂ ਆ ਸਕਦਾ। ਸੋ ਇਹ ਸ਼ਰਤ ਹੈ ਨਾਮ ਜਪਣ ਦੀ। ਪਹਿਲਾ ਹੈ ਨਾਮ ਦੀ ਮਹਿਮਾ ਤੇ ਵਿਸ਼ਵਾਸ ਕਰਨਾ, ਦੂਸਰਾ ਗੁਰੂ ਤੇ ਵਿਸ਼ਵਾਸ ਕਰਨਾ। ਜਿਸ ਦਾ ਗੁਰੂ ਦੇ ਉਤੇ ਵਿਸ਼ਵਾਸ ਹੈ, ਬਾਣੀ ਦੇ ਵਿਚ ਐਸਾ ਫੁਰਮਾਨ ਆਉਂਦਾ ਹੈ ਕਿ ਦਰਗਾਹ ਦੇ ਵਿਚ ਉਸ ਨੂੰ ਥਾਂ ਮਿਲਦਾ ਹੈ -

***ਧਾਰਨਾ - ਦਰਗਹ ਮਾਨ ਪਾਉਂਦੇ ਨੇ,***
***ਜਿਸ ਨੂੰ ਵਿਸ਼ਵਾਸ ਗੁਰਾਂ ਤੇ -2, 2.***
***ਜਿਸ ਨੂੰ ਵਿਸ਼ਵਾਸ ਗੁਰਾਂ ਤੇ -2, 2.***
***ਦਰਗਹ ਮਾਨ ਪਾਉਂਦੇ ਨੇ,.............. -2.***

***ਜਿਸ ਨੋ ਪਰਤੀਤਿ ਹੋਵੈ, ਤਿਸ ਕਾ ਗਾਵਿਆ ਥਾਇ ਪਵੈ,***
***ਸੋ ਪਾਵੈ ਦਰਗਹ ਮਾਨੁ॥ ਪੰਨਾ - 734***

ਇਹ ਸ਼ਰਤੀਆ ਬਾਤ ਹੈ ਕਿ ਜਿਸ ਦੇ ਮਨ ਵਿਚ ਗੁਰੂ ਦੀ ਪ੍ਰਤੀਤ ਹੈ, ਉਹ ਜਦੋਂ ਗਾਉਂਦਾ ਹੈ, ਸ਼ਬਦ ਪੜ੍ਹਦਾ ਹੈ ਉਹ ਤਾਂ ਪੈਂਦਾ ਹੈ ਥਾਂ, ਅਤੇ ਦਰਗਾਹ ਦੇ ਵਿਚ ਉਸ ਨੂੰ ਮਾਨ ਮਿਲਦਾ ਹੈ -

***ਜੋ ਬਿਨੁ ਪਰਤੀਤੀ ਕਪਟੀ ਕੂੜੀ ਕੂੜੀ ਅਖੀ ਮੀਟਦੇ***
***ਉਨ ਕਾ ਉਤਰਿ ਜਾਇਗਾ ਝੂਠੁ ਗੁਮਾਨੁ॥ ਪੰਨਾ - 734***

***ਸਤਿਗੁਰ ਕੀ ਪਰਤੀਤਿ ਨ ਆਈਆ***
***ਸਬਦਿ ਨ ਲਾਗੋ ਭਾਉ॥ ਪੰਨਾ - 591***

ਸ਼ਬਦ ਨਾਲ ਪਿਆਰ ਨਹੀਂ ਪਿਆ। ਮੰਤਰ ਪੰਜ ਪਿਆਰਿਆਂ ਨੇ ਦੇ ਦਿੱਤਾ। ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਗੁਰੂ ਦੇ ਸ਼ਬਦ ਆਉਂਦੇ ਨੇ, ਉਨ੍ਹਾਂ ਨਾਲ ਪਿਆਰ ਨਹੀਂ ਪਿਆ, ਭਾਉ ਨਹੀਂ ਪਿਆ। ਜਿਸ ਦਾ ਭਾਉ ਪੈ ਜਾਂਦਾ ਹੈ -

***ਸਤਿਗੁਰ ਕੀ ਪਰਤੀਤਿ ਨ ਆਈਆ ਸਬਦਿ ਨ ਲਾਗੋ ਭਾਉ॥***
***ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥***
***ਪੰਨਾ - 591***

ਜਿੰਨਾ ਜੀਅ ਕਰਦਾ ਹੈ ਮੱਥੇ ਟੇਕੀ ਜਾਓ, ਜਿੰਨਾ ਜੀਅ ਕਰਦਾ ਹੈ ਰੁਮਾਲੇ ਚਾੜ੍ਹੀ ਜਾਓ, ਜਿੰਨਾ ਜੀਅ ਕਰਦਾ ਹੈ ਭੇਟਾ ਦੇਈ ਜਾਓ, ਜੇ ਵਿਸ਼ਵਾਸ ਨਹੀਂ ਤਾਂ ਕੁਝ ਨਹੀਂ ਬਣਦਾ, ਉਪਰਲੀਆਂ-ਉਪਰਲੀਆਂ ਗੱਲਾਂ ਨੇ ਸਾਰੀਆਂ। ਏਸ ਕਰਕੇ ਵਿਸ਼ਵਾਸ ਸਾਧ ਸੰਗਤ ਜੀ ਹੱਦ ਤੋਂ ਜ਼ਿਆਦਾ ਜਰੂਰੀ ਹੈ। **ਪਹਿਲੀ ਗੱਲ ਨਾਮ ਦੇ ਉਤੇ ਵਿਸ਼ਵਾਸ। ਦੂਸਰੀ ਗੱਲ ਹੁੰਦੀ ਹੈ ਵਾਹਿਗੁਰੂ ਦੇ ਉਤੇ ਵਿਸ਼ਵਾਸ। ਤੀਸਰੀ ਹੈ ਗੁਰੂ ਤੇ ਵਿਸ਼ਵਾਸ। ਤਿੰਨ ਵਿਸ਼ਵਾਸ ਹੋਣ ਤਾਂ ਨਾਮ ਚਲਦਾ ਹੈ ਨਹੀਂ ਤਾਂ ਨਾਮ ਨਹੀਂ ਚਲਿਆ ਕਰਦਾ।**

ਸੋ ਏਸ ਕਰਕੇ ਗੁਰੂ ਤੋਂ ਬਗੈਰ ਜੰਮਣ-ਮਰਨ ਨਹੀਂ ਕੱਟ ਹੁੰਦਾ। ਗੁਰੂ ਪੂਰਾ ਚਾਹੀਦਾ ਹੈ। ਪੂਰਾ ਕਿਹੜਾ ਗੁਰੂ ਹੈ?

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***
***ਪੰਨਾ - 1291***

ਏਸ ਸਰੀਰ ਦੇ ਵਿਚ ਜਿਹੜਾ ਪ੍ਰਮੇਸ਼ਰ ਦਿਖਾ ਦੇਵੇ ਉਹ ਗੁਰੂ ਹੋਇਆ ਕਰਦਾ ਹੈ। ਕਹਿੰਦੇ ਨਿਸ਼ਾਨੀਆਂ ਵੀ ਹਨ ਉਥੇ ਕੋਈ? ਕਿਉਂਕਿ ਜਿੰਨਾ ਚਿਰ ਸਾਡੀ ਤਸੱਲੀ ਨਾ ਹੋਵੇ ਅਸੀਂ ਮੰਨਣ ਨੂੰ ਤਿਆਰ ਨਹੀਂ। ਮਹਾਰਾਜ ਜੀ ਕਹਿੰਦੇ ਕਿ ਹਾਂ, ਨਿਸ਼ਾਨੀਆਂ ਨੇ -

***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥***
***ਪੰਨਾ - 1291***

ਓਸ ਥਾਂ ਦੇ ਉਤੇ ਸ਼ਬਦ ਵੱਜ ਰਹੇ ਨੇ, ਅਨਹਦ ਨਾਦ ਵੱਜ ਰਹੇ ਨੇ। ਇਹ ਇਸ ਗੱਲ ਦੀ ਜਾਮਨੀ ਹੈ ਕਿ ਤੂੰ ਸਹੀ ਰਸਤੇ ਤੇ ਆ ਗਿਆ, ਸਹੀ ਥਾਂ ਪਹੁੰਚ ਗਿਆ -

***ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥***
***ਪੰਨਾ - 1291***

ਹੈਰਾਨ ਦੀ ਅਵਸਥਾ, ਜਿਸ ਨੂੰ ਵਿਸਮਾਦ ਦੀ ਅਵਸਥਾ ਕਹਿੰਦੇ ਨੇ, ਉਹ ਪੰਜਵੀ ਹੋਇਆ ਕਰਦੀ ਹੈ। ਛੇਵੀਂ ਹੋਇਆ ਕਰਦੀ ਹੈ ਫਨਾਹ-ਏ-ਅੱਲਾ, ਵਾਹਿਗੁਰੂ ਦੇ ਵਿਚ ਰਲ ਜਾਣਾ, ਵਾਹਿਗੁਰੂ ਦਾ ਰੂਪ ਬਣ ਜਾਣਾ। ਜਿੰਨਾ ਚਿਰ ਇਹ ਗੱਲ ਨਹੀਂ ਬਣਦੀ ਓਨਾ ਚਿਰ ਅੱਗੇ ਗੱਲ ਚਲਿਆ ਨਹੀਂ ਕਰਦੀ, ਅੱਗੇ ਕੀ ਹੈ? ਕਹਿੰਦੇ -

***ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥***
***ਪੰਨਾ - 1291***

ਉਥੇ ਬੇਅੰਤ ਸਾਜ ਵੱਜ ਰਹੇ ਨੇ, ਪੰਜ ਸ਼ਬਦ ਨਹੀਂ ਹਨ- ਬੇਅੰਤ ਸ਼ਬਦ। ਸੱਚੇ ਤਖਤ ਦੇ ਉਤੇ, ਦਸਵੇਂ ਦੁਆਰੇ ਦੇ ਵਿਚ ਪ੍ਰਮੇਸ਼ਰ ਬੈਠਾ ਹੈ। ਹੁਣ ਜਿਹੜਾ ਇਥੋਂ ਤੱਕ ਪਹੁੰਚਾਅ ਦੇਵੇ, ਉਹ ਤਾਂ ਗੁਰੂ ਹੈ। ਜਿਹੜਾ ਪਹੁੰਚਾਅ ਨਾ ਸਕਦਾ ਹੋਵੇ, ਉਸ ਦੇ ਬਾਰੇ ਮਹਾਰਾਜ ਜੀ ਕਹਿੰਦੇ ਨੇ -

***ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥***

***ਪੰਨਾ - 1369***

ਚੇਲੇ ਤਾਂ ਬਣਾ ਲਏ, ਕਹਿੰਦੇ ਉਸ ਦੀ ਮਾਂ ਦੇ ਕੇਸ ਅਸੀਂ ਮੁੰਨ ਦੇਈਏ, ਕੱਟ ਦੇਈਏ ਜਿਹੜੇ ਆਪਣੇ ਪਿਛੇ ਲੱਗਣ ਵਾਲਿਆਂ ਨੂੰ ਰਾਹ ਨਹੀਂ ਦਿਖਾ ਸਕਦੇ, ਭਰਮ ਨਹੀਂ ਤੋੜ ਸਕਦੇ -

***ਆਪਿ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥***

***ਪੰਨਾ - 1370***

ਆਪ ਤਾਂ ਡੁੱਬ ਹੀ ਗਏ, ਜਿਹੜੇ ਪਿਛੇ ਲੱਗੇ ਉਹ ਵੀ ਡੋਬ ਦਿੱਤੇ। ਚਾਰ ਤਰ੍ਹਾਂ ਦਾ ਗੁਰੂ ਹੁੰਦਾ ਹੈ। ਪਹਿਲੇ ਨੂੰ ਕੱਚਾ ਗੁਰੂ ਕਹਿੰਦੇ ਨੇ -

***ਕਾਚੇ ਗੁਰ ਤੇ ਮੁਕਤਿ ਨ ਹੂਆ॥ ਪੰਨਾ - 932***

ਉਹ ਮੁਕਤੀ ਨਹੀਂ ਕਰ ਸਕਦਾ ਕਿਸੇ ਤਰੀਕੇ ਨਾਲ ਵੀ ਕਿਉਂਕਿ ਉਸ ਨੂੰ ਅਖਤਿਆਰ ਨਹੀਂ ਮਿਲਿਆ ਹੋਇਆ।

ਦੂਸਰਾ ਗੁਰੂ ਹੁੰਦਾ ਹੈ ਅੰਨ੍ਹਾ ਗੁਰੂ। ਅੰਨ੍ਹੇ ਨੂੰ ਕਿਸੇ ਗੱਲ ਦਾ ਪਤਾ ਨਹੀਂ ਹੁੰਦਾ। ਰੱਬ ਜਾਣੇ ਕਿ ਸਹੀ ਪਾਸੇ ਨੂੰ ਲਿਜਾ ਰਿਹਾ ਹੈ, ਪੂਰਬ ਵੱਲ ਨੂੰ ਜਾ ਰਿਹਾ ਹੈ ਜਾਂ ਪੱਛਮ ਵੱਲ ਨੂੰ ਹੀ ਤੁਰ ਪਿਆ ਹੈ। ਅੰਨ੍ਹੇ ਗੁਰੂ ਦੇ ਪਿਛੇ ਲੱਗ ਕੇ ਖਰਾਬ ਹੋਣ ਵਾਲੀ ਗੱਲ ਹੁੰਦੀ ਹੈ।

ਤੀਸਰਾ ਹੋਇਆ ਕਰਦਾ ਹੈ ਵਿਦਵਾਨ ਗੁਰੂ। ਉਹ ਗੱਲਾਂ ਸਾਰੀਆਂ ਜਾਣਦਾ ਹੁੰਦਾ ਹੈ, ਬਹੁਤ ਚਲਾਕ ਹੁੰਦਾ ਹੈ। ਗਲੀਂ-ਬਾਤੀਂ ਉਹ ਸਭ ਕੁਝ ਹੈ ਪਰ ਲੈਣ ਦੇਣ ਨੂੰ ਉਸ ਦੇ ਕੋਲ ਕੁਝ ਵੀ ਨਹੀਂ ਹੁੰਦਾ।

ਚੌਥਾ ਹੋਇਆ ਕਰਦਾ ਹੈ ਸਮੱਰਥ ਗੁਰੂ। ਸਮਰੱਥ ਗੁਰੂ ਪੂਰੇ ਭਾਗ ਬਿਨਾ ਨਹੀਂ ਮਿਲਿਆ ਕਰਦਾ -

***ਜਿਨ ਮਸਤਕਿ ਧੁਰਿ ਹਰਿ ਲਿਖਿਆ***
***ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥ ਪੰਨਾ - 450***

ਹੁਣ ਇਹ ਤਾਂ ਗੁਰੂ ਮਹਾਰਾਜ ਜੀ ਨੇ ਵਿਚਾਰ ਦੇ ਦਿੱਤੀ ਆਮ। ਹੁਣ ਅਸੀਂ ਦੇਖਣਾ ਹੈ ਕਿ ਅਸੀਂ ਕੀ ਕਰੀਏ? ਭਾਲਣਾ ਸ਼ੁਰੂ ਕਰੀਏ ਗੁਰੂ ਨੂੰ। ਮਹਾਰਾਜ ਜੀ ਨੇ ਸਾਨੂੰ ਤਾਂ ਕਹਿ ਦਿੱਤਾ ਕਿ -

***............ ਗੁਰੂ ਮਾਨਿਓ ਗ੍ਰੰਥ॥***
***ਗੁਰੂ ਗ੍ਰੰਥ ਜੀ ਮਾਨਿਓ, ਪ੍ਰਗਟ ਗੁਰਾਂ ਕੀ ਦੇਹ॥***

ਹੁਣ ਸਾਡਾ ਫਰਜ ਕੀ ਹੈ? ਅਸੀਂ ਸਾਧਨ ਪੱਖ ਵਿਚ ਕਿਵੇਂ ਆ ਸਕਦੇ ਹਾਂ? ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਅਸੀਂ ਗੁਰੂ ਮੰਨਦੇ ਹਾਂ -

***ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***
***ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥***

***ਪੰਨਾ - 982***

ਜਦੋਂ ਸੇਵਕ ਨੇ ਮੰਨ ਲਿਆ ਤਾਂ ਬਾਣੀ ਨੇ ਤਾਰ ਦੇਣਾ ਹੈ, **ਬਾਣੀ ਨੇ ਉਹ ਰਸਤਾ ਦਿਖਾ ਦੇਣਾ ਹੈ, ਘਰ ਦੇ ਵਿਚ ਘਰ ਦਿਖਾ ਦੇਣਾ ਹੈ। ਸੋ ਬਾਣੀ ਨੂੰ ਵਿਚਾਰ ਕੇ ਪੜ੍ਹੋ, ਸਭ ਕੁਝ ਹੈ ਇਸ ਦੇ ਵਿਚ, ਸਾਨੂੰ ਕਿਤੇ ਜਾਣ ਦੀ ਲੋੜ ਨਹੀਂ ਹੈ। ਜਿਹੜੇ ਗੁਰੂ ਘਰ ਵਿਚ ਪਹੁੰਚੇ ਹੋਏ ਨੇ, ਉਹ ਨਹੀਂ ਬਣਿਆ ਕਰਦੇ ਕਦੇ ਵੀ। ਉਹ ਸੰਗਤ ਵਰਗੇ ਹੀ ਰਹਿੰਦੇ ਨੇ, ਉਨ੍ਹਾਂ ਵਿਚ ਮਾਣ ਨਹੀਂ ਹੋਇਆ ਕਰਦਾ।** ਜੇ ਮਾਣ ਹੋ ਗਿਆ ਤਾਂ ਪ੍ਰਮੇਸ਼ਰ ਨਾਲੋਂ ਟੁੱਟ ਜਾਂਦਾ ਹੈ, 'ਮੈਂ' ਤਾਂ ਉਨ੍ਹਾਂ ਦੇ ਵਿਚ ਰਹਿੰਦੀ ਹੀ ਨਹੀਂ। ਰੱਬ ਮਿਲਦਾ ਹੀ ਤਾਂ ਹੈ ਜੇ ਮੈਂ ਖਤਮ ਹੋ ਜਾਵੇ-

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***

***ਪੰਨਾ - 657***

ਹੁਕਮ ਆਉਂਦਾ ਹੈ - ਭਗਤ ਰਵਿਦਾਸ ਜੀ ਦੀ ਬਾਣੀ ਵਿਚ ਕਿ ਹੇ ਪ੍ਰਭੂ! ਜਦੋਂ ਮੈਂ ਸੀ ਤਾਂ ਤੂੰ ਨਹੀਂ ਸੀ ਮੇਰੇ ਵਿਚ ਹੁਣ ਤੂੰ ਆ ਗਿਆ ਤੇ ਮੇਰੀ 'ਮੈਂ' ਖਤਮ ਹੋ ਗਈ। ਹੁਣ ਤੂੰ ਹੀ ਹੈਂ।

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***

***ਪੰਨਾ - 1375***

ਸੋ ਜਿਹੜਾ ਸਮਰੱਥ ਗੁਰੂ ਹੈ, ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚ ਬਾਣੀ ਹੈ। ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨ ਲਿਆ ਕਿ ਇਹ ਤਾਂ ਆਪ ਹੀ ਗੁਰੂ ਨਾਨਕ ਸਾਹਿਬ ਦਾ ਸਰੂਪ ਨੇ। ਗੁਰੂ ਅੰਗਦ ਸਾਹਿਬ ਨੂੰ ਵੀ ਅਸੀਂ ਮੰਨ ਲਿਆ ਕਿ ਇਹ ਗੁਰੂ ਨਾਨਕ ਸਾਹਿਬ ਦਾ ਹੀ ਸਰੂਪ ਨੇ, ਗੁਰੂ ਤੀਸਰੇ ਪਾਤਿਸ਼ਾਹ (ਸ੍ਰੀ ਗੁਰੂ ਅਮਰ ਦਾਸ ਜੀ ਮਹਾਰਾਜ) ਨੂੰ ਵੀ ਮੰਨ ਲਿਆ। ਉਹ ਮਹਲਾ ਤਾਂ ਆਉਂਦਾ ਹੈ। ਗੁਰੂ ਦਸਵੇਂ ਪਾਤਿਸ਼ਾਹ ਕਹਿੰਦੇ ਨੇ ਕਿ ਬਹੁਤਿਆਂ ਨੇ ਤਾਂ ਭਿੰਨ-ਭਿੰਨ ਕਰਕੇ ਮੰਨ ਲਿਆ ਸਾਨੂੰ, ਉਨ੍ਹਾਂ ਦਾ ਕੰਮ ਨਹੀਂ ਬਣਨਾ। ਜਿੰਨ੍ਹਾਂ ਨੇ ਇਕ ਜੋਤ ਗਿਣਿਆ ਹੈ, ਉਹ ਤਰ ਜਾਣਗੇ। **ਗੁਰੂ ਨਾਨਕ ਸਾਹਿਬ ਹੀ ਸਾਖਸ਼ਾਤ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਬੈਠੇ ਨੇ। ਜੇ ਤਾਂ ਸਾਡਾ ਨਿਸਚਾ ਏਥੇ ਟਿਕ ਗਿਆ, ਫੇਰ ਤਾਂ ਸਾਨੂੰ ਕੋਈ ਗੁਰੂ ਭਾਲਣ ਦੀ ਲੋੜ ਨਹੀਂ - ਆਓ, ਆ ਕੇ ਅੰਮ੍ਰਿਤ ਛਕੋ, ਸ਼ਬਦ ਲਓ, ਪੰਜ ਪਿਆਰਿਆਂ ਤੋਂ ਮੰਤਰ ਲੈ ਕੇ ਕਮਾਈ ਕਰੋ। ਕਮਾਈ ਤਾਂ ਹੁੰਦੀ ਹੈ ਜੇ ਕਮਾਈ ਵਾਲਿਆਂ ਦੀ ਸੰਗਤ ਕਰੋ, ਨਹੀਂ ਤਾਂ ਕਮਾਈ ਨਹੀਂ ਹੋਇਆ ਕਰਦੀ। ਇਸ ਕਰਕੇ ਸਾਨੂੰ ਕੋਈ ਖਤਰਾ ਨਹੀਂ ਹੈ ਕਿਸੇ ਕਿਸਮ ਦਾ। ਬੇਫਿਕਰ ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਿਛੇ ਲੱਗ ਜਾਓ, ਬਾਣੀ ਦੇ ਉਤੇ ਵਿਸ਼ਵਾਸ ਲਿਆਓ,** ਜਿਵੇਂ ਕਹਿੰਦੇ ਨੇ ਕਰੋ। ਹੁਣ ਗੁਰੂ ਮਹਾਰਾਜ ਜੀ ਕਹਿੰਦੇ ਨੇ ਕਿ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਪੰਨਾ - 305*

ਅੰਮ੍ਰਿਤ ਵੇਲੇ ਜਾਗੋ -

*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ ਪੰਨਾ - 305*

ਇਸ਼ਨਾਨ ਕਰੇ, ਤੇ ਅੰਮ੍ਰਿਤ ਵੇਲੇ ਬੰਦਗੀ ਕਰਕੇ ਉਸ ਮੰਜ਼ਲ ਤੇ ਪਹੁੰਚੇ ਜਿਸ ਥਾਂ ਦੇ ਉਤੇ ਅੰਮ੍ਰਿਤ ਹੈ। ਬਾਣੀ ਪੜ੍ਹਨ ਦੇ ਨਾਲ ਇਹ ਸ਼ਰਤ ਪੂਰੀ ਹੋ ਜਾਂਦੀ ਹੈ। ਸੋ ਫੇਰ -

*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ............॥*
*ਪੰਨਾ - 305*

ਜਿਹੜਾ ਪੰਜ ਪਿਆਰਿਆਂ ਨੇ ਉਪਦੇਸ਼ ਦਿੱਤਾ ਵਾਹਿਗੁਰੂ ਮੰਤਰ, ਇਸ ਦਾ ਜਾਪ ਕਰੇ।

*............. ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਪੰਨਾ - 305*

ਉਹ ਕੰਮ ਕੀ ਕਰੇਗਾ? ਸਾਰੇ ਪਾਪ ਖਤਮ ਕਰ ਦਏਗਾ ਜਿੰਨੇ ਹੋਏ ਹੋਏ ਨੇ।

*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸ ਗਿਰਾਸਿ ਧਿਆਏ ਮੇਰਾ ਹਰਿ ਹਰਿ...॥*
*ਪੰਨਾ - 305*

ਜਿਹੜਾ ਸਾਸ ਤੇ ਗਿਰਾਸ ਹਰਿ ਵਕਤ ਪ੍ਰਮੇਸ਼ਰ ਦਾ ਨਾਮ ਜਪਦਾ ਹੈ......। ਇਸ ਦੇ ਵਿਚ ਇਕ ਭੇਤ ਦੀ ਗੱਲ ਮੈਂ ਦਸਦਾ ਹਾਂ ਤੁਹਾਨੂੰ। ਧਿਆਉਣਾ ਹੋਰ ਹੁੰਦਾ ਹੈ ਤੇ ਜਪਣਾ ਹੋਰ ਹੁੰਦਾ ਹੈ। ਧਿਆਨ 'ਚੀਜ਼' ਦਾ ਰਹਿੰਦਾ ਹੈ। ਸਾਰਿਆਂ ਨੂੰ ਪਤਾ ਹੈ ਕਿ ਕਿਸੇ ਮਾਂ ਦਾ ਬੱਚਾ ਜੇ ਅਮਰੀਕਾ ਚਲਿਆ ਗਿਆ ਤੇ ਚਿੱਠੀ ਨਹੀਂ ਆਈ। ਉਹ ਬੀਬੀ ਕੰਮ ਕਾਰ ਤਾਂ ਸਾਰੇ ਕਰੇਗੀ ਪਰ ਉਸ ਦਾ ਧਿਆਨ ਬੱਚੇ ਵਿਚ ਹੀ ਰਹੇਗਾ ਕਿ ਪਤਾ ਨਹੀਂ ਉਸ ਨੂੰ ਰੋਟੀ ਮਿਲ ਗਈ ਜਾਂ ਨਹੀਂ, ਕੋਈ ਟਿਕਾਣਾ ਮਿਲ ਗਿਆ ਜਾਂ ਨਹੀਂ। ਮੇਰੇ ਕੋਲ ਆਉਂਦੀਆਂ ਨੇ ਬੀਬੀਆਂ ਕਿ ਪਤਾ ਨਹੀਂ ਲਗਿਆ, ਚਿੱਠੀ ਨਹੀਂ ਆਈ ਕਿਉਂਕਿ ਧਿਆਨ ਰਹਿੰਦਾ ਹੈ ਉਧਰ ਹਰ ਵਕਤ।

ਮਹਾਰਾਜ ਜੀ ਕਹਿੰਦੇ ਕਿ ਜਿਹੜਾ ਧਿਆਨ ਰੱਖਦਾ ਹੈ ਵਾਹਿਗੁਰੂ ਦੇ ਵਿੱਚ -

*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥ ਪੰਨਾ - 305*

ਉਹ ਕੀ ਹੁੰਦਾ ਹੈ? ਕਹਿੰਦੇ, ਉਹ ਗੁਰੂ ਦੇ ਮਨ ਭਾਅ ਜਾਂਦਾ ਹੈ ਗੁਰਸਿਖ ਤੇ ਫੇਰ ਗੁਰੂ ਕੀ ਕਰਦਾ ਹੈ? ਗੁਰੂ ਫੇਰ ਉਹ ਚੀਜ਼ ਕੱਢ ਕੇ ਦਿੰਦਾ ਹੈ ਜਿਹੜੀ ਉਸ ਦੇ ਕੋਲ ਪਈ ਹੈ -

*ਸਤਿਗੁਰ ਕੀ ਸੇਵੈ ਲਗਿਆ ਕਢਿ ਰਤਨ ਦੇਵੈ ਪਰਗਾਸੁ॥*

ਉਹ ਰਤਨ ਹੈ - ਨਾਮ, ਗਿਆਨ। ਗੁਰੂ ਉਸ ਵੇਲੇ ਉਸ ਨੂੰ ਗਿਆਨ ਦੀ ਦਾਤ ਦੇ ਦਿੰਦਾ ਹੈ ਤੇ ਉਸ ਨੂੰ ਦੱਸ ਦਿੰਦਾ ਹੈ ਕਿ ਤੂੰ ਜੀਵ ਨਹੀਂ ਹੈਂ, ਤੂੰ ਆਪਣਾ ਆਪਾ ਛੱਡ ਦੇ। ਇਥੇ ਵਾਹਿਗੁਰੂ ਤੋਂ ਬਗੈਰ ਹੋਰ ਕੋਈ ਨਹੀਂ ਹੈ। ਉਹ ਆਪ ਹੀ ਸਾਰੀਆਂ ਘਟਾਂ ਦੇ ਵਿਚ ਵਿਆਪਕ ਹੈ। ਫੇਰ ਉਸ ਦਾ ਅਖਤਿਆਰ ਕੀ ਹੋ ਜਾਂਦਾ ਹੈ? ਕਹਿੰਦੇ ਫੇਰ ਉਹ ਆਪ ਵੀ ਨਾਮ ਜਪਦਾ ਹੈ ਤੇ ਸੰਸਾਰ ਨੂੰ ਵੀ ਜਪਾਉਂਦਾ ਹੈ। ਉਸ ਦੀ ਪਦਵੀ ਬਾਰੇ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ -

*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ਪੰਨਾ - 305*

ਸੋ ਐਡੀ ਵੱਡੀ ਪਦਵੀ ਪ੍ਰਾਪਤ ਹੋ ਜਾਂਦੀ ਹੈ। ਇਹ ਤਾਂ ਪ੍ਰਾਪਤ ਹੁੰਦੀ ਹੈ ਜੇ ਗੁਰੂ ਦੇ ਉਤੇ ਵਿਸ਼ਵਾਸ ਹੋਵੇ ਤੇ ਉਸ ਦੇ ਹੁਕਮ ਮੰਨਦੇ ਚਲੇ ਜਾਓ। ਸਾਨੂੰ ਕੋਈ ਖਤਰਾ ਨਹੀਂ ਹੈ ਸਾਧ ਸੰਗਤ ਜੀ! ਸ਼ੰਕੇ ਵਿਚ ਨਾ ਆਇਓ ਕਿ ਮੈਂ ਗੁਰੂ ਨਹੀਂ ਧਾਰਿਆ ਕਿਉਂਕਿ ਅਸੀਂ ਤਾਂ ਗੱਲਾਂ ਕਰਨੀਆਂ ਨੇ, ਅਸੀਂ ਸਾਰੇ ਸੰਸਾਰ ਨੂੰ ਸਾਂਝਾ ਉਪਦੇਸ਼ ਦੇਣਾ ਹੈ। ਜਿਹੜਾ ਸਾਡੇ ਕੋਲ ਨਹੀਂ ਆਇਆ ਉਹ ਭਾਈ ਆਪਣਾ ਗੁਰੂ ਭਾਲ ਲਓ ਪਰ ਭਾਲੋ ਇਹੋ ਜਿਹਾ ਕਿ -

*ਏ ਮਨ ਐਸਾ ਸਤਿਗੁਰੁ ਖੋਜਿ ਲਹੁ*
*ਜਿਤੁ ਸੇਵਿਐ ਜਨਮ ਮਰਣ ਦੁਖੁ ਜਾਇ॥ ਪੰਨਾ - 591*

ਜਿਹੜਾ ਜੰਮਣ ਤੇ ਮਰਨ ਦੇ ਵਿਚੋਂ ਕੱਢ ਦੇਵੇ -

*ਸਹਸਾ ਮੂਲਿ ਨ ਹੋਵਈ ਹਉਮੈ ਸਬਦਿ ਜਲਾਇ॥*
*ਪੰਨਾ - 591*

ਸ਼ਬਦ ਦੇ ਨਾਲ ਜਿਹੜਾ ਹਉਮੈ ਦਾ ਨਾਸ਼ ਕਰ ਦੇਵੇ- 'ਮੈ' ਭਾਵ ਦਾ, I & my (ਮੈਂ ਤੇ ਮੇਰੇ) ਦਾ; ਇਹੋ ਜਿਹਾ ਟੋਲ੍ਹ ਲੈ। ਸੋ -

*ਕੂੜੈ ਕੀ ਪਾਲਿ ਵਿਚਹੁ ਨਿਕਲੈ ਸਚੁ ਵਸੈ ਮਨਿ ਆਇ॥*
*ਪੰਨਾ - 591*

ਕੂੜ ਕੀ ਹੈ? 'ਜੀਵ ਭਾਵ'। ਇਹ ਗੱਲਾਂ ਨਵੀਆਂ ਨੇ ਬਹੁਤ, ਜੇ ਸਮਝਾਉਣੀਆਂ ਹੋਣ ਤਾਂ ਬਹੁਤ ਸਮਾਂ ਲੱਗ ਜਾਂਦਾ ਹੈ ਸਾਧ ਸੰਗਤ ਜੀ! ਹੌਲੀ-ਹੌਲੀ ਸਤਿਸੰਗ ਕਰਦਿਆਂ ਪਤਾ ਲੱਗ ਜਾਂਦਾ ਹੈ। ਸੋ ਏਸ ਤਰ੍ਹਾਂ ਦੇ ਨਾਲ ਗੁਰੂ ਦੀ ਪ੍ਰਤੀਤ ਹੋਣੀ ਚਾਹੀਦੀ ਹੈ।

**'ਚਲਦਾ'**



# ਜੇਲ੍ਹ ਚਿੱਠੀਆਂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

## ਇਕ ਸੁੰਦਰ ਘਟਨਾ

ਗੁਜਰਵਾਲ (ਨਾਰੰਗਵਾਲਾ ਦੇ ਨੇੜੇ ਦਾ ਪਿੰਡ) ਦੀ ਸਿੰਘ ਸਭਾ ਦਾ ਸਾਲਾਨਾ ਦੀਵਾਨ ਹੈ। ਸੰਗਤ ਸਿੰਘ ਸਭਾ ਦੇ ਮਕਾਨ ਵਿਚ ਢਕੋ ਢਕੀ ਜੁੜ ਰਹੀ ਹੈ। ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅੰਮ੍ਰਿਤ ਵੇਲੇ ਸ੍ਰੀ ਅੰਮ੍ਰਿਤਸਰ ਜੀ ਦੇ ਰਾਗੀ ਸਿੰਘਾਂ ਵਲੋਂ ਹੋ ਰਿਹਾ ਹੈ। ਉਸ ਵੇਲੇ ਮੈਂ ਅਜਿਹਾ ਮਗਨ ਹੋ ਕੇ ਅਨੰਦ ਲੈ ਰਿਹਾ ਸਾਂ ਕਿ ਇਹ ਮੇਰੀ ਜ਼ਿੰਦਗੀ ਵਿਚ ਪਹਿਲਾ ਦਿਨ ਸੀ। ਮੈਨੂੰ ਸਤਿਸੰਗਤ ਸੱਚਮੁੱਚ ਬੈਕੁੰਠ ਰੂਪ ਪ੍ਰਤੀਤ ਹੋਈ। ਮੈਨੂੰ ਚਾਰ ਚੁਫੇਰੇ ਅੰਮ੍ਰਿਤ ਬਰਖਾ ਹੁੰਦੀ ਤੇ ਮਿੱਠੀ ਮਿੱਠੀ ਫੁਹਾਰ ਪੈਂਦੀ ਮੇਰੇ ਚਾਰ ਚੁਫੇਰੇ ਪ੍ਰਤੱਖ ਪ੍ਰਤੀਤ ਹੋਈ। ਅਕਾਸ਼ ਅੰਮ੍ਰਿਤ ਦੀਆਂ ਲਹਿਰਾਂ ਨਾਲ ਭਰਿਆ ਤੇ ਡਲ੍ਹ ਡਲ੍ਹ ਕਰਦਾ ਸਰੋਵਰ ਹੀ ਪ੍ਰਤੀਤ ਹੋਵੇ ਜਿਸ ਦੇ ਵਿਚ ਬੈਠਾ ਮੇਰਾ ਸਮੁੱਚਾ ਸਰੀਰ ਇਸ਼ਨਾਨ ਕਰ ਰਿਹਾ ਹੈ, ਪਰ ਸਰੀਰ ਦੇ ਅੰਦਰ ਗਤਿ ਅਜੇ ਉਹ ਅੰਮ੍ਰਿਤ ਮੱਜਨੀ ਕਰਨਾ ਨਹੀਂ ਵਰਤੀ ਪ੍ਰਤੀਤ ਹੁੰਦੀ। ਪਰ ਰਸ ਸਰੀਰ ਰੂਪੀ ਭਵਸਾਗਰ ਦੇ ਅੰਦਰ ਅੰਮ੍ਰਿਤ ਸਰੋਵਰੀ ਸੁਖ ਸਾਗਰ ਵਿਚੋਂ ਲੀਨ ਹੋਣ ਆ ਰਿਹਾ ਹੈ। ਮਾਨੋਂ ਮੈਂ ਇਸ ਲੋਕ ਵਿਚ ਹੀ ਨਹੀਂ। ਏਸ ਮਗਨਤਾ ਵਿਚ ਬੈਠੇ ਨੂੰ ਮੈਨੂੰ ਕੀ ਪ੍ਰਤੀਤ ਹੋਇਆ ਕਿ ਇਕ ਗੁਰੂ ਕਾ ਪਿਆਰਾ ਪੰਜਾਂ ਪਿਆਰਿਆਂ ਵਿਚੋਂ ਮੇਰੀ ਓਰ ਮੇਰੇ ਪਿੱਠ ਪਿਛੇ ਵਲ ਤੁਰਿਆ ਰਿਹਾ ਹੈ। ਐਸਾ ਭਾਸੇ ਕਿ ਸੱਚਖੰਡ ਤੋਂ ਆ ਰਿਹਾ ਹੈ ਤੇ ਸੱਚਖੰਡ ਨੂੰ ਮੈਨੂੰ ਲੈ ਜਾਣ ਲਈ ਆ ਰਿਹਾ ਹੈ। ਆਪਣੀ ਅਚੱਲ ਮਗਨਾਨੰਦ ਸਮਾਧੀ ਵਿਚ ਸਾਮ੍ਹਣੇ ਕੀਰਤਨ ਹੋ ਰਿਹਾ ਦੇਖ ਰਿਹਾ ਹਾਂ ਤੇ ਪਿੱਠ ਪਿਛੇ ਪਿਆਰੇ ਨੂੰ ਪ੍ਰੇਮ ਲਟਕ ਵਿਚ ਤੇ ਸਚਖੰਡੀ ਧੁਨ ਵਿਚ ਆਉਂਦਾ ਦੇਖ ਰਿਹਾ ਹਾਂ। ਮਾਨੋ ਮੇਰੇ ਪਿਛਲੇ ਪਾਸੇ ਭੀ ਦੋ ਅੱਖਾਂ ਉਹ ਦ੍ਰਿਸ਼ਯ ਦੇਖਣ ਵਾਲੀਆਂ ਹੋਰ ਲੱਗੀਆਂ ਹੋਈਆਂ ਹਨ। ਪਰ ਇਹ ਸਾਰਾ ਨਜ਼ਾਰਾ ਮੇਰੇ ਭਾ ਦਾ ਧਰਤੀ ਅਸਮਾਨ ਦੇ ਮੱਧ ਵਿਚ ਵਰਤ ਰਿਹਾ ਜਾਪਦਾ ਹੈ। ਉਹੋ ਗੱਲ ਹੋਈ ਜਿਵੇਂ ਉਹ ਪਿਆਰਾ ਮੇਰੀ ਓਰ ਆਉਂਦਾ ਹੀ ਦਿਸ ਰਿਹਾ ਸੀ। ਸੱਚਮੁੱਚ ਹੀ ਮਲਕੜੇ ਜਿਹੇ ਮੇਰੇ ਪਿਛੇ ਆਣ ਖੜੋਤਾ ਤੇ ਆਪਣੀ ਦਿਬ ਚੁੰਭਕ ਹਸਤ ਕਮਲ ਦੀ ਉਂਗਲੀ ਨਾਲ ਮੈਨੂੰ ਟੁੰਬ ਕੇ ਇਕ ਆਕ੍ਰਖਣ ਸ਼ਕਤੀ ਨਾਲ ਆਪਣੇ ਨਾਲ ਲੈ ਤੁਰਿਆ, ਫੇਰ ਪਿਛਾਂਹ ਉਸੇ ਓਰ ਨੂੰ ਜਿਧਰੋਂ ਆਇਆ ਸੀ। ਤੇ ਮੂੰਹੋਂ ਕੁਛ ਨਹੀਂ ਬੋਲਿਆ ਤੇ ਮੈਥੋਂ ਭੀ ਹੁੱਤ ਨਹੀਂ ਹੋਈ। ਪਿਛੇ ਲਗ ਤੁਰਿਆ। ਕੀਰਤਨ ਅਖਾੜੇ ਵਿਚੋਂ ਭਾਵੇਂ ਉੱਠਣ ਨੂੰ ਚਿੱਤ ਨਹੀਂ ਸੀ ਕਰਦਾ ਪਰ ਇਕ ਚਾਉਚਈਲੇ ਹੁਲਾਸ ਭਰੇ ਆਸ ਭਰੋਸੇ ਨਾਲ ਭਰਿਆ ਭਕੁੰਨਿਆਂ ਹੋਇਆ, ਕਿ ਸਚਖੰਡ ਵਲ ਨੂੰ ਲਿਜਾਇਆ ਜਾ ਰਿਹਾ ਹਾਂ, ਸਮਾਧੀ ਲਗੀ ਲਗਾਈ ਉਸ ਪਿਆਰੇ ਦੇ ਪਿਛੇ ਪ੍ਰੇਮ ਮੂਰਤ ਬਣਿਆਂ ਖਿਚਦਾ ਚਲਿਆ ਜਾ ਰਿਹਾ ਹਾਂ। ਮੈਨੂੰ ਨਹੀਂ ਪ੍ਰਤੀਤ ਹੁੰਦਾ ਕਿ ਮੇਰੇ ਪੈਰ ਤੁਰ ਰਹੇ ਹਨ ਯਾ ਡਿੰਘਾਂ ਭਰੀਆਂ ਜਾ ਰਹੀਆਂ ਹਨ। ਤੁਰਤੋ ਫੁਰਤ ਮੈਨੂੰ ਇਕ ਅਜਿਹੇ ਦਿੱਬ ਮੰਡਲ ਵਿਚ ਲਿਜਾ ਕੇ ਵਾੜਿਆ ਗਿਆ ਜਿਥੇ ਮੈਂ ਕੀ ਦੇਖਦਾ ਹਾਂ, ਸ਼ਾਂਤ ਵਰਤ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ। ਉਪਰ ਚੰਦੋਆ ਸਜਿਆ ਹੋਇਆ ਹੈ ਤੇ ਚੌਰ ਹੋ ਰਿਹਾ ਹੈ ਅਤੇ ਪੰਜੇ ਪਿਆਰੇ ਬੜੇ ਅਦਬ ਸਨਮਾਨ ਨਾਲ ਤਾਬੇ ਖੜ੍ਹੇ ਹਨ ਤੇ ਜਦੋਂ ਉਸ ਪਿਆਰੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਿਆ, ਜਾਣੀ ਏਹੋ ਜਿਹੀ ਭਾਉ ਭਾਵਨੀ ਸਹਿਤ ਮੱਥਾ ਟੇਕਦਾ ਮੈਂ ਅੱਗੇ ਕਿਸੇ ਨੂੰ ਦੇਖਿਆ ਹੀ ਨਹੀਂ ਸੀ। ਮੈਂ ਭੀ ਉਸੇ ਤਰ੍ਹਾਂ ਦੀ ਭਾਵਨੀ ਵਿਚ ਨਿਮਰੀ ਭੂਤ ਹੋ ਕੇ ਮੱਥਾ ਟੇਕਿਆ, ਪਰ ਮੇਰਾ ਟੇਕਿਆ ਹੋਇਆ ਸੀਸ ਜਾਣੀ ਮੈਥੋਂ ਚੁਕਿਆ ਹੀ ਨਾ ਜਾਵੇ। ਉਸੇ ਪਿਆਰੇ ਨੇ ਥਾਪਨਾ ਦੇ ਕੇ ਮੈਨੂੰ ਸਾਵਧਾਨ ਕੀਤਾ। ਤਾਂ ਕੀ ਦੇਖਦਾ ਹਾਂ ਕਿ ਇਕ ਸਿੰਘ ਤਾਂ ਚੌਰ ਕਰਦਾ ਹੈ ਤੇ ਪੰਜ ਪਿਆਰੇ ਸਨਮੁਖ ਖੜ੍ਹੇ ਮੈਨੂੰ ਪੁੱਛ ਰਹੇ ਹਨ ਕਿ ਅੰਮ੍ਰਿਤ ਛਕਣ ਦੀ ਅਭਿਲਾਖਾ ਹੈ? ਦਾਸ ਤੋਂ ਜਾਣੀ ਮੂੰਹੋਂ ਤਾਂ ਕੁਛ ਨਹੀਂ ਬੋਲ ਹੁੰਦਾ, ਪਰ ਰੂਹੋਂ ਇਹ ਉਤਰ ਮਾਨੋਂ ਆਪੋਂ ਹੀ ਇਕ ਅਗੰਮੀ ਤਰੀਕੇ ਨਾਲ ਦੇ ਰਿਹਾ ਹਾਂ। ਜੀ! ਜੇ ਦਾਸ ਅੰਮ੍ਰਿਤ ਦਾ ਅਧਿਕਾਰੀ ਹੈ ਤਾਂ ਛਕਾ ਦਿਓ, ਛਕਣ ਦੀ ਅਭਿਲਾਖਾ ਤਾਂ ਬਹੁਤ ਹੈ ਏਦੂੰ ਉਤਮ ਸਮਾਂ ਹੋਰ ਕਿਹੜਾ ਜੁੜਨਾ ਹੈ। ਮੇਰੇ ਧੰਨ ਭਾਗ ਹਨ। ਤਾਂ ਫੇਰ ਹੁਕਮ ਹੋਇਆ ਕਿ ਜੇ ਤੁਹਾਡੀ ਇਸਤਰੀ ਭੀ ਜਹਾਜ਼ ਚੜ੍ਹਨ ਨੂੰ ਤਿਆਰ ਹੈ ਤਾਂ ਨਾਲ ਹੀ ਉਸ ਨੂੰ ਲੈ ਆਓ। ਜਦ ਏਨੀ ਆਵਾਜ਼ ਮੇਰੀ ਕੰਨੀ ਪਈ ਮਾਨੋਂ ਮੇਰੀ ਮਗਨ ਮੂਰਛਤਾ ਖੁਲ੍ਹ ਗਈ। ਜਾਣੋ ਉਸ ਦਿਬ ਪਰਲੋਕੀ ਨਜ਼ਾਰੇ ਦਾ ਡਰਾਪਸੀਨ ਹੋ ਗਿਆ ਅਰਥਾਤ ਉਸ ਨਜ਼ਾਰੇ ਪਰ ਪਰਦਾ ਪੈ ਗਿਆ ਤੇ ਉਹ ਸਾਰਾ ਖੇਲ੍ਹ ਅੱਖਾਂ ਅੱਗੋਂ ਜਾਂਦਾ ਰਿਹਾ। ਮੈਂ ਕੀ ਦੇਖਦਾ ਹਾਂ ਕਿ ਮੈਂ ਇਸੇ ਦੁਨੀਆਂ ਵਿਚ ਬੈਠਾ ਹਾਂ ਤੇ ਸ੍ਰੀ ਗੁਰੂ ਸਿੰਘ ਸਭਾ ਗੁਜਰਵਾਲ ਦੇ ਇਕ ਕਮਰੇ ਵਿਚ ਅੰਮ੍ਰਿਤ ਪ੍ਰਚਾਰ ਦੀ ਨਮਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆਂ ਪੰਜ ਪਿਆਰੇ ਖੜ੍ਹੇ ਹਨ ਤੇ ਉਹੋ ਪਿਆਰਾ ਜੋ ਮੈਨੂੰ ਕੀਰਤਨ ਮੰਡਲ ਵਿਚੋਂ ਉਠਾ ਕੇ ਲਿਆਇਆ ਸੀ, ਜਾਂ ਦੇਖਾਂ ਤਾਂ ਇਕ ਪ੍ਰੇਮੀ ਸਿੰਘ ਨਿਕਲਿਆ। ਜਾਣੋ ਸਾਰੇ ਪਿਆਰੇ ਸਣੇ ਗ੍ਰੰਥੀ ਸਿੰਘ ਦੇ ਆਪਣੇ ਦਿਬ ਸੂਖਛਮ ਸਰੂਪੀ ਜਾਮੇ ਵਿਚੋਂ ਹੋਰ ਦੀ ਹੋਰ ਕਾਇਆਂ ਪਲਟ ਕੇ ਸਥੂਲ ਸਰੀਰ ਦੇ ਜਾਮੇ ਵਿਚ ਆ ਗਏ ਹਨ। ਮੈਂ ਉਨ੍ਹਾਂ ਨੂੰ ਆਖਿਆ ਕਿ ਕੀ ਚੰਗਾ ਹੁੰਦਾ ਕਿ ਆਪ ਮੈਨੂੰ ਇਕੱਲੇ ਨੂੰ ਹੀ ਅੰਮ੍ਰਿਤ ਬੇੜੇ ਤੇ ਚੜ੍ਹਾ ਦਿੰਦੇ। ਉਨ੍ਹਾਂ ਹੱਸ ਕੇ ਉਤਰ ਵਿਚ ਇਹ ਤੁਕ ਪੜ੍ਹੀ, ***ਦੀਨ ਦਇਆਲ ਭਰੋਸੇ ਤੇਰੇ॥ ਸਭੁ ਪਰਵਾਰੁ ਚੜਾਇਆ ਬੇੜੇ।*** ਤੇ ਆਖਿਆ ਆਪਣੀ ਪਤਨੀ ਨੂੰ ਭੀ ਤਿਆਰ ਕਰ ਲਵੋ, ਉਸ ਨੂੰ ਅੱਜ ਪਿਛਾਂਹ ਛੱਡ ਜਾਂਦੇ ਤਾਂ ਬਹੁਤ ਮੇਲੇ ਨਹੀਂ ਹੋਣੇ ਸਨ। ਹੋਰ ਭੀ ਏਸ ਪ੍ਰਕਾਰ ਦੇ ਬਚਨ ਆਖੇ ਜੋ ਮੇਰੇ ਯਾਦ ਨਹੀਂ। ਮੈਂ ਸਤਿ ਬਚਨ ਕਹਿ ਕੇ ਮੰਨਿਆ ਤੇ ਇਕ ਵਾਰ ਫੇਰ ਪੁਛਿਆ ਕਿ ਕੀ ਐਸਾ ਅਮੋਲਕ ਤੇ ਅਲੌਕਿਕ ਅਵਸਰ ਕਦੇ ਫੇਰ ਪ੍ਰਾਪਤ ਹੋ ਜਾਵੇ? ਤਾਂ ਬਚਨ ਹੋਇਆ ਕਿ ਏਸ ਤੋਂ ਭੀ ਵਧ ਕੇ। ਦਾਸ ਨੂੰ ਏਸ ਬਚਨ ਤੇ

ਪ੍ਰਤੀਤ ਆ ਗਈ ਤੇ ਉਤਸ਼ਾਹੀ ਰੰਗਾਂ ਵਿਚ ਉਸ ਅਵਸਰ ਨੂੰ ਉਡੀਕਣ ਲੱਗਾ। ਦਾਸ ਦੀ ਜਗਿਆਸਾ ਕਈ ਸਾਲਾਂ ਦੀ ਜਗਿਆਸਾ ਹੁਣ ਤੀਬਰ ਵੇਗ ਵਾਲੀ ਵੈਰਾਗ-ਪ੍ਰੇਮ-ਭਰੀ ਜਗਿਆਸਾ ਸੀ। ਮੇਰੇ ਅੰਮ੍ਰਿਤ ਛਕਣ ਦੇ ਅਧਿਕਾਰ ਉਤੇ ਪੰਥ ਮੁਖੀਆਂ ਦੀ ਮੋਹਰ ਲਗ ਚੁੱਕੀ ਸੀ। ਪਹਿਲੇ ਪਹਿਲ ਬਹੁਤ ਚਿਰ ਤਾਂ ਮੈਂ ਏਸ ਭੁਲੇਖੇ ਵਿਚ ਰਿਹਾ ਸੀ ਕਿ ਅੰਮ੍ਰਿਤ ਛਕਾਉਣ ਹਾਰੇ ਪੰਜਾਂ ਪਿਆਰਿਆਂ ਦੀ ਚੋਣ ਮੇਰੀ ਆਪਣੀ ਮਨਸ਼ਾ ਅਨੁਸਾਰ ਹੋਣੀ ਲੋੜੀਂਦੀ ਹੈ। ਪਰੰਤੂ ਇਹ ਖਿਆਲ, ਭੁਲੇਖਾ ਕਦੇ ਦਾ ਦੂਰ ਹੋ ਚੁੱਕਾ ਸੀ। **ਪਿਆਰਿਆਂ ਦੀ ਚੋਣ ਦਾ ਹੱਕ ਪ੍ਰਬੀਨ ਖਾਲਸਾ ਦੀਵਾਨ ਨੂੰ ਹੈ, ਨਾ ਕਿ ਅੰਮ੍ਰਿਤ ਅਭਿਲਾਖੀਆਂ ਦੀ ਨਿਜ ਮਰਜ਼ੀ ਵਾਲੀ ਮਤਿ ਨੂੰ। ਅੰਮ੍ਰਿਤ ਅਭਿਲਾਖੀ ਬਪੁੜੇ ਜਗਿਆਸੂ ਜੀਵਨ ਭਲਾ ਉਚ ਅੰਮ੍ਰਿਤ ਕਲਾ ਖਿਡਾਰੀ ਗੁਰਮੁਖ ਪਿਆਰਿਆਂ ਦੀ ਯੋਗਤਾ ਸਬੰਧੀ ਪ੍ਰੀਖਿਆ ਦਾ ਕੀ ਅਨੁਮਾਨ ਲਗਾ ਸਕਦੇ ਹਨ**? ਜੇ ਲਗਾਉਣਗੇ ਭੀ ਤਾਂ ਆਪਣੀ ਨੀਵੀਂ ਮਤਿ ਅਨੁਸਾਰ। ਪ੍ਰੰਤੂ ਅੱਜ ਦੇ ਚਮਤਕਾਰੇ ਨੇ ਤਾਂ ਸਾਫ ਫੈਸਲਾ ਕਰ ਦਿਤਾ ਕਿ ਜਿਹੋ ਜਿਹਾ ਕਿਸੇ ਜਗਿਆਸੂ ਦਾ ਅਧਿਕਾਰ ਹੋਊ ਤੇਹੋ ਜਿਹੇ ਹੀ ਅਮਰ ਫਲ ਤਿਸਨੂੰ ਅਮਰੀ ਭਾਣੇ ਦੇ ਅਮਰ (ਹੁਕਮ) ਨਾਲ ਲੱਗਣਗੇ। ਸਿਆਣਪ ਤੇ ਚਤੁਰਾਈ ਦੀ ਗਿਣਤੀ ਮਿਣਤੀ ਵਾਲੀਆਂ ਅਲਪੱਗ ਮੱਤਾਂ ਦੀ ਇਥੇ ਕੋਈ ਜਾ ਨਹੀਂ। ਸੋ ਮੈਂ ਹੁਣ ਇਸ ਪ੍ਰਕਾਰ ਦੀਆਂ ਸ਼ੁਭ ਚਿਤਵਣੀਆਂ ਨੂੰ ਛੱਡ ਕੇ ਅਕਾਲੀ ਅਮਰ ਦੇ ਤਕੀਏ ਤਾਣ ਚਾਉ, ਭਰੀਆਂ ਅਮਰੀ ਉਡੀਕਾਂ ਵਿਚ ਦਿਵਸ ਬਤੀਤ ਕਰਨ ਲੱਗਾ। ਆਪਣੀ ਪਤਨੀ ਵਲੋਂ ਮੈਂ ਉੱਕਾ ਹੀ ਅਵੇਸਲਾ ਸੀ, ਕਿਉਂਕਿ ਮੈਂ ਪੂਰਨ ਤੌਰ ਤੇ ਪਰਖ ਚੁੱਕਾ ਸੀ ਕਿ ਉਹ ਨਿਰਸੰਸੇ ਮੇਰੀ ਹਰ ਪ੍ਰਕਾਰ ਦੀ ਰਜ਼ਾ ਮਰਜ਼ੀ ਵਿਚ ਰਾਜ਼ੀ ਹੈ ਤੇ ਨਾ ਹੀ ਮੈਨੂੰ ਕੋਈ ਆਪਣੇ ਹੁਦਰੋਂ ਉਸ ਨੂੰ ਆਪਣੀ ਮਰਜ਼ੀ ਦੇ ਅਨੁਕੂਲ ਰੱਖਣ ਵਿਚ ਕੋਈ ਪ੍ਰੀਸ਼੍ਰਮ ਕਰਨਾ ਪਿਆ। ਉਹ ਮੇਰੀ ਆਤਮਾ ਬਿਰਤੀ ਦੇ ਵੇਗ ਨੂੰ ਵੇਖ ਵੇਖ ਆਪੋਂ ਹੀ ਉਸ ਦੇ ਅਨੁਸਾਰੀ ਹੁੰਦੀ ਗਈ। ਉਸ ਨੂੰ ਜਬਰਨ ਆਪਣੀ ਇੱਛਾ ਅਨੁਸਾਰੀ ਬਣਾਉਣ ਦਾ ਅਵਸਰ ਕਦੇ ਭੀ ਨਾ ਆਉਣਾ ਪਾਇਆ। ਮੇਰੇ ਸਾਰਖੀ ਰਹਿਤ-ਰਹਿਣੀ ਰਹਿਣ ਨੂੰ ਉਹ ਆਪੇ ਹੀ ਹਰ ਵਕਤ ਉਤਸ਼ਾਹ ਪੂਰਬਕ ਤਿਆਰ ਰਹਿੰਦੀ ਸੀ, ਇਹ ਇਕ ਬੀਬੀ ਦੇ ਸਤਿਸੰਗ ਦਾ ਫਲ ਸੀ ਕਿ ਮੇਰੀ ਪਤਨੀ ਨੂੰ ਅਜਿਹੀ ਸੁਮਤਿ ਪ੍ਰਾਪਤ ਹੋਈ।

ਇਕ ਕੁਲ ਤਾਰਕ ਬੀਬੀ - ਇਹ ਬੀਬੀ ਉਸ ਦੀ ਸਕੀ ਭੂਆ ਦੀ ਪੋਤਰੀ ਸੀ ਅਤੇ ਬਚਪਨ ਤੋਂ ਹੀ ਇਸ ਬੀਬੀ ਦੇ ਸੰਗ ਸਾਥ ਇਸ ਦਾ ਰਹਿਣਾ ਸਹਿਣਾ ਬਣਿਆ ਹੋਇਆ ਸੀ। ਏਸ ਬੀਬੀ ਜੈਸੀ ਗੁਰਮੁਖ ਬੀਬੀ ਮੇਰੇ ਦੇਖਣ ਅੰਦਰ ਪੰਥ ਵਿਚ ਕੋਈ ਵਿਰਲੀ ਹੀ ਭਾਵੇਂ ਆਈ ਹੋਵੇ, ਗੁਰਮਤਿ ਦੇ ਸਰਬ ਗੁਣਾਂ ਵਿਚ ਪ੍ਰਬੀਨ ਇਹ ਬੀਬੀ ਸੀ। ਗੁਰਮਤਿ ਵਿਦਿਆ ਵਿਚ ਇਹ ਬੀਬੀ ਐਸੀ ਨਿਪੁੰਨ ਸੀ ਜਿਸ ਦੀ ਦੂਜੀ ਮਿਸਾਲ ਕਿਤੇ ਵਿਰਲੀ ਹੀ ਹੋਵੇਗੀ। ਇਸ ਬੀਬੀ ਦੇ ਜੇ ਗੁਣ ਦੱਸਣ ਲੱਗਾਂ ਤਾਂ ਇਕ ਤਕੜੀ ਪੁਸਤਕ ਤਿਆਰ ਹੋ ਜਾਵੇ। ਅਫ਼ਸੋਸ! ਕਿ ਦਾਸ ਨੂੰ ਇਸ ਬੀਬੀ ਦਾ ਜੀਵਨ ਇਤਿਹਾਸ ਲਿਖਣ ਦਾ ਅਵਸਰ ਨਾ ਮਿਲਿਆ ਅਤੇ ਕੁਲਤਾਰ ਬੀਬੀ ਆਪਣੀ ਛੋਟੀ ਉਮਰ ਵਿਚ ਹੀ ਪ੍ਰਲੋਕ ਪਿਆਨਾ ਕਰ ਗਈ। ਪਰ ਇਸ ਛੋਟੀ ਜਿਹੀ ਆਪਣੀ ਜੀਵਨ ਯਾਤਰਾ ਵਿਚ ਜੋ ਜੋ ਗੁਰਸਿੱਖੀ ਦੇ ਪੂਰਨੇ ਪਾ ਗਈ ਉਹ ਪੰਥਕ ਔਜ ਨੂੰ ਉਜਲ ਕਰਨਹਾਰੇ ਹਨ। ਇਸ ਗੁਰੂ ਪਠਾਈ ਤੇ ਗੁਰੂ ਲੋੜ ਲਈ ਬੀਬੀ ਦੇ ਸਤਿਸੰਗ ਪ੍ਰਭਾਵ ਦੇ ਸਤਿਜੁਗੀ ਅਸਰ ਤਲੇ ਮੇਰੀ ਪਤਨੀ ਭੀ ਸੁਭਾਗ ਹੋ ਗਈ ਤੇ ਜੋ ਜੋ ਸਿਖਿਆ ਇਸ ਨੂੰ ਉਸ ਗੁਰਮੁਖ ਬੀਬੀ ਤੋਂ ਪ੍ਰਾਪਤ ਹੋਈ ਉਹ ਛੋਟੀ ਉਮਰ ਵਿਚ ਹੀ ਇਸ ਦੇ ਅੰਦਰ ਘਰ ਕਰ ਗਈ ਸੀ। ਇਸ ਲਈ ਮੇਰੇ ਇਸ਼ਾਰੇ ਦੀ ਭੀ ਲੋੜ ਨਾ ਪੈਂਦੀ ਸੀ ਕਿ ਮੇਰੀ ਹਸਬ ਮਨਸ਼ਾ ਗੁਰਸਿਖੀ ਦੀ ਜਗਿਆਸਾ ਵਾਲੀ ਧਾਰਨਾ ਇਹ ਆਪੇ ਹੀ ਧਾਰ ਲੈਂਦੀ ਸੀ। ਮੇਰੇ ਨਾਲ ਜਹਾਜ਼ ਚੜ੍ਹਨ ਦਾ ਇਸਨੂੰ ਦਿਲੀ ਪ੍ਰੇਮ ਸੀ। ਪ੍ਰੰਤੂ ਮੈਂ ਇਸ ਵਲੋਂ ਅਜਿਹਾ ਬੇਪ੍ਰਵਾਹ ਰਹਿੰਦਾ ਸੀ ਕਿ ਮੈਨੂੰ ਆਪਣੇ ਪ੍ਰੇਮ ਵੈਰਾਗ ਦੇ ਰੰਗਾਂ ਵਿਚ ਇਸ ਦਾ ਅਕਸਰ ਉੱਕਾ ਹੀ ਖਿਆਲ ਨਹੀਂ ਸੀ ਰਹਿੰਦਾ।

**ਜਹਾਜ਼ ਚੜ੍ਹਨ ਦਾ ਪ੍ਰਸੰਗ** - ਦਿਨ ਆਂਵਦੇ ਆਂਵਦੇ ਨੇੜੇ ਆ ਗਏ। ਮੇਰੇ ਨਵਜੀਵਨ, ਨਵੇਂ ਜਨਮ, ਸਤਿਗੁਰ ਦੇ ਘਰ ਜਨਮ ਦੇ ਗਵਨ ਮਿਟਾਵਨ ਦੇ ਦਿਨ ਅਤਿ ਨੇੜੇ ਆਣ ਪਹੁੰਚੇ ਪਰ ਆਏ ਬੇਖਬਰੇ। ਮੈਨੂੰ ਖਬਰ ਨਹੀਂ ਸੀ ਕਿ ਕਦੋਂ ਤੇ ਕਿਸ ਅਰਸੇ ਵਿਚ ਆਉਣੇ ਹਨ, ਮੈਂ ਤਾਂ ਦੀਵਾਨਿਆਂ ਵਾਂਗ ਗੁਰੂ ਦੇ ਦੀਵਾਨਾਂ ਦਾ ਭੰਵਰਾ ਬਣਿਆ ਫਿਰਦਾ ਰਹਿੰਦਾ ਸਾਂ ਤੇ ਇਹ ਉਮੈਦ ਬੱਝ ਹੀ ਚੁੱਕੀ ਸੀ ਕਿ ਅੱਜਕਲ੍ਹ ਗੁਰੂ ਦੀ ਦਰਗਾਹੋਂ ਇਸ ਅੰਮ੍ਰਿਤ ਦੇ ਜਾਚਕ ਨੂੰ ਖ਼ੈਰ ਪੈਣ ਵਾਲੀ ਹੀ ਹੈ। ਓੜਕ ਇਕ ਦਿਨ ਮਾਹੀ ਦੀ ਸੱਦ ਸੁਣੀ ਤੇ ਚਾਣ-ਚੱਕ ਹੀ ਮੇਰੇ ਕੰਨਾਂ ਅੰਦਰ ਇਹ ਸਰੋਤ ਪਈ ਕਿ ਬੱਕਾਪੁਰ ਨਗਰ (ਤਸੀਲ ਫਲੌਰ ਜ਼ਿਲਾ ਜਲੰਧਰ) ਵਿਖੇ ਗੁਰੂ ਖ਼ਾਲਸਾ ਜੀ ਦਾ ਅਦੁੱਤੀ ਦੀਵਾਨ ਸਜਣਾ ਹੈ ਤੇ ਉਥੇ ਅੰਮ੍ਰਿਤ ਦੇ ਇਲਾਹੀ ਭੰਡਾਰੇ ਭੀ ਗੁਰੂ ਦੀ ਦਰਗਾਹੋਂ ਵਰਤਣੇ ਹਨ। ਦਾਸ ਜੋ ਅੱਗੇ ਹੀ ਗੁਰੂ ਕੇ ਹਰ ਇਕ ਦੀਵਾਨ ਤੇ ਸਤਿਸੰਗ ਸਮਾਗਮ ਜਿਥੇ ਕਿਤੇ ਭੀ ਸੁਣਦਾ ਸੀ, ਧਾ ਕੇ ਲਾਹੇ ਲੈਣ ਨੂੰ ਉਥੇ ਅਪੜਿਆ ਕਰਦਾ ਸੀ, ਹੁਣ ਤੁਰਤ ਫੁਰਤ ਹੀ ਸੁਣਦੇ ਸਾਰ ਤਿਆਰ ਹੋ ਗਿਆ। ਹੋਰ ਕਈ ਇਕ ਪਿੰਡ ਦੇ ਸੱਜਣ ਤਿਆਰ ਹੋ ਗਏ। ਰਾਹ ਵਿਚ ਅਨੇਕਾਂ ਹੋਰ ਜੱਥੇ ਨਾਲ ਰਲ ਗਏ। ਫਲੌਰ ਸਟੇਸ਼ਨ ਤੋਂ ਉਤਰਦੇ ਹੀ ਢੋਲਕ ਛੈਣਿਆਂ ਨਾਲ ਸ਼ਬਦ ਕੀਰਤਨ ਹੋਣਾ ਅਰੰਭ ਹੋ ਗਿਆ ਤੇ ਦੀਵਾਨ ਅਸਥਾਨ ਤਾਈਂ ਕੀਰਤਨ ਹੁੰਦਾ ਚਲਿਆ ਗਿਆ। ਅਗਾਹਾਂ ਪੰਥ ਦੇ ਸਮੂੰਹ ਉਘੇ ਆਗੂਆਂ ਤੇ ਗੁੱਝੇ ਪ੍ਰੇਮੀਆਂ ਗੁਰਮੁਖ ਜਨਾਂ ਦੀ ਪੂਰਨ ਇਕੱਤ੍ਰਤਾ ਸੀ। ਗੱਲ ਕੀ ਸਰਬ ਕਲਾ ਸੰਪੂਰਨ ਸ਼ਾਨ ਵਾਲਾ ਖਾਲਸਾ ਦੀਵਾਨ ਜੋ ਮੈਂ ਆਪਣੀ ਉਮਰ ਵਿਚ ਪਹਿਲੇ ਪਹਿਲੇ ਦੇਖਿਆ, ਏਹੋ ਸੀ। ਇਸ ਦੀਵਾਨ ਸਬੰਧੀ ਹੋਰ ਅਧਿਕ ਜ਼ੋਰ ਦੀ ਲਿਖਣ ਦੀ ਏਥੇ ਲੋੜ ਨਹੀਂ। ਮੈਂ ਨਿਮਗਨ ਹੋਇਆ ਪੂਰਨ ਉਤਸ਼ਾਹ ਵਿਚ ਬੈਠਾ ਝੂਮ ਰਿਹਾ ਸੀ ਕਿ ਭਰੇ ਦੀਵਾਨ ਵਿਚ ਮੁਕਾਮੀ ਪਰਿਵਾਰ ਦੇ ਨਾਲ ਇਕ ਬਾਟੇ ਵਿਚ ਅੰਮ੍ਰਿਤ ਛਕਣ ਹਾਰਿਆਂ ਦੇ ਨਿਤਰਨ ਦੀ ਸੱਦ ਪਈ ਤਾਂ ਦਾਸਨੂੰ ਕਿਸੇ ਤਾਕਤ ਨੇ ਉਕਸਾ ਕੇ ਉਠਾ ਦਿਤਾ। ਖੜ੍ਹੇ ਹੋਣ ਸਾਰ ਦਾਸ ਨੇ ਦੋਇ ਕਰ ਜੋੜ ਬੇਨਤੀ

ਕੀਤੀ ਕਿ ਜੇ ਗੁਰੂ ਪੰਥ ਦਾਸ ਨੂੰ ਇਸ ਯੋਗ ਸਮਝਦਾ ਹੈ ਕਿ ਇਸ ਉਤਮ ਜਗਿਆਸੂ ਪਰਿਵਾਰ ਦੇ ਸੰਗ ਸਾਥ ਅੰਮ੍ਰਿਤ ਛਕਾਇਆ ਜਾਵੇ ਤਾਂ ਦਾਸ ਆਪਣੇ ਅਹੋ ਭਾਗ ਸਮਝ ਕੇ ਛਕਣ ਨੂੰ ਤਿਆਰ ਹੈ। ਮੇਰੇ ਸੁਭਾਗ ਭਾਗਾਂ ਨੂੰ ਬੇਨਤੀ ਪ੍ਰਵਾਨ ਹੋਈ ਤੇ ਮੇਰੇ ਨਾਲ ਚਾਰ ਹੋਰ ਅੰਮ੍ਰਿਤ ਅਭਿਲਾਖੀ ਸਾਡੇ ਪਿੰਡ ਦੇ ਤਿਆਰ ਹੋ ਗਏ। ਫੇਰ ਬਹੁਤ ਸਾਰੇ ਤਿਆਰ ਹੋ ਗਏ। ਛਾਨ ਬੀਨ ਕਰਕੇ ਜੋ ਅਧਿਕਾਰੀ ਸੇ, ਸੋ ਰੱਖੇ ਗਏ ਅਤੇ ਸਕੇਸ਼ ਇਸ਼ਨਾਨ ਕਰਾ ਕੇ ਅੰਮ੍ਰਿਤ ਸੰਚਾਰ ਮੰਡਲ ਅੰਦਰ ਦਾਖਲ ਹੋਣ ਲਈ ਸਨਮਾਨੇ, ਪ੍ਰਮਾਨੇ ਗਏ। ਇਸ ਤੋਂ ਅੱਗੇ ਮੈਂ ਆਪ ਨੂੰ ਸੰਖੇਪ ਤੌਰ ਤੇ ਲਿਖ ਹੀ ਚੁੱਕਾ ਹਾਂ ਕਿ ਕਿਵੇਂ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਹੀ ਪੰਜਾਂ ਪਿਆਰਿਆਂ ਤੋਂ ਭਿੰਨ ਇਕ ਸਿੰਘ ਸੱਜਣ ਵਲੋਂ ਗੁਰ ਮੰਤਰ ਦਿਤਾ ਗਿਆ, ਜਿਸ ਕਰਕੇ ਅੰਮ੍ਰਿਤ ਦੀ ਪੂਰਨ ਕਲਾ ਵਰਤਨ ਵਿਚ ਵਿਘਨ ਪਿਆ ਅਤੇ ਨਾਮ ਦ੍ਰਿੜ੍ਹ ਨਾ ਹੋਣ ਦੇ ਕਾਰਣ ਅਭਿਆਸ ਦਾ ਪ੍ਰਵਾਹ ਤਾਬੜ ਤੋੜ ਹੀ ਨਾ ਤੁਰ ਪਿਆ। ਪ੍ਰੰਤੂ ਇਸ ਵਿਚ ਰੰਚਕ ਸੰਦੇਹ ਨਹੀਂ ਕਿ ਦਾਸ ਦੀ ਕਾਇਆ ਪਲਟ ਗਈ ਅਤੇ ਸੱਚਮੁਚ ਨਵਾਂ ਜਨਮ ਨਵ-ਜੋਬਨ ਵਾਲਾ ਜਨਮ ਹੋ ਗਿਆ ਪ੍ਰਤੱਖ ਪ੍ਰਤੀਤ ਹੋਇਆ ਅਤੇ ਜੋ ਰਹਿਤ ਰਹਿਣੀ ਉਸ ਸਮੇਂ ਦ੍ਰਿੜ੍ਹ ਕਰਾਈ ਗਈ ਮਾਨੋ ਉਸ ਦੇ ਪਾਲਣ ਦੀ ਪ੍ਰਤਿਗਿਆ ਸਿਰਾਂ ਧੜਾਂ ਦੇ ਦਾਈਏ ਨਾਲ ਨਿਬਾਹੁਣ ਦੀ ਹੋ ਗਈ। ਦਾਸ ਨੂੰ ਜੋ ਭੀ ਹੁਕਮ ਗੁਰਮਤਿ ਅਸੂਲਾਂ ਦੀ ਰਹਿਤ ਰਹਿਣੀ ਆਦਿ ਦੇ ਪੰਜਾਂ ਪਿਆਰਿਆਂ ਨੇ ਦ੍ਰਿੜ੍ਹਾਏ ਗੁਰੂ ਦਸ਼ਮੇਸ਼ ਜੀ ਦਾ ਸ਼ਾਖਸਾਤ ਸਨਮੁਖੀ ਹੁਕਮ ਪ੍ਰਤੀਤ ਹੋਏ ਜੋ ਕਿ ਕੇਵਲ ਗੁਪਤ ਕਲਾ ਵਿਚ ਸੀਨਾ ਬਸੀਨਾ ਗੁਰੂ ਖਾਲਸਾ ਦਵਾਰਾ ਸੰਚਰਤ ਹੁੰਦੇ ਧੁਰੋਂ ਹੀ ਚਲੇ ਆਉਂਦੇ ਹਨ। ਇਨ੍ਹਾਂ ਹੁਕਮਾਂ ਉਤੇ ਚੱਲਣ ਦੇ ਪ੍ਰਤੱਖ ਪੂਰਨੇ ਪਾਉਣ ਨੂੰ ਦਾਸ ਨੇ ਗੁਰਮਤਿ ਬਿਬੇਕ ਕਰਕੇ ਜਾਣਿਆ ਅਤੇ ਇਨ੍ਹਾਂ ਧਾਰਨਾ ਦੇ ਅਨੁਸਾਰੀ ਰਹਿਣ ਨੂੰ ਹੀ ਕਲਿਆਣਕਾਰੀ ਸਮਝਿਆ। ਗੁਰੂ ਘਰ ਵਿਖੇ ਨਵਾਂ ਜਨਮ ਹੋਣ ਕਰਕੇ ਜਿਉਂ ਕੇ ਤਿਉਂ ਰਹਿਤ ਰਹਿਣੀ ਦੇ ਖ਼ਾਲਸਾ ਜੀ ਨਾਲ ਖਾਨ ਪਾਨ ਦੀ ਵਰਤੋਂ ਰੱਖਣ ਦਾ ਡੂੰਘਾ ਤੇ ਜਾਦੂ ਭਰਿਆ ਅਕਸ ਹਿਰਦੇ ਉਤੇ ਬੈਠ ਕੇ ਦ੍ਰਿੜ੍ਹ ਹੋ ਗਿਆ। ਮੁਕਦੀ ਗੱਲ ਇਹ ਕਿ ਅੰਮ੍ਰਿਤ ਛਕ ਕੇ ਗੁਰੂ ਕੀ ਰਹਿਤ ਰਹਿਣੀ ਦੀ ਉਚ ਭਾਵਨਾ ਨਾਲ ਭਰੇ ਭਕੁੰਨੇ ਹੋਏ ਜਦ ਮੁੜ ਸੰਸਾਰੀ ਸਬੰਧ ਦੇ ਕਲਪਤ ਘਰ ਵਿਖੇ ਆਏ ਤਾਂ ਅੱਗੋਂ ਦਾਸ ਦੀ ਕਾਇਆ ਪਲਟ ਕ੍ਰਾਂਤੀ ਤੇ ਕ੍ਰਿਆ ਨੂੰ ਦੇਖ ਕੇ ਸਭਨਾਂ ਦੇ ਭਾ ਦਾ ਅਚੰਭਾ ਹੋ ਗਿਆ। ਸੰਸਾਰੀ ਪਰਿਵਾਰ ਸਾਰੇ ਦਾ ਸਾਰਾ ਅਜੇ ਪਰਮਾਰਥੀ ਬੇੜੇ ਪਰ ਚੜ੍ਹਿਆ ਨਹੀਂ ਸੀ। ਬੇ ਅੰਮ੍ਰਿਤੀਆਂ ਦੇ ਹੱਥੋਂ ਬਣਿਆ ਭੋਜਨ ਖਾਣਾ ਨਹੀਂ ਸੀ। ਪਤਨੀ ਐਤਕੀ ਭੀ ਦੇਵਨੇਤ ਨਾਲ ਆਪਣੇ ਪੇਕੇ ਘਰ ਗਈ ਹੋਣ ਕਰਕੇ ਸਾਂਝੀਵਾਲ ਹੋਣੋਂ ਰਹਿ ਗਈ ਸੀ ਤੇ ਉਸ ਦੇ ਉਥੋਂ ਆਉਣ ਪਸਚਾਤ ਹੀ ਉਸ ਦੇ ਜਹਾਜ਼ ਚੜ੍ਹਨ ਦਾ ਸਮਾਗਮ ਬੱਝਣਾ ਸੀ। ਮਾਤਾ ਪਿਤਾ ਆਦਿਕ ਹੋਰ ਪਰਿਵਾਰ ਨੂੰ ਮੈਂ ਕਹਿ ਭੀ ਨਹੀਂ ਸਕਦਾ ਸੀ। ਆਪਣੇ ਗੱਫੇ ਆਪਣੀ ਹੱਥੀਂ ਹੀ ਸਜਾਉਣ ਲਗ ਪਿਆ। ਕਦੇ ਸਾਰੀ ਉਮਰ ਵਿਚ ਪ੍ਰਸ਼ਾਦਾ ਨਹੀਂ ਸੀ ਸਜਾਇਆ। ਮੇਰੀ ਘਾਲਣਾ ਦੀ ਸਚਾਈ ਦਾ ਕੁਛ ਅਸਰ ਪਿਆ, ਕੁਛ ਕੁਦਰਤੀ ਪ੍ਰੇਰਨਾ ਹੋਈ, ਸ਼ਾਇਦ ਮੋਹ ਮਮਤਾ ਦਾ ਭੀ ਕੁਛ ਅੰਸ ਹੋਣਾ ਹੈ। ਘਾਲ ਘਾਲਦੇ ਨੂੰ ਮਸਾਂ ਦੋ ਕੁ ਮਹੀਨੇ ਹੀ ਹੋਏ ਸਨ ਕਿ ਗੁਰੂ ਦੀ ਕ੍ਰਿਪਾਲਤਾ ਦਵਾਰਾ ਸਾਰੇ ਦਾ ਸਾਰਾ ਪਰਿਵਾਰ ਅੰਮ੍ਰਿਤ ਛਕ ਕੇ ਖ਼ਾਲਸਾ ਸਜ ਗਿਆ ਤੇ ਸਿੰਘਣੀ ਭੀ ਪੇਕੇ ਘਰੋਂ ਆ ਕੇ ਤਿਆਰ-ਬਰ-ਤਿਆਰ ਸਜ ਗਈ। ਫੇਰੇ ਘੇਰੇ ਤੋੜ ਕੇ ਆਨੰਦ ਵਿਵਾਹ ਹੋਇਆ ਤੇ ਅਨੰਦੋ ਅਨੰਦ ਵਰਤ ਗਿਆ।

**ਦੀਵਾਨਾਂ ਤੇ ਸਤਿਸੰਗ ਮੰਡਲਾਂ ਦੇ ਲਾਹੇ** – ਇਸ ਬਿਧ ਜਦ ਸਮੂੰਹ ਪਵਿਾਰ ਦਾ ਸੁਧਾਰ ਗੁਰਮਤਿ ਅਨੁਸਾਰ ਹੋ ਗਿਆ। ਤਦ ਘਰ ਵਿਚ ਰਹਿ ਕੇ ਹੀ ਪ੍ਰਮਾਰਥੀ ਜੀਵਨ ਪਰਵਾਨ ਗ੍ਰਿਸਤ ਉਦਾਸ ਵਾਲਾ ਰਾਜ ਯੋਗ ਸੁਖੈਨ ਹੀ ਬਤੀਤ ਹੋਣ ਲੱਗਾ ਅਤੇ ਗੁਰੂ ਕੀਆਂ ਸੰਗਤਾਂ ਵਿਚ ਚੱਤੋ ਪਹਿਰ ਵਿਹਾਉਣ ਲੱਗੀ। ਖਾਸ ਪਿੰਡ ਵਿਚ ਹੀ ਸ਼ਬਦੀ ਜੱਥਾ ਸੋਹਣੇ ਰੰਗਾਂ ਵਿਚ ਸਜ ਗਿਆ। ਚਾਹੇ ਪਿੰਡ ਵਿਚ ਹੋਰ ਕਈ ਸਿੰਘ ਸਜ ਗਏ ਸਨ ਤੇ ਕਈ ਘਰਾਣਿਆਂ ਦੇ ਘਰਾਣੇ ਖਾਲਸਾ ਧਰਮ ਦੇ ਧਾਰਨੀ ਹੋ ਗਏ ਸਨ, ਪਰੰਤੂ ਪੂਰੀ ਰਹਿਤ ਬਿਬੇਕ ਵਾਲੇ ਜੀਵਨ ਵਿਰਲੇ ਹੀ ਸਨ, ਇਨ੍ਹਾਂ ਦੇ ਸੰਗ ਸਾਥ ਮਿਲ ਕੇ ਹੀ ਪਿੰਡ ਵਿਚ ਸਤਿਸੰਗ, ਕੀਰਤਨ ਦੇ ਅਨੰਦ ਲੈਣੇ ਅਤੇ ਬਾਹਰ ਦੀਵਾਨਾਂ ਉਤੇ ਭੀ ਜਾਣਾ। ਉਥੇ ਜਾ ਕੇ ਕੇਵਲ ਸ਼ਬਦ ਕੀਰਤਨ ਰੂਪੀ ਸਤਿਸੰਗ ਦੇ ਲਾਹੇ ਲੈਣੇ। ਜਿਨ੍ਹਾਂ ਦੀਵਾਨਾਂ ਪਰ ਤਿਆਰ-ਬਰ-ਤਿਆਰ ਗੁਰੂ ਦੇ ਲੰਗਰ ਦਾ ਪ੍ਰਬੰਧ ਨਹੀਂ ਸੀ ਹੁੰਦਾ ਉਥੇ ਅਸੀਂ ਆਪ ਹੀ ਆਪਣੇ ਹੱਥੀਂ ਗੱਫੇ ਸਜਾਉਂਦੇ ਤੇ ਬਾਕੀ ਸਮਾਂ ਕੀਰਤਨ ਸੁਣਨ ਤੇ ਕੀਰਤਨ ਕਰਨ ਵਿਚ ਬਤੀਤ ਕਰਦੇ। ਫੇਰ ਖਾਸ ਪਿੰਡ ਨਾਰੰਗਵਾਲ ਵਿਚ ਹੀ ਕਈ ਦੀਵਾਨ ਉਪਰੋਂ ਥਲੀ ਹੋਏ ਤੇ ਅਨੇਕਾਂ ਸਿੰਘ ਸਜੇ, ਚਾਹੇ ਸਿਰੇ ਤਾਂ ਵਿਰਲੇ ਹੀ ਚੜ੍ਹੇ ਪਰ ਸ਼ਬਦੀ ਜੱਥਾ ਤਕੜੀਆਂ ਲਹਿਰਾਂ ਵਿਚ ਹੋ ਗਿਆ। ਫੇਰ ਤਾਂ ਜਿੱਥੇ ਭੀ ਦੂਰ ਨੇੜੇ ਦੀਵਾਨ ਹੋਣਾ ਇਸ ਜੱਥੇ ਨੂੰ ਖਾਸ ਸੱਦੇ ਦਵਾਰਾ ਬੁਲਾਇਆ ਜਾਣਾ। ਐਸਾ ਸ਼ਾਇਦ ਹੀ ਕੋਈ ਸਤਿਸੰਗ ਸਮਾਗਮ ਹੋਊ ਜਿਥੇ ਜਾ ਕੇ ਅਸੀਂ ਸੱਚੇ ਸਤਿਸੰਗ ਮਈ ਲਾਹੇ ਨਹੀਂ ਲਏ ਹੋਣਗੇ। ਵੀਹ ਵੀਹ, ਤੀਹ ਤੀਹ ਕੋਹਾਂ ਤਕ ਪੈਦਲ ਤੁਰ ਕੇ ਹੀ ਜਾਣਾ ਤੇ ਦੀਵਾਨ ਅਸਥਾਨ ਵਿਚ ਪਹੁੰਚਣਾ। ਇਸ ਬਿਧ ਬੜਾ ਲੰਮਾ ਚੌੜਾ ਵਿਸਥਾਰ ਹੈ, ਬਹੁਤੀ ਲੋੜ ਹੋਵੇ ਤਾਂ ਹੋਰ ਸੱਜਣਾਂ ਨੂੰ ਵਿਸਥਾਰ ਪੂਰਬਕ ਪੁੱਛ ਸਕਦੇ ਹੋ। ਪਰ ਮੈਂ ਥੋੜ੍ਹੇ ਜਿਹੇ ਵਿਚ ਹੀ ਮੁਕਾ ਦੇਣਾ ਚਾਹੁੰਦਾ ਹਾਂ ਕਿ ਇਸ ਪ੍ਰਕਾਰ ਸੰਗਤਾਂ ਸੰਗ ਨਿਰੋਲ ਸਤਿਸੰਗ ਸਮਾਗਮਾਂ ਵਿਚ ਵਿਹਾਉਂਦਿਆਂ ਹੋਇਆਂ ਕੁਛ ਸਮਾਂ ਬੀਤ ਗਿਆ ਤੇ ਫਿਰ ਉਹ ਸਮਾਂ ਆ ਗਿਆ ਜਦੋਂ ਕਿ ਐਬਟਾਬਾਦ ਦੇ ਤਿਆਰੇ ਹੋ ਗਏ। ਇਸ ਪ੍ਰਥਾਇ ਆਪ ਪ੍ਰਤੀ ਅੱਗੇ ਹੀ ਖਾਸ ਸਮਾਚਾਰ ਪਠਾ ਚੁੱਕਾ ਹਾਂ।



# ਅੰਮ੍ਰਿਤ ਵੇਲਾ ਸਚੁ ਨਾਉ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ***

ਸਾਧ ਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਸਦਕੇ ਸਾਰੇ ਸਤਿਸੰਗ ਵਿਚ ਜੁੜ ਬੈਠੇ ਹੋ। ਹਰੀ ਦਾ ਜਸ ਕੀਤਾ ਹੈ ਤੇ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਜਿਸ ਉਪਰ ਬਖਸ਼ਸ਼ ਹੋ ਜਾਵੇ, ਉਹੋ ਹੀ ਦੇ ਜਸ ਵਿਚ ਹਿੱਸਾ ਲੈ ਸਕਦਾ ਹੈ। ਚਾਹੇ ਕੋਈ ਹਰੀ ਜਸ ਕਰਦਾ ਹੈ, ਚਾਹੇ ਕੋਈ ਸੁਣਦਾ ਹੈ। ਸੁਣਨਾ ਵੀ ਬਹੁਤ ਉਚੀ ਅਵਸਥਾ ਹੋਇਆ ਕਰਦੀ ਹੈ। ਕੀਰਤਨ ਕਰਨਾ ਇਹ ਵੀ ਬਹੁਤ ਵੱਡੀ ਬਾਤ ਹੋਇਆ ਕਰਦੀ ਹੈ। ਮਹਾਰਾਜ ਕਹਿੰਦੇ ਜਿਸ ਨੂੰ ਬਖਸ਼ ਲਏ ਉਹ ਮਨੋ, ਤਨੋ, ਚਿੱਤ ਦੀ ਇਕਾਗਰਤਾ ਦੇ ਨਾਲ, ਹੇ ਪ੍ਰਭੂ! ਤੇਰਾ ਜਸ ਗਾਉਂਦਾ ਹੈ।

ਕਈ ਤਰੀਕਿਆਂ ਦੇ ਨਾਲ ਜਸ ਗਾਇਆ ਜਾਂਦਾ ਹੈ। ਕਈ ਪੈਸੇ ਵਾਸਤੇ ਗਾਉਂਦੇ ਨੇ, ਦੂਸਰਿਆਂ ਨੂੰ ਖੁਸ਼ ਕਰਨ ਵਾਸਤੇ ਗਾਉਂਦੇ ਨੇ। ਆਪਣਾ ਧਿਆਨ ਨਹੀਂ ਹੋਇਆ ਕਰਦਾ, ਦੂਸਰਿਆਂ ਦਾ ਹੁੰਦਾ ਹੈ ਕਿ ਜੇ ਮੈਂ ਇਸ ਤਰ੍ਹਾਂ ਦਾ ਸ਼ਬਦ ਪੜ੍ਹਾਂ ਤਾਂ ਇਹ ਬਹੁਤ ਚੰਗਾ ਲਗੇਗਾ ਦੂਸਰਿਆਂ ਨੂੰ, ਵਾਹਵਾ! ਕਰਨਗੇ, ਪ੍ਰਸੰਸਾ ਕਰਨਗੇ। ਉਹ ਬਹੁਤੀ ਉਚੀ ਬਾਤ ਨਹੀਂ ਹੋਇਆ ਕਰਦੀ। ਰਸਤੇ ਤਾਂ ਪੈ ਗਿਆ ਪਰ ਆ ਕੇ ਭਟਕ ਗਿਆ। ਇਕ ਉਹ ਹੁੰਦੇ ਨੇ ਜਿਹੜੇ ਤਨੋ ਮਨੋ ਹੋ ਕੇ ਜੋ ਸ਼ਬਦ ਦਾ ਭਾਵ ਹੈ, ਉਸ ਦੇ ਵਿਚ ਲੀਨ ਹੋ ਕੇ ਗਾਉਂਦੇ ਨੇ, ਉਹ ਸ਼ਬਦ ਦਾ ਰੂਪ ਹੋ ਜਾਂਦੇ ਨੇ। ਉਨ੍ਹਾਂ ਦਾ ਗਾਉਣਾ ਪ੍ਰਵਾਣ ਹੋਇਆ ਕਰਦਾ ਹੈ ਕਿਉਂਕਿ ਉਨ੍ਹਾਂ ਦਾ ਸਿੱਧਾ ਧਿਆਨ ਵਾਹਿਗੁਰੂ ਨਾਲ ਜੁੜਿਆ ਹੁੰਦਾ ਹੈ। ਕਈਆਂ ਦਾ ਸਰੋਤਿਆਂ ਦੇ ਨਾਲ ਹੁੰਦਾ ਹੈ, ਬਹੁਤ ਸਾਰੇ ਇਸ ਤੋਂ ਵੀ ਹੇਠਾਂ ਆ ਜਾਂਦੇ ਨੇ ਕਿ ਮੇਰਾ ਜਿਹੜਾ ਆਹ ਸ਼ਬਦ ਹੈ ਇਹ master piece (ਅਤਿ ਉਤਮ ਰਚਨਾ) ਹੈ। ਦੂਰੋਂ-ਦੂਰੋਂ ਫਰਮਾਇਸ਼ਾ ਆਉਂਦੀਆਂ ਨੇ, ਚਿੱਠੀਆਂ ਆਉਂਦੀਆਂ ਨੇ ਕਿ ਫਲਾਣਾ ਸ਼ਬਦ ਸੁਣਾਓ। ਉਹ master piece ਹੁੰਦਾ ਹੈ ਕਲਾ ਦੀ ਬਾਤ ਹੈ। ਪੈਸਾ ਬਹੁਤ ਆ ਜਾਂਦਾ ਹੈ। ਲੋਕ ਧੜਾ-ਧੜ ਆ ਕੇ ਪੈਸੇ ਭੇਟ ਕਰੀ ਜਾਂਦੇ ਨੇ। ਇਹ ਬਹੁਤ ਛੋਟੀ ਬਾਤ ਹੋਇਆ ਕਰਦੀ ਹੈ ਇਹ ਤਾਂ ਕੌਡੀਆਂ ਦੇ ਭਾਅ ਹੀਰੇ ਨੂੰ ਵੇਚਣ ਵਾਲੀ ਬਾਤ ਹੋਇਆ ਕਰਦੀ ਹੈ। ਇਹ ਤਾਂ ਕਲਾਕਾਰ ਦੀ ਅਦਾਇਗੀ ਹੈ ਚਾਹੇ ਉਸ ਨੇ ਬਾਣੀ ਪੜ੍ਹ ਲਈ ਚਾਹੇ ਕੋਈ ਗਾਣਾ ਗਾ ਲਿਆ। ਸੋ ਜਸ ਗਾਉਣ ਦੇ ਵਿਚ ਫਰਕ ਹੋਇਆ ਕਰਦਾ ਹੈ।

ਜਿਸ ਦੇ ਮਨ ਤੇ ਤਨ ਵਿਚ ਵਸ ਜਾਵੇ -

***ਹਰਿ ਮਨਿ ਤਨਿ ਵਸਿਆ ਸੋਈ॥ ਪੰਨਾ - 629***

ਮਨ ਵਿਚ ਵਸਣ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਸ ਤੋਂ ਬਗੈਰ ਕੋਈ ਹੋਰ ਫੁਰਨਾ ਹੀ ਨਹੀਂ ਆਉਂਦਾ। ਜੇ ਸਾਡੇ ਮਨ ਦੇ ਅੰਦਰ ਜਿਸ ਨਾਲ ਸਾਡੀ ਦੁਸ਼ਮਨੀ ਹੋਵੇ ਉਹ ਵਸ ਜਾਵੇ ਤਾਂ, ਹਰ ਵਕਤ ਅਸੀਂ ਬੁਰਾ ਚਿਤਵਦੇ ਹਾਂ ਉਸ ਦਾ, ਦੋਸ਼ ਕਢਾਂਗੇ, ਦੁਖੀ ਹੋ ਜਾਵਾਂਗੇ, ਨਿਰਾਸ਼ਾ ਆ ਜਾਏਗੀ ਕਿਉਂਕਿ ਅਸੀਂ ਵੈਰੀ ਨੂੰ ਅੰਦਰ ਵਸਾ ਲਿਆ। ਜ਼ਿੰਦਗੀ ਦਾ ਰਸ ਨਾ ਆਇਆ ਸਾਨੂੰ। ਜ਼ਿੰਦਗੀ ਜਿਹੜੀ ਹੈ ਉਹ ਥੋਥੀ ਪੈ ਗਈ, ਬੇਰਸੀ ਹੋ ਗਈ ਕਿਉਂਕਿ ਵੈਰੀ ਨੂੰ ਅੰਦਰ ਵਸਾ ਲਿਆ।

ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ

ਕੋਈ ਕਾਮੁਕ ਪੁਰਖ ਹੋਵੇ, ਕਾਮੀ ਹੋਵੇ ਉਸ ਦਾ ਧਿਆਨ ਆ ਜਾਵੇ। ਉਸ ਦੇ ਮਨ ਉਤੇ ਕਿੰਨੀ ਮੈਲ ਪੈ ਜਾਏਗੀ ਆਉਂਦੀ ਸਾਰ। ਉਹੋ ਜਿਹੇ ਭੈੜੇ ਖਿਆਲ ਚਲ ਪੈਣਗੇ, ਓਹੋ ਜਿਹੀਆਂ ਹੀ ਗਲਤ ਗਲਤ ਗੱਲਾਂ ਸੋਚੇਗਾ ਕਿਉਂਕਿ ਉਸ ਵੇਲੇ ਮਨ ਦੇ ਵਿਚ ਉਹ ਵਸਿਆ ਹੋਇਆ ਹੈ। ਜੋ ਮਨ ਦੇ ਵਿਚ ਵਸ ਜਾਂਦਾ ਹੈ ਉਹ ਤਨ ਦੇ ਵਿਚ ਪ੍ਰਵੇਸ਼ ਕਰ ਜਾਇਆ ਕਰਦਾ ਹੈ। ਉਸ ਦਾ ਅਸਰ ਤਨ ਦੇ ਉਤੇ ਆਇਆ ਕਰਦਾ ਹੈ।

ਸੋ ਇਸੇ ਤਰ੍ਹਾਂ ਜਦੋਂ ਅਸੀਂ ਮਨ ਵਿਚ ਵਾਹਿਗੁਰੂ ਨੂੰ ਵਸਾਉਂਦੇ ਹਾਂ। ਇਹ ਵੀ ਬੜੀ ਮੁਸ਼ਕਲ ਬਾਤ ਹੈ ਕਿਉਂਕਿ ਪਹਿਲਾਂ ਤਾਂ ਉਸ ਦਾ ਰੂਪ-ਰੰਗ, ਰੇਖ-ਭੇਖ ਨਹੀਂ ਹੈ ਤੇ ਜਦੋਂ ਅਸੀਂ ਐਸੇ ਬਚਨ ਪੜ੍ਹਦੇ ਹਾਂ ਮਹਾਂਪੁਰਸ਼ਾਂ ਦੇ, ਗੁਰੂਆਂ ਦੇ -

***ਨਹੀ ਜਾਨ ਜਾਈ ਕਛੂ ਰੂਪ ਰੇਖੰ॥***
***ਕਹਾ ਬਾਸ ਤਾਂਕੋ ਫਿਰੈ ਕਉਨ ਭੇਖੰ॥***

***ਕਹਾ ਨਾਮ ਤਾਕੋ ਕਹਾ ਕੈ ਕਹਾਵੈ॥***
***ਕਹਾ ਮੈ ਬਖਾਨੋ ਕਹੇ ਮੋ ਨ ਆਵੈ॥ ਅਕਾਲ ਉਸਤਤਿ***

ਜੋ ਕਹੇ ਵਿਚ ਹੀ ਨਹੀਂ ਆਉਂਦਾ ਤੇ ਜਿਸ ਨੂੰ ਸਮਝ ਹੀ ਨਹੀਂ ਸਕਦੇ, ਜਿਸ ਨੂੰ ਅਗੰਮ ਤੇ ਅਗੋਚਰ ਕਹਿੰਦੇ ਨੇ ਉਹ ਮਨ ਵਿਚ ਕਿਵੇਂ ਵਸੇ। ਬਹੁਤ ਮੁਸ਼ਕਲ ਹੈ ਇਹ ਬਾਤ। ਕੇਵਲ ਵਿਸ਼ਵਾਸ ਕਰਨਾ ਪੈਂਦਾ ਹੈ ਕਿ ਇਹ ਜਿੰਨਾ ਕੁਝ ਦਿਸਦਾ ਹੈ ਇਸ ਤੋਂ ਪਰਲੇ ਪਾਸੇ ਜਿਥੇ ਮੈਂ ਨਹੀਂ ਸੋਚ ਸਕਦਾ, ਜਿਥੇ ਮੈਨੂੰ ਨਹੀਂ ਦਿਸ ਸਕਦਾ, ਜਿਸ ਨੂੰ ਮੈਂ ਨਹੀਂ ਜਾਣ ਸਕਦਾ, ਜਿਥੇ ਮੇਰੇ ਮਨ ਦੀ ਪਹੁੰਚ ਨਹੀਂ, ਮੇਰੀ ਬੁੱਧੀ ਦੀ ਪਹੁੰਚ ਨਹੀਂ, ਮੇਰਾ ਚਿੱਤ ਜਿਸ ਨੂੰ ਮਹਿਸੂਸ ਨਹੀਂ ਕਰ ਸਕਦਾ, ਉਹ ਇਕ ਪਰਮ ਸੱਤਾ ਹੈ, ਪਿਆਰੀ ਸੱਤਾ ਹੈ। ਜਿਸ ਨੂੰ ਸਾਡੇ ਗੁਰੂ ਪਿਆਰ ਕਰਦੇ ਰਹੇ ਨੇ, ਸਾਡੇ ਮਹਾਂਪੁਰਸ਼ ਜਿਸ ਨੂੰ ਪਿਆਰ ਕਰਦੇ ਰਹੇ ਨੇ, ਉਹ ਪਿਆਰ ਹੈ, ਉਸ ਨੂੰ ਪਿਆਰਾ ਕਹਿੰਦੇ ਨੇ – ਸਤਿ ਹੈ, ਚਿਤ ਹੈ, ਅਨੰਦ ਹੈ ਤੇ ਪ੍ਰਿਯ ਹੈ, ਪਿਆਰਾ ਹੈ ਤੇ ਪਿਆਰ ਕਰਦਾ ਹੈ ਉਹ ਸਾਰਿਆਂ ਨੂੰ ਤੇ ਪਿਆਰ ਦਾ ਰੂਪ ਧਾਰ ਕੇ ਹਰੇਕ ਦੇ ਨਾਲ ਰਹਿੰਦਾ ਹੈ –

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***(ਜਾਪੁ ਸਾਹਿਬ)***

ਅਨੁਰਾਗ ਪਿਆਰ ਨੂੰ ਕਹਿੰਦੇ ਨੇ। ਹਰ ਪਾਸੇ ਉਹ ਪਿਆਰ ਦਾ ਰੂਪ ਧਾਰਨ ਕਰਕੇ ਸਾਰੀ ਸ੍ਰਿਸ਼ਟੀ ਦਾ ਵਿਕਾਸ ਕਰਦਾ ਹੈ, ਅਉਗੁਣ ਨਹੀਂ ਕਿਸੇ ਦੇ ਚਿਤਰਦਾ, ਕਿਸੇ ਨੂੰ ਮਾੜਾ ਨਹੀਂ ਕਹਿੰਦਾ। ਉਸ ਦਾ ਨਾਉਂ ਹੀ ਪਤਿਤ-ਪਾਵਨ ਹੈ, ਜਿਹੜੇ ਪਤਿਤ ਹੋ ਜਾਣ ਬਹੁਤ ਪਾਪ ਕਰ-ਕਰ ਕੇ ਉਨ੍ਹਾਂ ਨੂੰ ਪਵਿੱਤਰ ਕਰਨ ਵਾਲਾ। ਉਹ ਗਿਣਤੀ ਵਿਚ ਨਹੀਂ ਲਿਆਉਂਦਾ।

ਫੇਰ ਇਹ ਸਵਾਲ ਹੁੰਦਾ ਹੈ ਕਿ ਜੀ ਫੇਰ ਉਹ ਬੰਦੇ ਤਾਂ ਕੁਝ ਵੀ ਨਾ ਹੋਏ, ਉਨ੍ਹਾਂ ਨੂੰ ਤਾਂ ਕੋਈ ਦੰਡ ਨਾ ਮਿਲਿਆ, ਉਨ੍ਹਾਂ ਨੇ ਪਾਪ ਕਰੇ ਨੇ, ਮਾੜੇ ਕੰਮ ਕਰੇ ਨੇ। ਜੇ ਵਾਹਿਗੁਰੂ ਦੀ ਦ੍ਰਿਸ਼ਟੀ ਐਸੀ ਹੈ ਪਾਵਨ ਕਰਨ ਵਾਲੀ, ਫੇਰ ਤਾਂ ਕੋਈ ਗੱਲ ਨਾ ਬਣੀ।

ਮਹਾਰਾਜ ਕਹਿੰਦੇ ਇਸ ਤਰ੍ਹਾਂ ਦੀ ਬਾਤ ਨਹੀਂ ਹੈ ਭਾਈ! ਜਦੋਂ ਉਹ ਅਰਦਾਸ ਕਰਦਾ ਹੈ ਸੱਚੇ ਮਨ ਨਾਲ, ਤਨੋ ਮਨੋ ਹੋ ਕੇ ਉਸ ਦਾ ਸੰਬੰਧ ਜੁੜ ਜਾਂਦਾ ਹੈ, ਫੇਰ ਵਾਹਿਗੁਰੂ ਅਉਗੁਣ ਨਹੀਂ ਚਿਤਾਰਦਾ ਪਰ ਇਸ ਦੇ ਜਿਹੜੇ ਕਰਮ ਨੇ ਕੀਤੇ ਹੋਏ, ਇਹ ਹੀ ਇਸ ਨੂੰ ਦੁਖ ਸੁਖ ਦਿੰਦੇ ਨੇ, ਇਨ੍ਹਾਂ ਨੂੰ ਹੀ ਭੋਗਦਾ ਹੈ। ਆਪਣੇ ਕਰਮਾਂ ਨੂੰ ਆਪੇ ਹੀ ਭੋਗਦਾ ਹੈ –

***ਆਪੇ ਬੀਜਿ ਆਪੇ ਹੀ ਖਾਹੁ॥ ਪੰਨਾ – 4***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***
***ਪੰਨਾ – 433***

ਕਿੱਕਰਾਂ ਦੇ ਬੀਜ ਬੀਜਣ ਤੋਂ ਬਾਅਦ ਕਿੱਕਰਾਂ ਹਰੀਆਂ ਹੋਣੀਆਂ ਹੀ ਨੇ। ਇਸੇ ਤਰ੍ਹਾਂ ਦੇ ਨਾਲ ਜਿਹੋ ਜਿਹੇ ਆਦਮੀ ਕਰਮ ਕਰਦਾ ਹੈ ਉਸ ਨੂੰ ਉਹ ਭੋਗਣੇ ਪੈਂਦੇ ਹੀ ਨੇ ਕਿਉਂਕਿ ਹੁਕਮ ਦੀ ਕਿਰਿਆ ਚੱਲ ਰਹੀ ਹੈ। ਇਨ੍ਹਾਂ ਸਾਰਿਆਂ ਤੋਂ ਨਿਰਲੇਪ ਜੋ ਵਾਹਿਗੁਰੂ ਜੀ ਹਨ ਉਹ ਤਾਂ ਸਦਾ ਹੀ ਅਨੰਦ ਰੂਪ ਹਨ – ਉਹ ਸਤਿ ਹੈ, ਚਿੱਤ ਹੈ, ਅਨੰਦ ਹੈ।

ਸੋ ਉਸ ਹਸਤੀ ਦੇ ਉਤੇ ਵਿਸ਼ਵਾਸ ਲਿਆਉਣਾ ਪੈਂਦਾ ਹੈ ਕਿਉਂਕਿ ਉਸ ਦਾ ਰੂਪ-ਰੰਗ ਨਹੀਂ ਹੈ ਕੋਈ, ਰੂਪ-ਰੰਗ ਮਾਇਆ ਦਾ ਹੈ ਸਾਰਾ। ਜੋ ਵੀ ਸਾਡੇ ਅੰਦਰ ਅਕਾਰ ਆਏਗਾ, ਜੋ ਚਿਤਵਨੀ ਆਏਗੀ ਉਹ ਸਾਰਾ ਮਾਇਆ ਦਾ ਰੂਪ ਰੰਗ ਹੋਏਗਾ ਕਿਉਂਕਿ ਜਿਸ ਚੀਜ਼ ਦਾ ਨਾਮ, ਰੂਪ ਤੇ ਸ਼ਕਲ ਹੈ ਉਹ ਸਾਰੀ ਹੀ ਮਾਇਆ ਹੋਇਆ ਕਰਦੀ ਹੈ। ਮਾਇਆ ਦਾ ਕੰਮ ਇਹ ਹੁੰਦਾ ਹੈ –

***ਏਹ ਮਾਇਆ ਜਿਤੁ ਹਰਿ ਵਿਸਰੈ***
***ਮੋਹੁ ਉਪਜੈ ਭਾਉ ਦੂਜਾ ਲਾਇਆ॥ ਪੰਨਾ – 921***

ਇਸ ਦਾ ਕੰਮ ਹੁੰਦਾ ਹੈ ਵਾਹਿਗੁਰੂ ਨੂੰ ਭੁਲਾ ਕੇ ਰੱਖਣਾ, ਯਾਦ ਨਾ ਆਉਣ ਦੇਣਾ। ਕੀਰਤਨ ਵੀ ਕਰਦਾ ਹੈ ਆਦਮੀ ਫੇਰ ਵੀ ਭੁਲਿਆ ਹੀ ਰਹਿੰਦਾ ਹੈ, ਕਥਾ ਵੀ ਕਰਦਾ ਹੈ ਫੇਰ ਵੀ ਭੁੱਲਿਆ ਹੀ ਰਹਿੰਦਾ ਹੈ, ਬਾਣੀ ਪੜ੍ਹਦਾ ਹੈ ਉਸ ਤੋਂ ਬਾਅਦ ਫੇਰ ਭੁਲਿਆ ਰਹਿੰਦਾ ਹੈ ਯਾਦ ਵਿਚ ਨਹੀਂ ਵਸਦਾ। ਸੋ ਮਹਾਰਾਜ ਕਹਿੰਦੇ ਜੇ ਯਾਦ ਵਿਚ ਵਸ ਜਾਵੇ ਨਾ –

***ਹਰਿ ਮਨਿ ਤਨਿ ਵਸਿਆ ਸੋਈ॥ ਪੰਨਾ – 629***

ਫੇਰ ਮਨ ਤੇ ਤਨ ਕੀ ਕੰਮ ਕਰੇਗਾ? ਤਨ ਓਹੀ ਕੰਮ ਕਰੇਗਾ ਜੋ ਉਸ ਨੂੰ ਭਾਉਂਦੇ ਨੇ ਦੂਸਰਾ ਨਹੀਂ ਕਰੇਗਾ। ਬੁਰੇ ਥਾਂ ਚੱਲ ਕੇ ਨਹੀਂ ਜਾਏਗਾ, ਜ਼ੁਬਾਨ ਬੁਰਾ ਬੋਲੇਗੀ ਨਹੀਂ, ਨਿੰਦਿਆਂ ਨਹੀਂ ਕਰੇਗੀ, ਚੁਗਲੀ ਨਹੀਂ ਕਰੇਗੀ, ਈਰਖਾ ਨਹੀਂ ਕਰੇਗੀ। ਇਸ ਤਰ੍ਹਾਂ ਕੋਈ ਵੀ ਮੈਲੀ ਚੀਜ਼ ਇਸ ਦੇ ਵਿਚ ਨਹੀਂ ਆਏਗੀ ਕਿਉਂਕਿ ਇਸ ਦੇ ਅੰਦਰ ਪੂਰਨ ਰੂਪ ਵਿਚ ਵਸ ਗਿਆ ਵਾਹਿਗੁਰੂ। ਵਸਿਆ ਹੋਇਆ ਤਾਂ ਹੁਣ ਵੀ ਹੈ ਸਭ ਦੇ ਅੰਦਰ, ਐਸਾ ਨਹੀਂ ਹੈ ਕਿ ਵਸਿਆ ਨਹੀਂ ਲੇਕਿਨ ਸਾਡੇ ਅੰਦਰ ਸਬੰਧ ਟੁੱਟ ਗਿਆ। ਜਿਥੇ ਅਸੀਂ ਰਹਿੰਦੇ ਹਾਂ ਤੇ ਜਿਥੇ ਪ੍ਰਮੇਸ਼ਰ ਰਹਿੰਦਾ ਹੈ ਦੋਹਾਂ ਦਾ ਆਪਸ ਵਿਚ ਕੋਈ ਜੋੜ ਨਹੀਂ ਬਣਦਾ, ਵਿਚਾਲੇ ਇਕ ਪਰਦਾ ਪੈ ਗਿਆ। ਉਹ ਜਿਹੜੀ ਧਾਰਾ ਹੈ ਉਹ ਆਉਂਦੀ ਨਹੀਂ ਹੈ, ਨਾ ਆਉਣ ਦੇ ਨਾਲ ਉਹ ਪਿਆਰ ਦੀ ਰੌਅ ਨਾ ਆਵੇ ਤਾਂ ਕਿੰਨਾ ਹੀ ਸੋਹਣਾ ਹੋਵੇ, ਕਿੰਨਾ ਹੀ ਧਨ ਉਸ ਦੇ ਕੋਲ ਹੋਵੇ, ਕਿੱਡਾ ਹੀ ਵਿਦਵਾਨ ਹੋਵੇ, ਉਹ ਮਿਰਤਕ ਹੈ –

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ – 253***

ਸੋ ਪਿਆਰ ਦੀ ਰੌਅ ਨਹੀਂ ਆਉਂਦੀ, ਉਹ ਪਰਦਾ ਆਉਣ ਨਹੀਂ ਦਿੰਦਾ। ਜਿਵੇਂ ਅਸੀਂ ਕਾਰ ਚਲਾਉਂਦੇ ਹਾਂ। ਇਕ ਪਤਲਾ ਜਿਹਾ ਕਾਗਜ਼ distributor ਦੀਆਂ ਤਾਰਾਂ ਵਿਚ ਰੱਖ ਦਿਓ – ਬੈਟਰੀ ਵੀ ਕਰੰਟ ਦੇ ਰਹੀ ਹੈ ਇੰਜਣ ਵੀ ਠੀਕ ਹੈ, ਤਾਰਾਂ ਵੀ ਠੀਕ ਨੇ ਲੇਕਿਨ ਕਰੰਟ ਪਾਸ ਨਹੀਂ ਹੋ ਰਹੀ ਉਥੇ ਹੀ ਰੁਕ ਜਾਂਦੀ ਹੈ। ਇਸੇ ਤਰ੍ਹਾਂ ਦੇ ਨਾਲ ਸਾਡੇ ਅੰਦਰ ਪੜਦਾ ਹੋਣ ਕਰਕੇ ਵਾਹਿਗੁਰੂ ਦੀ ਜੋ ਪਿਆਰ ਦੀ ਲਹਿਰ ਹੈ ਉਸ

ਦਾ ਜਿਹੜਾ ਅਹਿਸਾਸ ਹੈ ਉਹ ਸਾਡੇ ਅੰਦਰ ਆਉਂਦਾ ਨਹੀਂ, ਸੁੱਕੇ ਰਹਿੰਦੇ ਹਾਂ ਅਸੀਂ।

ਜੇ ਲਗਨ ਹੋਵੇ ਫੇਰ ਆਦਮੀ ਰੋਂਦਾ ਹੈ ਕਿ ਮੈਨੂੰ ਅਜੇ ਤੱਕ ਲੱਭਿਆ ਨਹੀਂ ਕੁਝ ਵੀ, ਕਿਉਂ ਨਹੀਂ ਤੁਸੀਂ ਮੇਰੇ ਤੇ ਦਇਆਲੂ ਹੁੰਦੇ? ਉਹ ਤਾਂ ਦਇਆਲੂ ਹੈ, ਸਾਡੇ ਵਿਚ ਫਰਕ ਹੈ। ਮਹਾਰਾਜ ਕਹਿੰਦੇ –

***ਧਨ ਪਿਰ ਕਾ ਇਕ ਹੀ ਸੰਗਿ ਵਾਸਾ***
***ਵਿਚਿ ਹਉਮੈ ਭੀਤਿ ਕਰਾਰੀ॥ ਪੰਨਾ – 1263***

ਹਉਮੈ ਦੀ ਕੰਧ ਬਣ ਗਈ ਕਰਾਰੀ, ਬਹੁਤ ਪਤਲੀ।

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥***
***ਪੰਨਾ – 624***

ਉਹ ਦੂਰ ਨਹੀਂ ਹੁੰਦੀ ਇਸ ਕਰਕੇ ਉਹ ਮਨ ਦੇ ਵਿਚ ਹੁੰਦਾ ਹੋਇਆ ਵੀ ਸਾਡੇ ਤੋਂ ਦੂਰ ਹੁੰਦਾ ਹੈ –

***ਮਨ ਮਹਿ ਆਪਿ ਮਨ ਅਪੁਨੇ ਮਾਹਿ॥***
***ਨਾਨਕ ਕੀਮਤਿ ਕਹਨੁ ਨ ਜਾਇ॥ ਪੰਨਾ – 279***

ਇਸ ਮਨ ਦੇ ਵਿਚ ਰਹਿੰਦਾ ਹੋਇਆ ਵੀ ਮਹਿਸੂਸ ਨਹੀਂ ਹੋ ਰਿਹਾ ਸਾਨੂੰ ਕਿਉਂਕਿ ਵਿਚਾਲੇ ਇਕ ਪੜਦਾ ਪੈ ਗਿਆ ਹਉਮੈ ਦਾ, 'ਮੈ' ਦਾ ਪੜਦਾ ਪੈ ਗਿਆ। ਇਹ 'ਮੈ' ਜਾਵੇ ਕਿਵੇਂ? ਕੋਈ ਤਰੀਕਾ ਹੈ? ਮਹਾਰਾਜ ਕਹਿੰਦੇ ਇਕੋ ਤਰੀਕਾ ਹੈ ਕਿ ਸਮੱਰਥ ਗੁਰੂ ਤੋਂ ਮੰਤਰ ਲੈ। ਉਸ ਮੰਤਰ ਦਾ ਦਿਨ ਰਾਤ ਜਾਪ ਕਰ, ਮਿਹਨਤ ਕਰ, ਮਿਹਨਤ ਕਰਕੇ ਇਕ ਸਾਲ, ਦੋ ਸਾਲ, ਦੱਸ ਸਾਲ, ਵੀਹ ਸਾਲ ਕੋਈ ਇਸ ਦਾ ਨੇਮ ਨਹੀਂ ਹੈ ਇਸ ਦਾ ਲਗਾਤਾਰ ਜਾਪ ਕਰੀ ਚੱਲ, ਦਿਨ ਰਾਤ ਜਾਪ ਕਰੀ ਜਾਹ।

ਜੇ ਕਹੇਂ ਕਿ ਜੀ! ਕੰਮ ਕਿਹੜੇ ਵੇਲੇ ਕਰੀਏ ਜੇ ਜਾਪ ਹੀ ਕਰੀ ਜਾਈਏ? ਜਾਪ ਮਨ ਨੇ ਕਰਨਾ ਹੈ, ਜੁਬਾਨ ਨੇ ਕਰਨਾ ਹੈ, ਕੰਮ ਹੱਥਾਂ ਨੇ ਕਰਨਾ ਹੈ, ਤੁਰਨਾ ਪੈਰਾਂ ਨੇ ਹੈ, ਦੇਖਣਾ ਅੱਖਾਂ ਨੇ ਹੈ, ਸੁਣਨਾ ਕੰਨਾਂ ਨੇ ਹੈ ਤੇ ਉਹ ਤਾਂ ਰਸਨਾ ਦਾ ਕੰਮ ਹੈ। ਰਸਨਾ ਵਿਹਲੀ ਹੁੰਦੀ ਹੈ, ਕੋਈ ਕੰਮ ਨਹੀਂ, ਰੋਟੀ ਖਾਂਦੇ ਹਾਂ ਤਾਂ ਵੀ ਧਿਆਨ ਨਾਲ ਕਰ ਸਕਦੇ ਹਾਂ। ਰਸਨਾ ਆਪਣਾ ਕੰਮ ਕਰੇ। ਇਹ ਵਿਹਲਾ ਰਹਿੰਦਾ ਹੈ ਇੰਦਰਾ। ਅੱਖਾਂ ਦੇਖਦੀਆਂ ਰਹਿੰਦੀਆਂ ਨੇ ਕਦੇ ਸੁਸਤ ਨਹੀਂ ਹੁੰਦੀਆਂ, ਕੰਨ ਕਦੇ ਵੀ ਗਾਫਲ ਨਹੀਂ ਹੁੰਦੇ, ਥੋੜ੍ਹੀ ਜਿਹੀ ਅਵਾਜ਼ ਆ ਜਾਵੇ ਉਸੇ ਵੇਲੇ ਸੁਣਨ ਲੱਗ ਜਾਂਦੇ ਨੇ, ਸਪਰਸ਼ ਦਾ ਜੋ ਇੰਦਰਾ ਹੈ ਸਾਡੇ, ਉਂਗਲੀ ਲਾ ਦਿਓ ਸਾਡੇ ਸਰੀਰ ਨੂੰ ਉਸੇ ਵੇਲੇ ਉਸ ਨੂੰ ਪਤਾ ਲੱਗ ਜਾਂਦਾ ਹੈ ਲੇਕਿਨ ਜੇ ਗਾਫਲ ਹੁੰਦੀ ਹੈ ਤਾਂ ਰਸਨਾ ਗਾਫਲ ਹੁੰਦੀ ਹੈ। ਇਸ ਨੂੰ ਰਸ ਨਹੀਂ ਆਇਆ। ਰਸ ਨਾ ਆਉਣ ਕਰਕੇ ਇਹ ਇਸ ਪਾਸੇ ਨੂੰ ਚਲਦੀ ਨਹੀਂ।

ਸੋ ਮਹਾਰਾਜ ਕਹਿੰਦੇ ਪਿਆਰਿਓ! ਜੇ ਰਸਨਾ ਕੰਮ ਨਹੀ ਨਾ ਪੂਰਾ ਕਰਦੀ।

***ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥***
***ਪੰਨਾ – 1362***

ਫੇਰ ਉਸ ਨੂੰ ਕੱਟ ਦੇਣਾ ਚਾਹੀਦਾ ਹੈ –

***ਰੇ ਜਿਹਬਾ ਕਰਉ ਸਤ ਖੰਡ॥***
***ਜਾਮਿ ਨ ਉਚਰਸਿ ਸ੍ਰੀ ਗੋਬਿੰਦ॥ ਪੰਨਾ – 1163***

ਤੇਰੇ ਮੁਖ ਤੋਂ ਕਦੇ ਵੀ ਅੱਲ੍ਹਾ, ਵਾਹਿਗੁਰੂ, ਗੋਬਿੰਦ, ਨਾਰਾਇਣ, ਰਾਮ ਨਹੀਂ ਨਿਕਲਦਾ ਤੇ ਤੇਰਾ ਤਾਂ 100 ਟੁਕੜਾ ਕਰ ਦੇਣਾ ਚਾਹੀਦਾ ਹੈ ਕਿਉਂਕਿ ਤੂੰ ਆਪਣੇ ਫਰਜ਼ ਤੋਂ ਉਲਟੀ ਹੋਈ ਹੋਈ ਹੈ। ਰਸਨਾ ਦਿੱਤੀ ਹੀ ਪ੍ਰਮੇਸ਼ਰ ਨੇ ਨਾਮ ਜੱਪਣ ਲਈ ਸੀ।

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਹਨ ਕਿ ਜੇ ਮਨ ਦੇ ਵਿਚ ਵਸਾਉਣਾ ਹੈ, ਤਨ ਦੇ ਵਿਚ ਵਸਾਉਣਾ ਹੈ। ਜਦੋਂ ਮਨ ਵਿਚ ਵਸ ਗਿਆ ਤਾਂ ਤਨ ਵਿਚ ਆਪਣੇ ਆਪ ਹੀ ਵਸ ਜਾਣਾ ਹੈ। ਜੋ ਚੀਜ਼ ਮਨ ਵਿਚ ਵਸਦੀ ਹੈ, ਤਨ ਵਿਚ ਆਪਣੇ ਆਪ ਹੀ ਵਸ ਜਾਂਦੀ ਹੈ। ਮਨ ਵਿਚ ਜੇ ਕ੍ਰੋਧ ਵਸ ਜਾਵੇ ਤਾਂ ਤਨ ਨੂੰ ਰੋਗੀ ਕਰ ਦਏਗਾ ਕਿਉਂਕਿ ਤਨ ਵਿਚ ਉਸ ਦਾ ਅਸਰ ਹੋ ਗਿਆ, ਤਨ ਵਿਚ ਵਸ ਗਿਆ। ਮਨ ਦੇ ਵਿਚ ਜੇ ਕੋਈ ਡਰ ਵਸ ਜਾਵੇ ਤਾਂ ਮਿਹਦਾ ਵੀ ਕੰਮ ਕਰਨ ਤੋਂ ਹਟ ਜਾਏਗਾ ਤੇ ਭੁੱਖ ਲੱਗਣ ਤੋਂ ਹਟ ਜਾਏਗੀ ਕਿਉਂਕਿ ਤਨ ਵਿਚ ਵੀ ਆ ਵਸਿਆ ਉਹ ਖਿਆਲ।

ਇਸੇ ਤਰ੍ਹਾਂ ਜੇ ਮਨ ਦੇ ਵਿਚ ਵਸ ਜਾਵੇ, ਮਹਾਰਾਜ ਕਹਿੰਦੇ ਤਾਂ ਕੋਈ ਵੀ ਦੁਨੀਆਂ ਦਾ ਰੋਗ ਨਹੀਂ ਲਗੇਗਾ ਤਨ ਨੂੰ, ਤੰਦਰੁਸਤ ਹੋ ਜਾਏਗਾ ਕਿਉਂਕਿ ਅੰਦਰ ਪ੍ਰਮੇਸ਼ਰ ਨਾਲ ਸੁਰਤ ਜੁੜ ਗਈ।

ਸੋ ਮਨ ਦੇ ਵਿਚ ਵਸਾਉਣ ਵਾਸਤੇ ਉਹ ਕਹਿੰਦੇ ਲਗਾਤਾਰ ਰਸਨਾ ਤੋਂ ਕੰਮ ਲੈ, ਦਿਨ ਰਾਤ–

***ਸਾਸਿ ਸਾਸਿ ਸਿਮਰਹੁ ਗੋਬਿੰਦ॥***
***ਮਨ ਅੰਤਰ ਕੀ ਉਤਰੈ ਚਿੰਦ॥ ਪੰਨਾ – 295***

ਸੁਆਸ ਤੋਂ ਕੰਮ ਲੈ, ਕੰਠ ਤੋਂ ਕੰਮ ਲੈ, ਨਾਭੀ ਤੋਂ ਕੰਮ ਲੈ, ਹਿਰਦੇ ਤੋਂ ਕੰਮ ਲੈ, ਆਗਿਆ ਚੱਕਰ ਤੋਂ ਕੰਮ ਲੈ, ਧਿਆਨ ਤੋਂ ਕੰਮ ਲੈ, ਫੇਰ ਜਦੋਂ ਤੂੰ ਇਨ੍ਹਾਂ ਤੋਂ ਕੰਮ ਲਏਂਗਾ ਤਾਂ ਡੂੰਘਾ ਚਲਿਆ ਜਾਏਂਗਾ, ਗਹਿਰਾ ਚਲਿਆ ਜਾਏਂਗਾ। ਤੇਰੀ ਦੇਹੀ ਵਿਚ vibration (ਝਰਨਾਹਟ) ਹੋਣ ਲਗ ਜਾਏਗੀ ਤੇ ਮਹਾਨ ਰਸ ਆਏਗਾ। ਜੇ ਤਾਂ ਰਸ ਆਇਆ ਤਾਂ ਤੂੰ ਮਹਿਸੂਸ ਕਰੇਂਗਾ ਕਿ ਮੈਂ ਅੱਜ ਖੁਸ਼ ਹਾਂ, ਮੇਰੇ ਅੰਦਰ ਬਹੁਤ ਖੁਸ਼ੀ ਹੈ। ਜੇ ਰਸ ਨਾਲੋਂ ਟੁੱਟ ਗਿਆ ਤਾਂ ਤੈਨੂੰ ਇਸ ਤਰ੍ਹਾਂ ਲਗੇਗਾ ਕਿ ਪਤਾ ਨਹੀਂ ਮੈਨੂੰ ਕੀ ਹੋ ਰਿਹਾ ਹੈ, ਮੇਰਾ ਚਿੱਤ ਉਦਾਸ ਹੋ ਰਿਹਾ ਹੈ ਅੱਜ। ਸੋ ਇਸ ਤਰ੍ਹਾਂ ਚਲਦੇ–ਚਲਦੇ ਜਿਸ ਵਕਤ ਮਾਇਆ ਦੀ ਜਿਹੜੀ ਆਖਰੀ ਹੱਦ ਹੈ ਉਥੇ ਪਹੁੰਚ ਕੇ ਜਦੋਂ ਪਾਰ ਕਰ ਜਾਏਂਗਾ ਤਾਂ ਓਹੀ ਵਾਹਿਗੁਰੂ ਜਿਹੜਾ ਸਾਡੇ ਅੰਦਰ ਵਸਦਾ ਹੈ ਉਸ ਨਾਲ ਸਾਡਾ ਸਬੰਧ ਜੁੜ ਜਾਏਗਾ। ਮਹਾਰਾਜ ਕਹਿੰਦੇ ਦੂਰ ਨਹੀਂ ਹੈ ਬਿਲਕੁਲ ਨੇੜੇ

(ਬਾਕੀ ਪੰਨਾ 34 ਤੇ)

# ਅਬਿਨਾਸ਼ੀ ਜੋਤ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ-17)*

ਸ਼ਾਨ .....................................।

***ਸਤਿਨਾਮ ਸ੍ਰੀ ਵਾਹਿਗੁਰੂ,***
***ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!***

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥***
***ਪੰਨਾ - 256***

***ਫਿਰਤ ਫਿਰਤ ਪ੍ਰਭ ਆਇਆ***
***ਪਰਿਆ ਤਉ ਸਰਨਾਇ॥***
***ਨਾਨਕ ਕੀ ਪ੍ਰਭ ਬੇਨਤੀ***
***ਅਪਨੀ ਭਗਤੀ ਲਾਇ॥***
***ਪੰਨਾ - 289***

***ਧਾਰਨਾ - ਸ਼ਰਨ ਪਰਿਓ***
***ਦਰਬਾਰੇ -2, 2.***
***ਸ਼ਰਨ ਪਰਿਓ***
***ਦਰਬਾਰੇ ਸੁਆਮੀ-4.***

***ਧਾਰਨਾ - ਹਰਿ ਕੇ ਸੇਵਕ ਜੋ***
***ਹਰਿ ਭਾਏ,***
***ਤਿਨ ਕੀ ਕਥਾ***
***ਨਿਰਾਰੀ ਰੇ -2, 2.***
***ਤਿਨ ਕੀ ਕਥਾ***
***ਨਿਰਾਰੀ ਰੇ -2, 2.***
***ਹਰਿ ਕੇ ਸੇਵਕ ਜੋ***
***ਹਰਿ ਭਾਏ,.... -2.***

***ਹਰਿ ਕੇ ਸੇਵਕ ਜੋ ਹਰਿ ਭਾਏ***
***ਤਿਨ ਕੀ ਕਥਾ ਨਿਰਾਰੀ ਰੇ॥***
***ਆਵਹਿ ਨ ਜਾਹਿ ਨ ਕਬਹੂ***
***ਮਰਤੇ ਪਾਰਬ੍ਰਹਮ ਸੰਗਾਰੀ ਰੇ॥***
***ਪੰਨਾ - 855***

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ ਵਿਚ ਪਹੁੰਚੇ ਹੋ, ਧੁੱਪ ਵੀ ਪੂਰੇ ਜ਼ੋਰਾਂ ਤੇ ਹੈ ਪਰ ਗੁਰੂ ਮਹਾਰਾਜ ਜੀ ਨੇ ਸਾਨੂੰ ਤਪ ਤੇ ਤਤੀਕਸ਼ਾ ਕਰਨਾ, ਜਿਸ ਨੂੰ ਘਾਲ ਆਖਦੇ ਨੇ ਉਹ ਪਰਵਾਨ ਕੀਤਾ ਹੈ। ਥੋੜ੍ਹੀ ਜਿਹੀ ਸਾਵਧਾਨੀ ਨਾਲ ਜਦੋਂ ਅਸੀਂ ਹਰੀ ਦਾ ਜਸ ਕਰਾਂਗੇ, ਉਸ ਵੇਲੇ ਸਾਨੂੰ ਪੂਰਾ ਪੂਰਾ ਲਾਭ ਪ੍ਰਾਪਤ ਹੁੰਦਾ ਹੈ। ਧੂਣੀਆਂ ਤਾਪਣ ਦੇ ਨਾਲ, ਨਿਰਾਰਥਕ ਤਪ ਕਰਨ ਦੇ ਨਾਲ ਮਨ ਛਿੱਥਾ ਪੈ ਜਾਂਦਾ ਹੈ, ਕ੍ਰੋਧ ਵਧ ਜਾਇਆ ਕਰਦਾ ਹੈ, ਤਮੋ ਗੁਣ ਵਧ ਜਾਂਦਾ ਹੈ ਪਰ ਇਹੀ ਤਪ ਜਦੋਂ ਹਰੀ ਦੇ ਜਸ ਵੱਲ, ਪ੍ਰਮੇਸ਼ਰ ਦੇ ਪਿਆਰ ਵੱਲ ਲੱਗ ਜਾਵੇ ਤਾਂ ਇਹ ਸੋਨੇ ਉਤੇ ਸੁਹਾਗੇ ਦਾ ਕੰਮ ਦਿੰਦਾ ਹੈ। ਸੋ ਸੰਗਤ ਵਿਚ ਆਉਂਦੇ ਹੋ, ਨਮਸ਼ਕਾਰ ਕਰੋ। ਸ਼ਰਧਾ ਭਾਵਨਾ ਦੇ ਨਾਲ ਜਿਥੇ ਥਾਂ ਮਿਲਦੀ ਹੈ ਬੈਠਣ ਦਾ ਯਤਨ ਕਰੋ।

ਪਿਛਲੇ ਕਿੰਨਿਆਂ ਦਿਨਾਂ ਤੋਂ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਦੀ ਕਥਾ ਚੱਲ ਰਹੀ ਹੈ ਕਿ ਉਹ ਗੁਰੂ ਨਾਨਕ ਪਾਤਿਸ਼ਾਹ ਦੀ ਸੰਗਤ ਵਿਚ ਕਿਸ ਤਰ੍ਹਾਂ ਆਏ। ਭਾਵੇਂ ਧੁਰ ਤੋਂ ਹੀ ਆਪ ਆਏ ਹੋਏ ਸਨ ਪਰ ਗੁਰਸਿੱਖ ਦਾ ਨਮੂਨਾ ਉਨ੍ਹਾਂ ਨੇ ਬਣ ਕੇ ਦੱਸਣਾ ਸੀ ਤੇ ਸਿੱਖ ਵੀ ਐਨਾ ਉਚਾ ਜਿਸ ਦੇ ਅੱਗੇ ਗੁਰੂ ਨਾਨਕ ਪਾਤਿਸ਼ਾਹ ਵਰਗਾ ਪਾਰਬ੍ਰਹਮ ਪ੍ਰਮੇਸ਼ਰ ਝੁਕ ਜਾਵੇ। ਬਹੁਤ ਵੱਡੀ ਬਾਤ ਹੈ ਸਾਧ ਸੰਗਤ ਜੀ! ਅਕਾਲ ਪੁਰਖ ਨੇ ਕਿਹਾ, ਹੇ ਨਾਨਕ! ਮੈਂ ਪਾਰਬ੍ਰਹਮ ਪ੍ਰਮੇਸ਼ਰ ਤੇ ਤੂੰ ਗੁਰੂ ਪ੍ਰਮੇਸ਼ਰ।

ਪਹਿਲਾਂ ਗੁਰੂ ਮਹਾਰਾਜ ਜੀ ਨੂੰ ਪੁਛਿਆ, "ਹੇ ਨਾਨਕ! ਤੂੰ ਸੰਸਾਰ ਦੇ ਅੰਦਰ ਜਿਸ ਕਾਰਜ ਵਾਸਤੇ ਗਿਆ ਸੀ ਉਹ ਅਜੇ ਤੱਕ ਕੰਮ ਸ਼ੁਰੂ ਨਹੀਂ ਕਰਿਆ।"

ਮਹਾਰਾਜ ਜੀ ਕਹਿਣ ਲੱਗੇ, "ਨਿਰੰਕਾਰ ਜੀ! ਆਪ ਦੀ ਮਰਿਆਦਾ ਬੰਨ੍ਹੀ ਹੋਈ ਹੈ ਕਿ ਜਦੋਂ ਤੱਕ ਗੁਰੂ ਧਾਰਨ ਨਾ ਕੀਤਾ ਜਾਵੇ, ਓਨੀ ਦੇਰ ਤੱਕ ਆਦਮੀ ਨਿਗੁਰਾ ਰਹਿੰਦਾ ਹੈ। ਸੋ ਮੈਂ ਸਾਰੇ ਸੰਸਾਰ ਦੇ ਅੰਦਰ ਨਿਗ੍ਹਾ ਮਾਰ ਕੇ ਦੇਖੀ, ਬਰਫਾਨੀ ਪਹਾੜਾਂ ਦੀਆਂ ਚੋਟੀਆਂ ਤੇ, ਸਮੁੰਦਰ ਦੇ ਕੰਢਿਆਂ ਤੇ, ਦਰਿਆਵਾਂ ਦੇ ਕੰਢਿਆਂ ਤੇ, ਦੁਨੀਆਂ ਦੇ ਸਾਰੇ ਤੀਰਥਾਂ ਤੇ, ਸਾਰੇ ਮੱਠਾਂ ਮੰਦਰਾਂ ਤੇ, ਮਕਬਰਿਆਂ ਤੇ, ਮਸਜਿਦਾਂ ਤੇ ਕੋਈ ਥਾਂ ਨਹੀਂ ਮੈਂ ਛੱਡੀ ਪਰ ਮੈਨੂੰ -

***ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥***
***ਪੰਨਾ - 936***

ਐਸਾ ਕੋਈ ਵੀ ਸੰਸਾਰ ਵਿਚ ਨਜ਼ਰ ਨਹੀਂ ਆਇਆ ਜਿਹੜਾ ਸਾਹਮਣੇ ਦਲੀਚਾ ਪਾ ਕੇ, ਆਸਣ ਲਾ ਕੇ ਬੈਠ ਸਕੇ।"

ਜੇ ਗੁਰੂ ਨਾਨਕ ਪਾਤਿਸ਼ਾਹ ਛੋਟੀ ਉਮਰ ਵਿਚ ਸੰਤ ਰੇਣ ਨੂੰ ਵੀ ਮਿਲੇ, ਸੱਚਾ ਸੌਦਾ, ਖਰਾ ਸੌਦਾ ਕਰਨ ਵਾਸਤੇ। ਮਹਾਰਾਜ ਜੀ ਜਦੋਂ ਉਨ੍ਹਾਂ ਦੇ ਸਨਮੁਖ ਖੜ੍ਹੇ ਹੋਏ ਤਾਂ ਉਨ੍ਹਾਂ

ਸ੍ਰੀ ਗੁਰੂ ਨਾਨਕ ਦੇਵ ਜੀ ਵੇਈਂ ਨਦੀ 'ਚੋਂ ਬਾਹਰ ਆਉਂਦੇ ਹੋਏ।

ਨੇ ਇਹ ਗੱਲ ਕਹੀ ਕਿ ਅਸੀਂ ਆਪੇ ਹੀ ਸਭ ਕੁਝ ਕਰ ਲਵਾਂਗੇ, ਹੁਣ ਤੁਸੀਂ ਚਲੇ ਜਾਓ ਏਥੋਂ। ਬਾਅਦ ਵਿਚ ਸਾਧੂਆਂ ਨੇ ਪੁਛਿਆ ਕਿ ਮਹਾਰਾਜ! ਐਨੇ ਪ੍ਰੇਮ ਦੇ ਨਾਲ ਇਸ ਬਾਲਕੇ ਨੇ ਸੇਵਾ ਕਰੀ ਹੈ ਤੇ ਤੁਸੀਂ ਦੋ ਮਿੰਟ ਵੀ ਉਨ੍ਹਾਂ ਨੂੰ ਇਥੇ ਬੈਠਣ ਨਹੀਂ ਦਿੱਤਾ।

ਉਹ ਕਹਿੰਦੇ, "ਪ੍ਰੇਮੀਓ ਤੁਹਾਨੂੰ ਨਹੀਂ ਪਤਾ, ਕਿੰਨਾ ਤੇਜ ਜਲਾਲ ਸੀ ਉਨ੍ਹਾਂ ਦੇ ਅੰਦਰ, ਮੈਂ ਸਹਿ ਨਹੀਂ ਸੀ ਸਕਦਾ ਤੇ ਮੈਂ ਸ੍ਰੀ ਮਹੰਤ ਹੁੰਦਾ ਹੋਇਆ ਉਚੀ ਥਾਂ ਤੇ ਬੈਠਾ ਸੀ ਤੇ ਜੇ ਮੈਂ ਹੇਠਾਂ ਬੈਠਦਾ ਤੇ ਉਨ੍ਹਾਂ ਨੂੰ ਉਪਰ ਬਿਠਾਉਂਦਾ, ਫੇਰ ਤਾਂ ਠੀਕ ਸੀ। ਇਹ ਬੇਅਦਬੀ ਸੀ ਇਸ ਕਰਕੇ ਮੈਂ ਛੇਤੀ ਛੁੱਟੀ ਮੰਗ ਲਈ।"

ਸੋ ਗੁਰੂ ਮਹਾਰਾਜ ਜੀ ਨੂੰ ਸੰਸਾਰ ਦੇ ਅੰਦਰ ਕੋਈ ਨਹੀਂ ਸੀ ਮਿਲਿਆ ਜਿਹੜਾ ਗੁਰਮੰਤ੍ਰ ਦੇ ਸਕਦਾ। ਸੋ ਅਕਾਲ ਪੁਰਖ ਦੇ ਦਰ ਤੇ ਆਪ ਪਹੁੰਚੇ। ਉਥੇ ਅਕਾਲ ਪੁਰਖ ਨੇ ਬਚਨ ਕਰੇ, "ਹੇ ਨਾਨਕ! ਤੂੰ ਮੇਰੇ ਨਾਂ ਦਾ ਅੰਮ੍ਰਿਤ ਪਿਆਲਾ ਪੀਤਾ ਹੈ। ਤੂੰ ਮੇਰੇ ਹੁਕਮ ਦੀ ਸੋਝੀ ਪਾਈ ਹੈ। ਮੈਂ ਪਾਰਬ੍ਰਹਮ ਪ੍ਰਮੇਸ਼ਰ, ਜਿਸ ਦਾ ਕੋਈ ਪਾਰਾਵਾਰ ਨਹੀਂ ਹੁੰਦਾ, ਨਾ ਕੋਈ ਆਦਿ ਨਾ ਕੋਈ ਅੰਤ, ਨਾ ਕੋਈ ਪਾਸਾ, ਨਾ ਕੋਈ ਦਿਸ਼ਾ ਤੇ ਤੂੰ ਗੁਰੂ ਪ੍ਰਮੇਸ਼ਰ।"

ਸੋ ਗੁਰੂ ਪ੍ਰਮੇਸ਼ਰ ਸੰਸਾਰ ਦੇ ਅੰਦਰ ਆ ਕੇ ਕਿਸੇ ਅੱਗੇ ਝੁਕ ਜਾਵੇ, ਉਹ ਤਾਂ ਫੇਰ ਕਰਾਮਾਤ ਹੀ ਹੋਈ। ਗੁਰੂ ਨਾਨਕ ਸਾਹਿਬ ਸਾਰੀ ਜ਼ਿੰਦਗੀ ਦੇ ਅੰਦਰ ਜੇ ਕਿਸੇ ਅੱਗੇ ਝੁੱਕੇ ਨੇ ਤਾਂ ਗੁਰੂ ਅੰਗਦ ਸਾਹਿਬ ਅੱਗੇ ਝੁਕੇ ਨੇ। ਕਿੱਡੇ ਵੱਡੇ ਗੁਰ ਸਿਖ ਸਨ। ਗੁਰਿਆਈ ਮਿਲਣ ਤੋਂ ਪਹਿਲਾਂ ਆਪ ਦਾ ਨਾਮ ਭਾਈ ਲਹਿਣਾ ਸੀ। ਕਿਹੋ ਜਿਹੀ ਘਾਲ ਉਨ੍ਹਾਂ ਨੇ ਘਾਲੀ, ਇਹ ਸਾਡੇ ਵਾਸਤੇ ਇਕ ਬੜਾ ਜਬਰਦਸਤ ਨਮੂਨਾ ਹੈ। ਜਿਨ੍ਹਾਂ ਦੇ ਮਨਾਂ ਵਿਚ ਸ਼ੌਕ ਹੈ ਉਚੇ ਉਠਣ ਦਾ ਉਨ੍ਹਾਂ ਲਈ ਬੜੇ ਵਿਸਥਾਰ ਨਾਲ ਆਪਾਂ ਨੇ ਵਿਚਾਰ ਕੀਤੀ ਹੈ ਕਿ ਗੁਰਸਿਖ ਕਿਸ ਤਰ੍ਹਾਂ ਸਨੇ-ਸਨੇ ਤਰੱਕੀ ਕਰਦਾ ਹੈ ਤੇ ਕਿਸ ਤਰ੍ਹਾਂ ਉਚੀ ਮੰਜ਼ਲ ਤੇ ਪਹੁੰਚਦਾ ਹੈ।

ਸੋ ਆਪ ਸੇਵਾ ਕਰ ਰਹੇ ਨੇ ਦਿਨ ਰਾਤ। ਸੇਵਾ ਵੀ ਐਸੀ ਜਿਸ ਦਾ ਸਾਨੀ ਵੀ ਕੋਈ ਨਹੀਂ ਸੀ ਤੇ ਗੁਰੂ ਮਹਾਰਾਜ ਜੀ ਬਹੁਤ ਪ੍ਰਸੰਨ ਹੁੰਦੇ ਜਾ ਰਹੇ ਸੀ। ਸੋ ਸੇਵਕ ਜੋ ਹੁੰਦਾ ਹੈ ਉਹ ਜਦੋਂ ਤੱਕ ਸਿਰ ਲਾਹ ਕੇ ਨਹੀਂ ਰੱਖਦਾ ਓਨੀ ਦੇਰ ਤੱਕ ਸੇਵਾ ਪਰਵਾਨ ਨਹੀਂ ਹੋਇਆ ਕਰਦੀ। ਸਰੀਰ ਦਾ ਸਿਰ ਨਹੀਂ ਲਾਹੁਣਾ, ਹੰਕਾਰ ਦਾ ਸਿਰ ਲਾਹੁਣਾ ਹੈ, ਆਪਣੇ ਆਪ ਦਾ ਜਿਸ ਨੂੰ ਅਸੀਂ 'ਮੈਂ' ਬਣਾਇਆ ਹੋਇਆ ਹੈ ਕਿ 'ਮੈਂ' ਹਾਂ। ਉਸ 'ਮੈਂ' ਨੂੰ ਖਤਮ ਕਰਨਾ ਹੈ ਤੇ ਉਸ ਸੇਵਕ ਦੇ ਗੁਣ ਦੱਸਣ ਵਾਸਤੇ ਭਾਈ ਗੁਰਦਾਸ ਜੀ ਨੇ ਏਸ ਤਰ੍ਹਾਂ ਦੇ ਨਾਲ ਫੁਰਮਾਨ ਕੀਤਾ ਹੈ।

***ਧਾਰਨਾ - ਮੁਰਦਾ ਹੋਇ ਕੈ ਮੁਰੀਦ ਬਣ ਜਾਵਣਾ -2, 2.***
***ਮੁਰਦਾ ਹੋਇ ਕੈ ਮੁਰੀਦ ਬਣ ਜਾਵਣਾ -4.***

ਮੁਰੀਦ ਤਿੰਨ ਕਿਸਮ ਦਾ ਹੁੰਦਾ ਹੈ। ਇਕ 'ਮੁਰੀਦ' ਹੁੰਦਾ ਹੈ। ਇਕ 'ਮੁਰੀਦ-ਏ-ਸਾਦਕ' ਹੁੰਦਾ ਹੈ। ਇਕ 'ਮੁਰੀਦ-ਏ-ਫਿਦਾਈ' ਹੋਇਆ ਕਰਦੀ ਹੈ। ਸਿੱਖਾਂ ਵਿਚ ਇਕ 'ਸਨਮੁਖ ਸਿੱਖ' ਇਕ 'ਮਰਜੀਵੜਾ ਸਿੱਖ'। ਜੋ ਮੁਰੀਦ-ਏ-ਫਿਦਾਈ ਤੇ 'ਮਰਜੀਵੜਾ ਸਿੱਖ' ਹੈ ਇਹ ਸਿੱਖੀ ਦੀ ਪ੍ਰਮੁੱਖ, ਸਭ ਤੋਂ ਉਚੀ ਮੰਜ਼ਲ ਹੋਇਆ ਕਰਦੀ ਹੈ। ਅਸੀਂ ਵੀ ਸਿੱਖ ਬਣੇ ਹੋਏ ਹਾਂ ਕਿਥੇ ਦੋਸ਼ ਹੈ ਸਾਡੇ ਵਿਚ ਕਿ ਸਾਡੇ ਅੰਦਰ ਨਾ 'ਨਾਮ' ਚਲਦਾ ਹੈ, ਨਾ ਸਾਨੂੰ ਉਚਾ ਜੀਵਨ ਪ੍ਰਾਪਤ ਹੋ ਰਿਹਾ ਹੈ, ਨਾ ਅੰਦਰ ਰਸ ਆ ਰਿਹਾ ਹੈ, ਉਦਾਸੀ ਦੇ ਵਿਚ ਹਾਂ ਤੇ ਮਹਾਰਾਜ ਜੀ ਇਹ ਕਹਿੰਦੇ ਨੇ ਕਿ -

ਤਨ ਦੇ ਤਾਪ ਤਿੰਨ ਹੁੰਦੇ ਨੇ - ਆਧੀ, ਵਿਆਧੀ, ਉਪਾਧੀ। ਮੋਹ ਮਿਟ ਜਾਵੇ, ਮੋਹ ਦੀ ਸਾਰੀ ਸੈਨਾ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਨਿੰਦਿਆ, ਚੁਗਲੀ, ਬਖੀਲੀ। ਇਹ ਸਭ ਜੇ ਸਰੀਰ ਵਿਚੋਂ ਖਤਮ ਹੋ ਜਾਣ ਤਾਂ ਸਮਝ ਲਓ ਕਿ ਇਸ ਨੂੰ ਗੁਰੂ ਲੱਗ ਗਿਆ ਨਹੀਂ ਤਾਂ ਲੱਗਿਆ ਨਹੀਂ ਅਜੇ। ਸੋ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਗੱਲਾਂ ਨਾਲ ਤਾਂ ਸਿੱਖ ਨਹੀਂ ਬਣਿਆ ਕਰਦਾ, ਨਾ ਮੁਰੀਦ ਬਣਿਆ ਕਰਦਾ ਹੈ। ਜੇ ਮੁਰਦਾ ਹੋਵੇ ਤਾਂ ਬਣਿਆ ਕਰਦਾ ਹੈ। ਕਈਆਂ ਦੇ ਮਨਾਂ 'ਚ ਇਹ ਸ਼ੰਕਾ ਹੁੰਦਾ ਹੈ ਕਿ ਮੁਰਦਾ ਤਾਂ ਕੁਝ ਵੀ ਨਹੀਂ ਕਰਦਾ। ਜਿਥੇ ਮੁਰਦਾ ਅੱਖਰ ਵਰਤਿਆ ਗਿਆ, ਮੁਰਦੇ ਦੇ ਕਈ ਅਰਥ ਨੇ ਸਾਧ ਸੰਗਤ ਜੀ! ਇਕ ਤਾਂ ਉਹ ਹੈ ਜਿਸ ਦੇ ਵਿਚੋਂ ਚੇਤਨ ਕਲਾ ਨਿਕਲ ਜਾਵੇ, ਸਰੀਰ ਫੇਰ ਮੁਰਦਾ ਹੋ ਜਾਂਦਾ ਹੈ। ਇਕ ਮੁਰਦੇ ਉਹ ਹੁੰਦੇ ਨੇ ਕਿ ਖਾਂਦੇ ਨੇ, ਪੀਂਦੇ ਦੇ, ਹਢਾਉਂਦੇ ਨੇ, ਸੋਹਣਿਆਂ ਮਕਾਨਾਂ ਵਿਚ ਰਹਿੰਦੇ ਨੇ, ਚੰਗੀਆਂ-ਚੰਗੀਆਂ ਪਦਵੀਆਂ ਤੇ ਨੇ, ਵੱਡੇ-ਵੱਡੇ ਕਾਰੋਬਾਰ ਚਲਦੇ ਨੇ, ਬਹੁਤ ਜ਼ਿਆਦਾ ਦੁਨੀਆਂ ਵਿਚ ਮਸ਼ਹੂਰੀ ਹੈ ਲੇਕਿਨ ਨਾਮ ਦੀ ਤਰੰਗ ਉਨ੍ਹਾਂ ਦੇ ਅੰਦਰ ਨਹੀਂ ਚੱਲ ਰਹੀ, ਨਾਮ ਤੋਂ ਹੀਣੇ ਨੇ -

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥ ਪੰਨਾ - 142***

ਇਕ ਮੁਰਦੇ ਉਹ ਨੇ ਜਿਨ੍ਹਾਂ ਦੇ ਅੰਦਰ ਰੁੱਖਾਪਨ ਹੈ। ਭੁੱਲ ਕੇ ਵੀ ਕਿਸੇ ਨੂੰ ਪਿਆਰ ਨਹੀਂ ਕਰਦੇ। ਨਾ ਪਿਆਰ ਦੇ ਬਾਰੇ ਕੋਈ ਗੱਲ ਜਾਣਦੇ ਨੇ। ਸਦਾ ਹੀ ਆਪਣੇ ਹਿਤ ਦੇ ਵਿਚ ਰਹਿੰਦੇ ਹਨ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥ ਪੰਨਾ - 267***

ਇਨ੍ਹਾਂ ਸਿਫਤਾਂ ਦੇ ਅੰਦਰ, ਮਾੜੀਆਂ ਗੱਲਾਂ ਦੇ ਅੰਦਰ ਆਪਣਾ ਜੀਵਨ ਜਿਨ੍ਹਾਂ ਨੇ ਗਰਕ ਕਰ ਲਿਆ, ਮਹਾਰਾਜ ਜੀ ਕਹਿੰਦੇ, ਉਹ ਪਿਆਰ ਤੋਂ ਹੀਣੇ ਕਿੰਨੇ ਹੀ ਪੈਸੇ ਵਾਲੇ ਹੋਣ, ਕਿੰਨੀਓ ਉਨ੍ਹਾਂ ਦੇ ਸਰੀਰ ਦੀ ਸੁੰਦਰਤਾ ਹੋਵੇ, ਕਿੰਨੀ ਹੀ ਗੱਲਬਾਤ ਕਰ ਸਕਦੇ ਹੋਣ, ਕਿੰਨੇ ਹੀ ਸਿਆਣੇ ਹੋਣ, ਕਿੰਨੀਓ ਵਧੀਆ ਕੁਲ ਦੇ ਨਾਲ ਸਬੰਧ ਰੱਖਦੇ ਹੋਣ, ਕਹਿੰਦੇ ਜੇ ਪਿਆਰ ਨਹੀਂ ਉਨ੍ਹਾਂ ਦੇ ਅੰਦਰ ਤਾਂ ਉਹ ਮੁਰਦੇ ਹੋਇਆ ਕਰਦੇ ਨੇ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***
***ਪੰਨਾ - 253***

ਇਹ ਜਿਹੜੇ ਮੁਰਦੇ ਨੇ ਇਹ ਹਮੇਸ਼ਾ ਹੀ ਘਾਟੇ ਵੱਲ ਨੂੰ ਜਾਂਦੇ ਨੇ। ਇਨ੍ਹਾਂ ਨੂੰ ਸੰਸਾਰ ਦੇ ਅੰਦਰ ਕੋਈ ਰੂਹਾਨੀ ਲਾਭ ਪ੍ਰਾਪਤ ਨਹੀਂ ਹੋਇਆ ਕਰਦਾ।

ਇਕ ਉਹ ਹੈ ਜਿਹੜਾ ਮੁਰਦਾ ਹੋ ਕੇ ਫੇਰ ਜੀਊਂਦਾ ਹੁੰਦਾ ਹੈ, ਆਪਾ ਮਾਰ ਕੇ ਫੇਰ ਜੀਊਂਦਾ ਹੋ ਜਾਂਦਾ ਹੈ। ਉਸ ਦੇ ਵਾਸਤੇ ਇਥੇ ਇਸ਼ਾਰਾ ਹੈ ਜਿਹੜੇ ਆਪਣੀ ਹਉਮੈ ਨੂੰ ਮਾਰਨਾ ਪ੍ਰਵਾਣ ਕਰ ਲੈਂਦੇ ਨੇ, ਮਾਰ ਲੈਂਦੇ ਨੇ, 'ਮੈਂ' ਨੂੰ ਮਾਰ ਲੈਂਦੇ ਨੇ। ਕਹਿੰਦੇ 'ਮੈਂ' ਨੂੰ ਮਾਰ ਕੇ ਜਿਹੜਾ ਸਿੱਖ ਬਣਿਆ ਹੈ ਉਹ ਸਹੀ ਸਿੱਖ ਹੈ, ਨਹੀਂ ਤਾਂ ਗੱਲਾਂ ਨਾਲ ਸਿੱਖੀ ਨਹੀਂ ਆਇਆ ਕਰਦੀ, ਭੇਖ ਨਾਲ ਸਿੱਖੀ ਨਹੀਂ ਆਇਆ ਕਰਦੀ-

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਦੂਸਰੀ ਸਿਫਤ ਉਸ ਦੇ ਅੰਦਰ ਹੁੰਦੀ ਹੈ -

***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18 ਵਾਰ***

ਚਾਰ ਗੱਲਾਂ ਹੋ ਗਈਆਂ, ਨੋਟ ਕਰੀ ਜਾਇਓ। ਪੰਜਵੀਂ ਹੁੰਦੀ ਹੈ -

***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਗੁਲਾਮ ਬਣ ਗਿਆ ਗੁਰੂ ਦਾ, ਸੰਗਤ ਦਾ ਗੁਲਾਮ ਬਣ ਗਿਆ, ਮਹਾਂਪੁਰਸ਼ਾਂ ਦਾ ਗੁਲਾਮ ਬਣ ਗਿਆ। ਕਿਤੇ ਲਾ ਦਿਓ ਗੁਲਾਮ ਨੇ ਤਾਂ ਇਤਰਾਜ ਨਹੀਂ ਕਰਨਾ। ਅੱਧੀ ਰਾਤ ਉਠਾ ਲਓ, ਸਾਰੀ ਰਾਤ ਨਾ ਸੌਣ ਦਿਓ, ਭੁੱਖਾ ਰੱਖ ਲਓ, ਕੁਝ ਕਰ ਲਓ, ਗੁਲਾਮ ਕਿਉਂਕਿ ਵਿਕ ਚੁਕਿਆ ਹੈ ਉਸ ਦਾ ਆਪਣੇ ਤਨ ਦੇ ਉਤੇ ਕੋਈ ਅਧਿਕਾਰ ਨਹੀਂ ਹੈ। ਉਸ ਦੀ ਕੋਈ ਸ਼ਿਕਾਇਤ ਕਿਸੇ ਕਚਹਿਰੀ ਨੇ ਨਹੀਂ ਸੁਣਨੀ ਕਿਉਂਕਿ ਪਸ਼ੂਆਂ ਵਾਂਗ ਵਿਕ ਚੁਕਿਆ ਹੈ ਤੇ ਉਸ ਦੀ ਹਾਲਤ ਕੀ ਹੁੰਦੀ ਹੈ ਕਿ -

***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਨੀਂਦ ਦਾ ਵੀ ਉਸ ਦੇ ਨਾਲ ਕੋਈ ਲਿਹਾਜ਼ ਨਹੀਂ, ਨਾ ਭੁਖ ਤੇ ਨਾ ਖਾਣਾ, ਨਾ ਸੌਣਾ -

***ਪੀਹਨਿ ਹੋਇ ਜਦੀਦ ਪਾਣੀ ਢੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਪੀਹਣਾ ਹੈ ਜਾਂ ਹੋਰ ਕੋਈ ਕੰਮ ਕਰਨਾ ਹੈ, ਪਾਣੀ ਢੋਣਾ ਹੈ, ਢੋਈ ਜਾਣਾ ਹੈ ਉਸ ਨੇ

***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਪੱਖਾ ਝੱਲਦਾ ਹੈ, ਚਰਨ ਧੋਂਦਾ ਹੈ, ਹੋਰ ਇਸ਼ਨਾਨ ਆਦਿ ਕਰਾਉਂਦਾ ਹੈ।

***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਹਸਣਾ ਤੇ ਰੋਣਾ ਮਨ੍ਹਾ ਹੈ, ਦੋਇ ਚੀਜ਼ਾਂ ਨਹੀਂ ਕਰਨੀਆਂ। ਰੋਣਾਂ ਵੀ ਮਨ੍ਹਾਂ ਹੈ ਤੇ ਹੱਸਣਾ ਵੀ ਮਨ੍ਹਾ ਹੈ। ਸੋ ਇਸ ਤਰ੍ਹਾਂ ਦੇ ਨਾਲ -

***ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ॥***
***ਭਾਈ ਗੁਰਦਾਸ ਜੀ ਦੀ ਵਾਰ 3/18***

ਪਿਆਰ ਦੇ ਰਸ ਦੇ ਅੰਦਰ ਗਲਤਾਨ ਰਹਿੰਦਾ ਹੈ। ਜਦੋਂ ਇਹ ਪੁੱਗ ਜਾਂਦਾ ਹੈ -

***ਚੰਦ ਮੁਮਾਰਖ ਈਦ ਪੁਗ ਖਲੋਵਣਾ॥***
***ਭਾਈ ਗੁਰਦਾਸ ਜੀ ਦੀ ਵਾਰ 3/18***

ਫੇਰ ਮੁਬਾਰਕਾਂ ਮਿਲਦੀਆਂ ਨੇ।

ਮਿਸਾਲਾਂ ਮਹਾਂਪੁਰਖਾਂ ਦੀਆਂ ਜਦੋਂ ਅਸੀਂ ਦਿੰਦੇ ਹਾਂ ਤਾਂ ਬੇਅੰਤ ਥਾਵਾਂ ਤੋਂ ਫੁੱਲ ਚੁਗਣੇ ਪੈਂਦੇ ਨੇ, ਇਸ ਗੱਲ ਨੂੰ ਸਮਝਾਉਣਾ ਪੈਂਦਾ ਹੈ। ਆਪਣੇ ਇਤਿਹਾਸ ਵਿਚੋਂ ਹੋਰ ਚੰਗੇ-ਚੰਗੇ ਬੰਦਿਆਂ ਦੇ ਜੀਵਨ ਦੇਖਣੇ ਪੈਂਦੇ ਨੇ ਤਾਂ ਕਿ ਗੱਲ ਚੰਗੀ ਤਰ੍ਹਾਂ ਸਮਝ ਆ ਜਾਵੇ ਕਿ ਕਿਥੇ ਜਾ ਕੇ ਗੱਲ ਕਰ ਰਹੇ ਨੇ-

***ਮਨੁ ਬੇਚੈ ਸਤਿਗੁਰ ਕੈ ਪਾਸਿ॥***
***ਤਿਸੁ ਸੇਵਕ ਕੇ ਕਾਰਜ ਰਾਸਿ॥ ਪੰਨਾ - 286***

ਕਾਰਜ ਰਾਸ ਤਾਂ ਹੋਣਾ ਹੈ ਜਦੋਂ ਅਸੀਂ ਮਨ ਗੁਰੂ ਨੂੰ ਵੇਚ ਦੇਣਾ ਹੈ। ਜਦੋਂ ਮਨ ਵੇਚ ਦਿੱਤਾ ਮਨ ਨੇ ਕੋਈ ਫੁਰਨਾ ਨਹੀਂ ਕਰਨਾ। ਫੇਰ ਕੀ ਰਹਿ ਜਾਂਦਾ ਹੈ? ਫੇਰ ਤਾਂ ਰਜ਼ਾ ਦੇ ਵਿਚ ਸਰੀਰ ਚਲਦਾ ਹੈ, ਰਜ਼ਾ ਵਿਚ ਰਾਜ਼ੀ ਰਹਿੰਦਾ ਹੈ, ਹੁਕਮ ਵਿਚ ਰਾਜੀ, ਭਾਣੇ ਵਿਚ ਰਾਜੀ ਫੇਰ ਕਾਰਜ ਰਾਸ ਹੋ ਜਾਇਆ ਕਰਦਾ ਹੈ।

ਆਹ ਥੋੜ੍ਹੇ ਸਮੇਂ ਪਹਿਲਾਂ ਕੋਈ ਸੌ ਕੁ ਸਾਲ ਦੀ ਗੱਲ ਹੈ। ਧੂਰੀ ਦੇ ਨੇੜੇ ਹੀ ਇਕ ਸਟੇਸ਼ਨ ਹੈ ਛੀਟਾਂ ਵਾਲਾ। ਉਨ੍ਹਾਂ ਦਿਨਾਂ ਵਿਚ ਨਾਭਾ ਰਿਆਸਤ ਵਿਚ ਪਿਆ ਕਰਦਾ ਸੀ। ਉਥੇ ਇਕ ਪਿੰਡ ਦੇ ਵਿਚ ਇਕ ਮਹਾਤਮਾ ਰਿਹਾ ਕਰਦੇ ਸੀ ਨੇੜੇ ਹੀ। ਇਕ ਵਾਰੀ ਡਾਕੂਆਂ ਦਾ ਟੋਲਾ ਆਇਆ। ਉਨ੍ਹਾਂ ਨੇ ਸਰਕਾਰੀ ਚੋਰੀ ਕਰ ਲਈ ਤੇ ਸਰਕਾਰ ਨੇ ਪਿਛੇ ਪੈੜੂਏ ਲਾ ਦਿੱਤੇ ਤੇ ਪੁਲਿਸ ਲਾ ਦਿੱਤੀ। ਬਾਕੀ ਦੇ ਤੁਰ ਗਏ ਤੇ ਜਿਹੜਾ ਇਨ੍ਹਾਂ ਦਾ ਸਰਦਾਰ ਸੀ ਉਹ ਕਿਰਿਆ ਕਰਨ ਵਾਸਤੇ, ਜੰਗਲ ਦਿਸ਼ਾ ਜਾਣ ਵਾਸਤੇ ਇਨ੍ਹਾਂ ਨਾਲੋਂ ਅੱਡ ਹੋ ਗਿਆ। ਉਸ ਤੋਂ ਬਾਅਦ ਉਸ ਨੇ ਦੇਖਿਆ ਉਚੇ ਥਾਂ ਤੋਂ ਕਿ ਪੁਲਿਸ ਤਾਂ ਨੇੜੇ ਹੀ ਆ ਗਈ, ਹੁਣ ਨੱਠਿਆਂ ਨੂੰ ਤਾਂ ਇਨ੍ਹਾਂ ਨੇ ਜਾਣ ਨਹੀਂ ਦੇਣਾ ਤੇ ਹੁਣ ਕੀ ਕੀਤਾ ਜਾਵੇ। ਜੇ ਹੱਥ ਆ ਗਏ ਤਾਂ ਮਾਰ-ਮਾਰ ਕੇ ਬਹੁਤ ਬੁਰਾ ਹਾਲ ਕਰ ਦੇਣਗੇ ਫੇਰ ਸਜਾਵਾਂ ਮਿਲਣਗੀਆਂ, ਪਹਿਲੇ ਗੁਨਾਹ ਵੀ ਮੰਨਣੇ ਪੈਣਗੇ। ਸੋ ਉਸ ਥਾਂ ਦੇ ਨੇੜੇ ਹੀ ਮਹਾਤਮਾ ਬੰਦਗੀ ਕਰਿਆ ਕਰਦੇ ਸੀ, ਉਨ੍ਹਾਂ ਦੇ ਆਸ਼ਰਮ ਵਿਚ ਚਲਿਆ ਗਿਆ।

ਮਹਾਂਪੁਰਸ਼ਾਂ ਨੂੰ ਜਾ ਕੇ ਕਹਿਣ ਲਗਿਆ ਕਿ ਮਹਾਰਾਜ ਮੇਰੀ ਰੱਖਿਆ ਕਰੋ।

ਮਹਾਂਪੁਰਖ ਕਹਿਣ ਲੱਗੇ, "ਕੀ ਗੱਲ?"

ਕਹਿੰਦਾ, "ਮਹਾਰਾਜ! ਮੈਂ ਡਾਕੂ ਹਾਂ ਤੇ ਡਾਕੂਆਂ ਦਾ ਸਰਦਾਰ ਹਾਂ। ਮੇਰੇ ਨਾਲ ਦੇ ਸਾਰੇ ਨਿਕਲ ਗਏ ਹੁਣ ਵਾਹੋ-ਦਾਹੀ ਮੇਰੇ ਮਗਰ ਪੁਲਿਸ ਆ ਰਹੀ ਹੈ ਤੇ ਤੁਸੀਂ ਮੇਰੇ ਤੇ ਕਿਰਪਾ ਕਰੋ। ਏਸ ਵੇਲੇ ਮੈਨੂੰ ਬਚਾ ਲਓ।"

ਮਹਾਤਮਾ ਕਹਿੰਦੇ, "ਦੇਖ ਪ੍ਰੇਮੀਆ!

***ਚੋਰ ਕੀ ਹਾਮਾ ਭਰੇ ਨ ਕੋਇ॥***
***ਚੋਰੁ ਕੀਆ ਚੰਗਾ ਕਰੇ ਕਿਉ ਹੋਇ॥ ਪੰਨਾ - 662***

ਚੋਰੀ ਕਰਨੀ, ਡਾਕੇ ਮਾਰਨੇ ਕੋਈ ਚੰਗੀਆਂ ਗੱਲਾਂ ਨਹੀਂ ਹੁੰਦੀਆਂ। ਚੰਗਾ! ਤੂੰ ਸ਼ਰਣ ਆਇਆ ਹੈਂ, ਆਹ ਮਾਲਾ ਚੁੱਕ ਲੈ ਉਥੇ ਬਹਿ ਜਾਹ ਤੇ ਵਾਹਿਗੁਰੂ ਵਾਹਿਗੁਰੂ ਕਰੀ ਜਾਹ! ਅੱਖ ਨਾ ਖੋਲ੍ਹੀਂ, ਕੋਈ ਆ ਜਾਵੇ ਚਾਹੇ।"

ਉਸ ਤੋਂ ਬਾਅਦ ਪੈੜੂਏ ਆ ਗਏ, ਪੁਲਿਸ ਆ ਗਈ। ਪੈੜੂਏ ਨੇ ਕਿਹਾ ਕਿ ਇਸ ਟੋਭੇ ਦੇ ਦੁਆਲੇ ਘੁੰਮਿਆ ਹੋਇਆ ਹੈ, ਇਹ ਬੰਦਾ ਏਧਰ ਗਿਆ, ਫੇਰ ਜੰਗਲ ਦਿਸ਼ਾ ਵੱਲ ਤੇ ਇਥੇ ਆ ਕੇ ਪਾਨੀ ਵਰਤਿਆ ਹੈ ਤੇ ਆਹ ਪੈੜ ਲਗਦੀ ਹੈ ਮੈਨੂੰ। ਉਹ ਪੈੜ ਅੱਗੇ ਸੰਤਾਂ ਦੇ ਆਸ਼ਰਮ ਵਿਚ ਆ ਗਈ।

ਸੰਤਾਂ ਕੋਲ ਆ ਗਏ ਕਹਿੰਦੇ, "ਮਹਾਰਾਜ! ਇਥੇ ਕੋਈ ਡਾਕੂ ਆਇਆ ਹੈ?"

ਮਹਾਤਮਾ ਕਹਿੰਦੇ,

ਚੋਰ ਸਾਧ ਸਭ ਬ੍ਰਹਮ ਪਛਾਨੋ॥

ਸੰਤਾਂ ਨੂੰ ਨਾ ਕੋਈ ਡਾਕੂ ਹੁੰਦਾ ਹੈ ਤੇ ਨਾ ਕੋਈ ਰਾਜਾ ਹੁੰਦਾ ਹੈ, ਸਾਰੇ ਹੀ ਇਕੋ ਪ੍ਰਮੇਸ਼ਰ ਦਾ ਰੂਪ ਹੁੰਦਾ ਹੈ। ਆਹ ਛੋਟਾ ਜਿਹਾ ਆਸ਼ਰਮ ਹੈ ਤੇ ਨਿੱਕੀ ਜਿਹੀ ਕੁਟੀਆ ਹੈ ਇਸ ਦੇ ਵਿਚ ਦੇਖ ਲਓ ਤੁਸੀਂ ਫਿਰ ਤੁਰ ਕੇ, ਸਾਡੀ ਦ੍ਰਿਸ਼ਟੀ ਵਿਚ ਕੋਈ ਚੋਰ ਨਹੀਂ ਹੈ, ਕੋਈ ਮਾੜਾ ਬੰਦਾ ਨਹੀਂ।

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮੁ ਪਛਾਤਾ॥***
***ਪੰਨਾ - 610***

ਪੁਲਿਸ ਦੇਖਦੀ ਫਿਰਦੀ ਹੈ। ਇਕੋ ਹੀ ਬੰਦਾ ਹੈ ਉਹ ਮਾਲਾ ਫੇਰ ਰਿਹਾ ਹੈ। ਉਹ ਕਹਿੰਦੇ ਕਿ ਹੋਰ ਤਾਂ ਕੋਈ ਨਹੀਂ ਆਹ ਇਕ ਸਾਧੜਾ ਜਿਹਾ ਬੈਠਾ ਹੈ, ਹੋਰ ਬੰਦਾ ਹੀ ਨਹੀਂ ਕੋਈ। ਹੋ ਸਕਦਾ ਹੈ ਕਿ ਗਲਤੀ ਲੱਗ ਗਈ ਹੋਵੇ ਪੈੜੂਏ ਨੂੰ। ਸੋ ਛੱਡ ਕੇ ਚਲੇ ਗਏ। ਜਦੋਂ ਪੁਲਿਸ ਚਲੀ ਗਈ ਉਸ ਵੇਲੇ ਮਹਾਤਮਾ ਕਹਿਣ ਲੱਗੇ, "ਓ ਪ੍ਰੇਮੀਆ! ਤੂੰ ਡਾਕੇ ਮਾਰਦਾ ਹੈਂ, ਦੂਜਿਆਂ ਦਾ ਕਮਾਇਆ ਹੋਇਆ ਧਨ ਜ਼ੋਰ ਨਾਲ ਖੋਂਹਦਾ ਹੈਂ। ਤੈਨੂੰ ਪਤਾ ਹੈ ਕਿ ਇਸ ਸੰਸਾਰ ਤੋਂ ਚਲਿਆ ਜਾਣਾ ਹੈ, ਜਾਣਦਾ ਹੈ ਜਾਂ ਨਹੀਂ? ਕੀ ਤੇਰਾ ਪਿਓ ਏਥੇ ਰਿਹਾ ਹੈ?"

ਕਹਿੰਦਾ, "ਨਹੀਂ ਜੀ, ਉਹ ਮਰ ਗਿਆ।"

ਕਹਿੰਦੇ, "ਦਾਦਾ?"

ਕਹਿੰਦਾ, "ਉਹ ਵੀ ਮਰ ਗਿਆ।"

"ਪੜਦਾਦਾ?" ਸੰਤਾਂ ਨੇ ਕਿਹਾ।

ਕਹਿੰਦਾ, "ਉਹ ਵੀ ਮਰ ਗਿਆ।"

ਕਹਿੰਦੇ, "ਹੁਣ ਤੂੰ ਰਹੇਂਗਾ ਕਿ ਤੂੰ ਵੀ ਜਾਣਾ ਹੈ?"

ਕਹਿੰਦਾ, "ਮਹਾਂਪੁਰਸ਼ੋਂ! ਇਹ ਤਾਂ ਰੀਤ ਹੀ ਬਣੀ ਹੋਈ ਹੈ ਸੰਸਾਰ ਦੀ। ਆਦਮੀ ਇਥੇ ਆਉਂਦਾ ਹੈ ਥੋੜ੍ਹੇ ਦਿਨ ਰਹਿ ਕੇ ਇਸ ਸੰਸਾਰ ਵਿਚੋਂ ਚਲਿਆ ਜਾਂਦਾ ਹੈ ਤੇ ਜਾਣ ਦਾ ਵੀ ਕੋਈ ਪੱਕਾ ਸਮਾਂ ਨਹੀਂ ਹੁੰਦਾ ਕਿ ਐਨੀ ਦੇਰ ਬਾਅਦ ਇਸ ਨੇ ਜਾਣਾ ਹੈ।"

ਮਹਾਰਾਜ ਜੀ ਕਹਿੰਦੇ ਇਸ ਦੀ ਕੋਈ ਮਿਆਦ ਹੀ ਨਹੀਂ ਹੈ।

***ਧਾਰਨਾ - ਇਥੇ ਕੀ ਮੁਨਿਆਦਾਂ ਤੇਰੀਆਂ,***
***ਪਾਣੀ ਦਿਆ ਬੁਲਬਲਿਆ -2, 2.***
***ਪਾਣੀ ਦਿਆ ਜੀ, ਬੁਲਬਲਿਆ -2, 2.***
***ਪਾਣੀ ਦਿਆ ਓ, ਬੁਲਬਲਿਆ -2, 2.***
***ਇਥੇ ਕੀ ਮੁਨਿਆਦਾਂ ਤੇਰੀਆਂ,..... -2.***

***ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥***
***ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥***
***ਪੰਨਾ - 1427***

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥***
***ਪੰਨਾ - 254***

ਕਹਿੰਦੇ, "ਪ੍ਰੇਮੀਆ! ਪਾਣੀ ਤੇ ਬੁਲਬਲਾ ਦੇਖਿਆ ਹੈ?"

ਕਹਿੰਦਾ, "ਹਾਂ!"

ਕਹਿੰਦੇ, "ਛੋਟੇ-ਵੱਡੇ।"

ਕਹਿੰਦਾ, "ਹਾਂ, ਦੇਖੇ ਨੇ।"

ਕਹਿੰਦੇ, "ਫੇਰ ਕੋਈ ਮੁਨਿਆਦ ਹੁੰਦੀ ਹੈ ਕਿ ਛੋਟਾ ਪਹਿਲਾਂ ਫਟਦਾ ਹੈ ਜਾਂ ਵੱਡਾ ਪਹਿਲਾ, ਐਨਾ ਹੀ ਹੈ ਸੰਸਾਰ ਦੇ ਅੰਦਰ ਆਦਮੀ ਦਾ ਸਫਰ।

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥***
***ਪੰਨਾ - 254***

ਮੰਨਦਾ ਹੈ ਨਾ ਏਸ ਗੱਲ ਨੂੰ?"

ਕਹਿੰਦਾ, "ਹਾਂ ਜੀ।"

ਕਹਿੰਦੇ, "ਫੇਰ ਤੈਨੂੰ ਨਾਮ ਨੇ ਬਚਾ ਦਿੱਤਾ ਇਥੇ, ਮਾਲਾ ਨੇ ਬਚਾ ਲਿਆ। ਅਜੇ ਤੂੰ ਪਖੰਡੀ ਹੈ ਤੈਨੂੰ ਪਤਾ ਨਹੀਂ ਹੈ। ਇਸ ਨਾਮ ਦੀ ਬਹੁਤ ਵੱਡੀ ਬਰਕਤ ਹੈ। ਜਦੋਂ ਇਸ ਸੰਸਾਰ ਤੋਂ ਤੂੰ ਜਾਏਂਗਾ, ਨਾ ਤੇਰੇ ਨਾਲ ਤੇਰਾ ਲੁੱਟਿਆ ਹੋਇਆ ਪੈਸਾ ਜਾਣਾ ਹੈ, ਨਾ ਕੋਈ ਹੋਰ ਚੀਜ਼ ਜਾਣੀ ਹੈ, ਤੇਰੇ ਪਾਪਾਂ ਦੀ ਗੱਠੜੀ ਤੇਰੇ ਸਿਰ ਤੇ ਰੱਖੀ ਜਾਏਗੀ ਤੇ ਬਹੁਤ ਔਖਾ ਰਸਤਾ ਹੈ ਜਿਥੇ ਰੋ-ਰੋ ਕੇ ਲੰਘਣਾ ਹੈ -

***ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥***
***ਪੰਨਾ - 520***

ਕੂਕਾਂ ਮਾਰਦਾ ਆਦਮੀ ਜਾਂਦਾ ਹੈ, ਪਛਤਾਉਂਦਾ ਜਾਂਦਾ ਹੈ ਕਿ ਮੈਨੂੰ ਮਾਨਸ ਜਨਮ ਮਿਲਿਆ ਸੀ, ਮੈਂ ਕੀ ਕਰ ਬੈਠਿਆ, ਕਿੰਨਾ ਗਲਤ ਕੰਮ ਕਰ ਲਿਆ। ਸੋ ਉਹ ਪਛਤਾਵਾ ਫੇਰ ਕੁਝ ਨਹੀਂ ਕਰਦਾ। ਜੇ ਬੰਦਗੀ ਕੀਤੀ ਹੋਵੇ, ਨਾਮ ਜਪਿਆ ਹੋਵੇ ਤਾਂ -

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ - 264*

ਨਾਮ ਨੇ ਨਾਲ ਜਾਣਾ ਹੈ, ਉਸ ਨੇ ਜਾ ਕੇ ਸਹਾਇਤਾ ਕਰਨੀ ਹੈ, ਹੋਰ ਕੋਈ ਚੀਜ਼ ਤੇਰੀ ਸਹਾਇਤਾ ਕਰਨ ਨੂੰ ਸਮਰਥ ਨਹੀਂ ਹੈ - ਨਾ ਮਾਂ, ਨਾ ਭਾਈ, ਨਾ ਕੋਈ ਰਿਸ਼ਤੇਦਾਰ -

*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥*
*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥*
*ਪੰਨਾ - 1281*

ਉਥੇ ਹੋਰ ਕੋਈ ਨਹੀਂ ਸਹਾਇਤਾ ਕਰ ਸਕਦਾ ਕੇਵਲ ਨਾਮ ਕਰਦਾ ਹੈ।"

*ਧਾਰਨਾ - ਤੇਰੀ ਨਾਮ ਨੇ ਸਹਾਇਤਾ ਕਰਨੀ,*
*ਔਖੀ ਵੇਲਾ-ਔਖੀ ਵੇਲਾ -2, 2.*
*ਤੇਰੀ ਨਾਮ ਨੇ ਸਹਾਇਤਾ ਕਰਨੀ,*
*ਔਖੀ ਵੇਲਾ-ਔਖੀ ਵੇਲਾ -4.*

ਕਹਿਣ ਲੱਗੇ, "ਪ੍ਰੇਮੀਆ! ਗੁਰੂ ਦੀ ਬਾਤ ਸੁਣ -

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥ ਪੰਨਾ - 264*

ਇਥੇ ਵੀ ਨਾਮ ਨੇ ਸਹਾਇਤਾ ਕਰਨੀ ਹੈ -

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*
*ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥*
*ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*
*ਸਾਹਿਬੁ ਨਿਤਾਣਿਆ ਕਾ ਤਾਣੁ॥*
*ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥*
*ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥*
*ਦਮੜਾ ਪਲੈ ਨ ਪਵੈ ਨਾ ਕੋ ਦੇਵੈ ਧੀਰ॥*
*ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥*
*ਪੰਨਾ - 70*

ਇਥੇ ਵੀ ਨਾਮ ਸਹਾਇਤਾ ਕਰਦਾ ਹੈ ਤੇ ਦਰਗਾਹ ਵਿਚ ਵੀ ਸਹਾਇਤਾ ਕਰਦਾ ਹੈ ਤੇ ਤੂੰ ਨਾਮ ਤਾਂ ਜਪਿਆ ਨਹੀਂ ਹੈ।"

ਕਹਿੰਦਾ, "ਫੇਰ ਮਹਾਰਾਜ! ਮੇਰਾ ਕੀ ਹਾਲ ਹੋਏਗਾ?"

ਕਹਿੰਦੇ, "ਤੇਰਾ ਹਾਲ ਬਹੁਤ ਔਖਾ ਹੋਏਗਾ।"

*ਧਾਰਨਾ - ਘਾਣੀ ਪੀੜਨੀ ਨਿਮਾਣੀ ਤੇਰੀ ਜਿੰਦੜੀ,*
*ਦਰਗਹ ਵਿਚ ਧਰਮਰਾਜ ਨੇ -2, 2.*
*ਮੇਰੇ ਪਿਆਰੇ, ਦਰਗਾਹ ਵਿਚ ਧਰਮਰਾਜ ਨੇ -2, 2.*
*ਵਾਹਵਾ-ਵਾਹਵਾ ਦਰਗਾਹ ਵਿਚ ਧਰਮਰਾਜ ਨੇ -2, 2.*
*ਘਾਣੀ ਪੀੜਨੀ ਨਿਮਾਣੀ ਤੇਰੀ ਜਿੰਦੜੀ,.......... -2.*

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨ੍ੀ ਦੇਨਿ੍ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥*
*ਪੰਨਾ - 315*

ਭੈ ਭੀਤ ਹੋ ਗਿਆ ਕਿਉਂਕਿ ਕਮਾਏ ਹੋਏ ਬਚਨ ਮਹਾਂਪੁਰਸ਼ਾਂ ਦੇ ਮੁਖ ਤੋਂ ਨਿਕਲ ਰਹੇ ਸੀ ਤੇ ਨਾਲ ਪ੍ਰਤੱਖ ਦੇਖ ਲਿਆ ਕਿ ਐਨੀ ਪੁਲਿਸ ਦੇ ਹੁੰਦੇ ਹੋਏ ਵੀ ਮੇਰੀ ਰੱਖਿਆ ਇਸ ਮਾਲਾ ਨੇ ਕਰ ਦਿੱਤੀ।

ਕਹਿਣ ਲੱਗਿਆ, "ਮਹਾਂਪੁਰਸ਼ੋ! ਫੇਰ ਤਾਂ ਮੈਂ ਬਹੁਤ ਪਾਪੀ ਹਾਂ, ਮੈਨੂੰ ਕੋਈ ਪ੍ਰਾਸ਼ਚਿਤ ਦਸੋ। ਜੇ ਹੁਕਮ ਹੋਵੇ ਤਾਂ ਮੈਂ ਬਰਫਾਂ ਵਿਚ ਜਾ ਕੇ ਬੈਠ ਜਾਵਾਂ ਤੇ ਆਪਣਾ ਸਰੀਰ ਗਾਲ ਦੇਵਾਂ, ਜੇ ਹੁਕਮ ਹੋਵੇ ਤਾਂ ਮੈਂ ਕਿਸੇ ਸੁੱਕੇ ਦਰਖਤ ਵਿਚ ਖੋਲ ਬਣਾ ਕੇ ਬੈਠ ਜਾਵਾਂ ਤੇ ਉਸ ਨੂੰ ਅੱਗ ਲਾ ਕੇ ਜੀਉਂਦਾ ਹੀ ਜਲ ਜਾਵਾਂ। ਹੋਰ ਕੋਈ ਪ੍ਰਾਸ਼ਚਿਤ ਮੈਨੂੰ ਦੱਸੋ। ਪ੍ਰਾਸ਼ਚਿਤ ਕਰਮ ਮੈਂ ਸੁਣੇ ਹੋਏ ਨੇ ਕਿ ਜੇ ਕੋਈ ਗਲਤੀ ਹੋ ਜਾਵੇ ਤੇ ਜੇ ਉਸ ਦਾ ਪ੍ਰਾਸ਼ਚਿਤ ਕਰ ਲਏ ਤਾਂ ਉਹ ਗਲਤੀ ਮਾਫ ਹੋ ਜਾਇਆ ਕਰਦੀ ਹੈ।"

ਮਹਾਤਮਾ ਕਹਿੰਦੇ, "ਪ੍ਰੇਮੀਆ! ਇਹ ਚੀਜ਼ਾਂ ਪਾਪਾਂ ਨੂੰ ਦੂਰ ਨਹੀਂ ਕਰ ਸਕਦੀਆਂ। ਪਾਪਾਂ ਨੂੰ ਦੂਰ ਕਰਨ ਵਾਲੀ ਇਕੋ ਇਕ ਚੀਜ਼ ਹੈ, ਉਹ ਹੈ ਸੰਤਾਂ ਦੀ ਸੇਵਾ, ਸੰਤਾਂ ਦੀ ਸੰਗਤ। ਸੰਤਾਂ ਦੀ ਸੰਗਤ ਵਿਚ ਜਾ ਕੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ, ਸੇਵਾ ਕਰਨ ਦੇ ਨਾਲ ਨਾਮ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ। ਸੋ ਇਹ ਸੇਵਾ ਭਾਗਾਂ ਨਾਲ ਮਿਲਿਆ ਕਰਦੀ ਹੈ।

ਜਿਸ ਦੇ ਮੱਥੇ ਦੇ ਵਿਚ ਲਿਖਿਆ ਹੋਇਆ ਲੇਖ ਹੈ ਉਹ ਆ ਕੇ ਸੇਵਾ ਕਰ ਸਕਦਾ ਹੈ ਗੁਰੂ ਦੀ -

*ਗੁਰੁ ਮੇਰੀ ਜੀਵਨਿ ਗੁਰੁ ਆਧਾਰੁ॥*
*ਗੁਰੁ ਮੇਰੀ ਵਰਤਨਿ ਗੁਰੁ ਪਰਵਾਰੁ॥*
*ਗੁਰੁ ਮੇਰਾ ਖਸਮੁ ਸਤਿਗੁਰ ਸਰਣਾਈ॥*
*ਨਾਨਕ ਗੁਰੁ ਪਾਰਬ੍ਰਹਮੁ ਜਾ ਕੀ ਕੀਮ ਨ ਪਾਈ॥*
*ਪੰਨਾ - 1270*

ਸੋ ਕਹਿੰਦੇ, "ਤੂੰ ਇਉਂ ਕਰ, ਮੈਂ ਤਾਂ ਨਹੀਂ ਕੁਝ ਕਰ

ਸਕਦਾ। ਇਕ ਬ੍ਰਹਮ ਬੇਤਾ ਮਹਾਂਪੁਰਸ਼ ਛੀਟਾਂ ਵਾਲੇ ਰਹਿੰਦੇ ਨੇ, ਉਥੇ ਚਲਿਆ ਜਾਹ। ਉਸ ਦੇ ਬਾਰੇ ਪਹਿਲਾਂ ਤੈਨੂੰ ਮੈਂ ਸਮਝਾ ਦਿੰਦਾ ਹਾਂ ਕਿ ਉਥੇ ਜਾ ਕੇ ਤੂੰ ਆਪਣੇ ਆਪ ਨੂੰ ਐਉਂ ਸਮਝ ਲਈਂ ਕਿ ਮੈਂ ਅੱਜ ਤੋਂ ਮਰ ਗਿਆ। ਜੇ ਲੰਘਣਾ ਹੈ ਫੇਰ ਤਾਂ ਤੈਨੂੰ ਏਵੇਂ ਹੀ ਸਮਝਣਾ ਪਏਗਾ ਕਿਉਂਕਿ ਜਿੰਨਾ ਚਿਰ ਜੀਉਂਦਾ ਹੈ ਬੰਦਾ, ਆਪਣੇ ਆਪ ਨੂੰ ਜੀਉਂਦਾ ਸਮਝਦਾ ਹੈ, ਸੇਵਾ ਦਾ ਫਲ ਨਹੀਂ ਮਿਲਿਆ ਕਰਦਾ।" ਇਸ ਤਰ੍ਹਾਂ ਫੁਰਮਾਨ ਕਰਦੇ ਨੇ–

***ਧਾਰਨਾ – ਮਾਣ ਛੱਡ ਕੇ ਸੰਤਾਂ ਦੀ ਸੇਵਾ ਕਰ ਲੈ,***
***ਜੇ ਤੈਂ ਲੈਣਾ ਫਲ ਬੰਦਿਆ –2, 2.***

***ਪੈਰੀ ਪੈ ਪਾਖਾਕ ਹੋਇ ਛਡਿ ਮਣੀ ਮਨੂਰੀ।***
***ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।***
***ਤੁਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।***
***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।***
***ਚੰਦਨੁ ਹੋਵੈ ਸਿੰਮਲਹੁ ਫਲ ਵਾਸੁ ਹਜੂਰੀ।***
***ਪੀਰ ਮੁਰੀਦਾ ਪਿਰਹੜੀ ਗੁਰਮੁਖਿ ਮਤਿ ਪੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਸੁਗੰਧੀ ਆਏਗੀ। ਜਿਸ ਤਰ੍ਹਾਂ ਸਿੰਬਲ ਕੋਈ ਗੁਣ ਨਹੀਂ ਰੱਖਦਾ ਪਰ ਜਦੋਂ ਚੰਦਨ ਦੇ ਨੇੜੇ ਲੱਗ ਜਾਂਦਾ ਹੈ ਤਾਂ ਉਸ ਦੇ ਵਿਚ ਸੁਗੰਧੀ ਆ ਜਾਂਦੀ ਹੈ –

ਸੋ ਕਹਿੰਦੇ, "ਜੋ ਸੇਵਾ ਕਰਨੀ ਹੈ ਪ੍ਰੇਮੀਆ! ਤਾਂ ਜਿਵੇਂ ਤੈਨੂੰ ਦੱਸਿਆ ਹੈ ਕਿ –

***ਪੈਰੀ ਪੈ ਪਾਖਾਕ ਹੋਇ ਛਡਿ ਮਣੀ ਮਨੂਰੀ।***
***ਭਾਈ ਗੁਰਦਾਸ ਜੀ ਦੀ ਵਾਰ 27/19***

ਉਥੇ ਮਾਣ ਨਾ ਕਰੀਂ, ਤੂੰ ਮਜ਼ਬੂਤ ਬੰਦਾ ਹੈ, ਡਾਕੇ ਮਾਰੇ ਹੋਏ ਨੇ। ਤੇਰੇ ਵਿਚ ਹਉਮੈ ਬਹੁਤ ਜਬਰਦਸਤ ਹੈ, ਮੁਰਦਾ ਬਣ ਜਾਵੀਂ, ਮਾਣ ਨਾ ਕਰੀਂ ਬਿਲਕੁਲ –

***ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।***
***ਭਾਈ ਗੁਰਦਾਸ ਜੀ ਦੀ ਵਾਰ 27/19***

ਇਹ ਸਾਰੀਆਂ ਸੇਵਾਵਾਂ ਕਰਨੀਆਂ ਹਨ।

***ਤੁਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।***
***ਭਾਈ ਗੁਰਦਾਸ ਜੀ ਦੀ ਵਾਰ 27/19***

ਦਰੀਆਂ ਝਾੜਨ ਵੇਲੇ ਚੰਗੇ ਕੱਪੜਿਆਂ ਵਾਲਾ ਬੰਦਾ ਇਤਰਾਜ ਕਰਦਾ ਹੈ ਕਿ ਗਰਦ ਪੈ ਜਾਏਗੀ। ਇਹ ਗਰਦ ਨਹੀਂ ਹੁੰਦੀ ਇਹ ਤਾਂ ਅਕਸੀਰ ਹੈ, ਬਿਮਾਰੀਆਂ ਦੂਰ ਕਰਦੀ ਹੈ, ਵਾਸ਼ਨਾਵਾਂ ਪੂਰੀਆਂ ਕਰਦੀ ਹੈ। ਜਿਥੇ ਪ੍ਰਮੇਸ਼ਰ ਦੇ ਪਿਆਰੇ ਬੈਠ ਕੇ ਹਰੀ ਦਾ ਜਸ ਕਰ ਲੈਣ, ਉਸ ਧਰਤੀ ਦਾ ਤਾਂ ਕਣ-ਕਣ ਪਵਿੱਤਰ ਹੋ ਜਾਇਆ ਕਰਦਾ ਹੈ, ਉਹ ਤਾਂ ਭਾਗਾਂ ਵਾਲਿਆਂ ਨੂੰ ਮਿਲਦੀ ਹੈ।

ਗੁਰੂ ਦਸਮੇਸ਼ ਪਿਤਾ ਨੇ ਇਕ ਅਮੀਰ ਬੱਚੇ ਨੂੰ ਦੱਸਿਆ ਸੀ ਕਿ ਬੇਟਾ! ਤੂੰ ਸੇਵਾ ਨਹੀਂ ਕਰੀ, ਤੂੰ ਮੁਰਦਾ ਹੈਂ। ਤੇਰਾ ਜੀਵਨ ਕਿਸੇ ਕੰਮ ਨਹੀਂ ਹੈ ਸੋ –

***ਤੁਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।***
***ਭਾਈ ਗੁਰਦਾਸ ਜੀ ਦੀ ਵਾਰ 27/19***

ਚੁੱਲ੍ਹੇ 'ਚ ਝੋਕਾ ਦਿੰਦਾ ਹੈ, ਧੂੰਆਂ ਵੀ ਅੱਖਾਂ ਵਿਚ ਪੈਂਦਾ ਹੈ, ਗਰਮੀ ਵੀ ਲਗਦੀ ਹੈ ਤੇ ਉਥੇ ਕਹਿੰਦੇ ਝੂਰੀ ਨਾ, ਆਏ ਨਾ ਕਹੀ ਕਿ ਮੈਨੂੰ ਕਿਸੇ ਨੇ ਛੱਡਿਆ ਹੀ ਨਹੀਂ। ਸੋ ਉਥੇ ਗੁਰੂ ਦਾ ਸ਼ੁਕਰ ਕਰੀਂ ਕਿ ਮੈਥੋਂ ਸੇਵਾ ਲੈ ਰਹੇ ਨੇ, ਤਪ ਕਰਾ ਰਹੇ ਨੇ ਮੈਥੋਂ –

***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ।***
***ਭਾਈ ਗੁਰਦਾਸ ਜੀ ਦੀ ਵਾਰ 27/19***

ਸਿਦਕ ਵੀ ਤੇ ਸਬਰ ਵੀ ਰੱਖਣਾ ਹੈ। ਸਬਰ ਦੇ ਨਾਲ 'ਮੁਰਦੇ ਵਾਂਗ ਮੁਰੀਦ' ਹੋ ਜਾਵੇ।

***ਚੰਦਨੁ ਹੋਵੈ ਸਿੰਬਲਹੁ ............॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਫੇਰ ਕੀ ਹੋਏਗਾ ਸਿੰਬਲ ਜਿਹੜਾ ਹੈ ਉਹ ਚੰਦਨ ਬਣ ਜਾਏਗਾ –

***................ ਫਲੁ ਵਾਸੁ ਹਜੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਉਸ ਦੇ ਵਿਚ ਚੰਦਨ ਦੇ ਨੇੜੇ ਰਹਿਣ ਕਰਕੇ ਵਾਸ਼ਨਾ ਆ ਜਾਏਗੀ, ਸੁਗੰਧੀ ਆ ਗਈ।

***ਪੀਰ ਮੁਰੀਦਾ ਪਿਰਹੜੀ ਗੁਰਮਖਿ ਮਤਿ ਪੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

ਸੋ ਇਸ ਤਰ੍ਹਾਂ ਦੇ ਨਾਲ ਸਮਝਾ ਕੇ, ਮਹਾਂਪੁਰਸ਼ਾਂ ਕੋਲ ਭੇਜ ਦਿੱਤਾ।

ਕਹਿੰਦੇ, "ਸਾਡੇ ਵਲੋਂ ਬੇਨਤੀ ਕਰ ਦੇਈਂ, ਉਹ ਪੂਰੇ ਨੇ ਦੇਖੀਂ ਉਥੇ ਖੁੰਝੀ ਨਾ ਸੇਵਾ ਕਰਦਾ ਹੋਇਆ।"

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/18***

ਮੁਰਦਾ ਬਣਨਾ ਪੈਂਦਾ ਹੈ। ਸੋ ਉਥੇ ਚਲਿਆ ਗਿਆ। ਨਾਲ ਸੰਤਾਂ ਨੇ ਇਕ ਗੱਲ ਦੱਸ ਦਿੱਤੀ ਕਿ ਉਥੇ ਜਿਹੜੇ ਸ੍ਰੀ ਮਾਨ ਨੇ, ਉਥੇ ਇਕ ਪਾਰਟੀ ਬਣੀ ਹੋਈ ਹੈ ਮਹਾਤਮਾ ਦੇ ਕੋਲ ਬ੍ਰਾਹਮਣਾਂ ਦੀ, ਉਹ ਕਿਸੇ ਨਵੇਂ ਆਏ ਬੰਦੇ ਨੂੰ ਟਿਕਣ ਨਹੀਂ ਦਿੰਦੇ। ਕੋਈ ਬੰਦਾ ਟਿਕ ਨਹੀਂ ਸਕਦਾ ਉਨ੍ਹਾਂ ਦੇ ਅੱਗੇ। ਜੇ ਕਿਤੇ ਮਹਾਂਪੁਰਸ਼ਾਂ ਦਾ ਰੁਖ ਦੇਖ ਲੈਣ ਕਿ ਇਸ ਨੂੰ ਪਿਆਰ ਕਰਦੇ ਨੇ, ਫੇਰ ਤਾਂ ਉਹ ਬਿਲਕੁਲ ਹੀ ਟਿਕਣ ਨਹੀਂ ਦਿੰਦੇ। ਜੇ ਤੂੰ ਉਨ੍ਹਾਂ ਤੋਂ ਕਟ ਗਿਆ ਤਾਂ ਬਣ ਜਾਏਂਗਾ ਸਭ ਕੁਝ, ਜੇ ਨਾ ਕੱਟਿਆ ਫੇਰ ਵਿਚਾਲੇ ਰਹਿ ਜਾਏਂਗਾ ਪਰ ਫੇਰ ਤੈਨੂੰ ਦੱਸ ਦਿੰਦੇ ਹਾਂ ਕਿ ਦਰਖਤ ਵਿਚ ਬੈਠ ਕੇ ਅੱਗ ਲਾ ਕੇ ਜਲਨ ਨਾਲੋਂ ਇਹ ਫੇਰ ਵੀ ਸੁਖਾਲਾ ਹੈ। ਹਿਮਾਲਿਆ ਪਰਬਤ ਤੇ ਜਾ ਕੇ ਬਰਫਾਂ ਵਿਚ ਗਲਣ ਨਾਲੋਂ ਇਹ ਫੇਰ ਸੁਖਾਲਾਂ ਤੇ ਸੁਖ ਦੇਣ ਵਾਲਾ ਹੈ।

ਸੋ ਉਸ ਵੇਲੇ ਇਰਾਦਾ ਕਰ ਲਿਆ। ਇਹ ਜਰੂਰੀ ਨਹੀਂ ਹੁੰਦਾ ਕਿ ਮਾੜੇ ਬੰਦੇ ਸਦਾ ਹੀ ਮਾੜੇ ਰਹਿੰਦੇ ਹੋਣ। ਬਾਲਮੀਕ ਜੇ ਪਹਿਲਾਂ –

***ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਬਟਵਾੜਾ।***
***ਭਾਈ ਗੁਰਦਾਸ ਜੀ ਦੀ ਵਾਰ 10/19***

ਫੇਰ ਕਿੱਡਾ ਵੱਡਾ ਪੂਜ ਹੋ ਗਿਆ। ਗਣਕਾ ਜੇ ਮਾੜੀ ਸੀ ਤੇ ਜਦੋਂ ਉਸ ਨੂੰ ਰਸਤਾ ਮਹਾਤਮਾ ਨੇ ਦੱਸ ਦਿੱਤਾ ਤੇ ਫੇਰ ਉਹ ਕਿੱਡੀ ਉਚੀ ਹੋ ਗਈ। ਗੁਰੂ ਗ੍ਰੰਥ ਸਾਹਿਬ ਵਿਚ ਨਾਉਂ ਆਉਂਦਾ ਹੈ ਉਸ ਦਾ। ਸੋ ਇਸ ਤਰ੍ਹਾਂ ਦੇ ਨਾਲ ਜਦੋਂ ਇਰਾਦਾ ਕਰ ਲਵੇ ਮਾੜਾ ਬੰਦਾ, ਕੋਈ ਸ਼ਰਾਬੀ ਹੈ। ਉਹ ਸ਼ਰਾਬ ਪੀਈ ਜਾਂਦਾ ਹੈ, ਪੈਸੇ ਬਰਬਾਦ ਕਰੀ ਜਾਂਦਾ ਹੈ। ਜੇ ਉਹ ਮਜਬੂਤੀ ਨਾਲ ਇਰਾਦਾ ਕਰ ਲਵੇ, ਫੇਰ ਇਧਰ ਵੀ ਅੱਗੇ ਹੀ ਲੰਘ ਜਾਇਆ ਕਰਦਾ ਹੈ। ਉਹ ਨਾਮ ਦੀ ਸ਼ਰਾਬ ਤੱਕ ਪਹੁੰਚ ਜਾਂਦਾ ਹੈ। ਵਿਚ-ਵਿਚਾਲੇ ਦੇ ਬੰਦੇ ਕਿਸੇ ਕੰਮ ਦੇ ਨਹੀਂ ਹੋਇਆ ਕਰਦੇ, ਨਾ ਓਧਰ ਨਾ ਏਧਰ, ਵਿਚੇ ਜਿਹੇ ਰਹਿੰਦੇ ਨੇ।

ਸੋ ਏਸ ਤਰ੍ਹਾਂ ਕਰਕੇ ਇਰਾਦਾ ਕਰ ਲਿਆ ਕਿ ਕੁਝ ਹੋ ਜਾਵੇ ਮੈਂ ਨਹੀਂ ਜਾਣਾ। ਉਹ ਕਹਿੰਦੇ 12 ਸਾਲ ਕੱਟ ਜਾਈਂ। ਸੰਤ ਬਾਰ੍ਹੀਂ ਸਾਲੀਂ ਬੋਲਦੇ ਹੁੰਦੇ ਨੇ। ਬਾਰ੍ਹਾਂ ਸਾਲ ਜਦੋਂ ਲੰਘ ਜਾਣ ਫੇਰ ਸੰਤ ਬੋਲਿਆ ਕਰਦੇ। ਤੂੰ ਬਾਰਾਂ ਕੱਟ ਲਈ। ਸੋ ਉਥੇ ਜਾ ਕੇ ਸੇਵਾ ਕਰਿਆ ਕਰੇ, ਆਪਣਾ ਪੈਸਾ ਸੀ ਕੁਝ ਰੱਖਿਆ ਹੋਇਆ, ਉਸ ਦੇ ਵਿਚੋਂ ਪ੍ਰਸ਼ਾਦੇ ਛਕੀ ਜਾਇਆ ਕਰੇ ਤੇ ਹੋਰ ਸੰਤਾਂ ਨੂੰ ਛਕਾਈ ਜਾਇਆ ਕਰੇ, ਕੱਪੜੇ ਲੀੜੇ ਲੈ ਕੇ ਭੇਟਾ ਕਰੀ ਜਾਇਆ ਕਰੇ। ਤਿੰਨ ਸਾਲ ਤੱਕ ਉਸ ਦੀ ਕਮਾਈ ਚਲਦੀ ਰਹੀ ਆਪਣੀ ਤੇ, ਉਸ ਤੋਂ ਬਾਅਦ ਪੈਸਾ ਕੋਲ ਕੋਈ ਨਾ ਰਿਹਾ ਤੇ ਉਧਰਲੇ ਪਾਸੇ ਸਾਰੀਓ ਸੇਵਾ ਕਰਦਾ ਹੈ। ਕਦੇ ਨਹੀਂ ਦੇਖਿਆ ਕਿ ਕਿਤੇ ਬੈਠਾ ਹੈ। ਜੋ ਵੀ ਸੇਵਾ ਹੈ-ਝਾੜੂ ਦੇਣਾ, ਪਾਣੀ ਭਰਨਾ, ਤੱਪੜ ਝਾੜਨੇ, ਹੋਰ ਸਬਜ਼ੀਆਂ ਵਗੈਰਾ ਗੁਡਾਈ ਕਰਨੀ। ਮਹਾਂਪੁਰਸ਼ਾਂ ਦੇ ਪਸ਼ੂਆਂ ਨੂੰ ਸਾਂਭਣਾ, ਚਾਰੇ ਵੱਢਣੇ। ਕੋਈ ਸੇਵਾ ਐਸੀ ਨਹੀਂ ਸੀ ਜਿਹੜੀ ਉਹ ਕਰਦਾ ਨਹੀਂ ਸੀ। ਉਹ ਵਿਹਲਾ ਨਹੀਂ ਸੀ ਰਹਿੰਦਾ। ਇਸ ਤਰ੍ਹਾਂ ਤਿੰਨ ਸਾਲ ਲੰਘ ਗਏ।

ਉਸ ਤੋਂ ਬਾਅਦ ਸੰਤਾਂ ਨੇ ਕਿਹਾ ਕਿ ਪ੍ਰੇਮੀਆ! ਪ੍ਰਸ਼ਾਦਾ ਕਿਥੇ ਛਕਦਾ ਹੁੰਦਾ ਹੈਂ?"

ਕਹਿੰਦਾ, "ਮਹਾਰਾਜ! ਮੈਂ ਤਾਂ ਬਾਹਰੋਂ ਹੀ ਛਕਦਾ ਹੁੰਦਾ ਹਾਂ।"

ਕਹਿੰਦੇ, "ਨਾਂਹ! ਲੰਗਰ 'ਚੋਂ ਛਕਿਆ ਕਰ। ਸੇਵਾ ਦਿਨ ਰਾਤ ਇਥੇ ਕਰਦਾ ਹੈ ਪ੍ਰਸ਼ਾਦਾ ਬਾਹਰੋਂ ਛਕਦਾ ਹੈ, ਇਥੇ ਹੀ ਛਕਿਆ ਕਰ।"

ਸੋ ਇਥੇ ਹੀ ਪ੍ਰਸ਼ਾਦਾ ਛਕਣ ਲੱਗ ਗਿਆ। ਥੋੜ੍ਹੇ ਦਿਨਾਂ ਵਿਚ ਬ੍ਰਾਹਮਣਾਂ ਨੇ ਦੇਖਿਆ ਕਿ ਇਸ ਦੇ ਉਤੇ ਤਾਂ ਸੰਤ ਕੁਝ ਮਿਹਰਵਾਨ ਜਿਹੇ ਹੁੰਦੇ ਲਗਦੇ ਨੇ ਤੇ ਇਸ ਨੂੰ ਹੁਣੇ ਨਠਾ ਦੇਈਏ। ਕਿਤੇ ਐਸਾ ਨਾ ਹੋਵੇ ਕਿ ਕਿਤੇ ਫੇਰ ਹਿੱਲੇ ਹੀ ਨਾ ਇਹ। ਉਨ੍ਹਾਂ ਨੇ ਜਦੋਂ ਉਸ ਦਾ ਪ੍ਰਸ਼ਾਦਾ ਪਕਾਉਣਾ ਤਾਂ ਜਿਹੜਾ ਛਾਣ ਹੁੰਦਾ ਉਹ ਸਾਰਾ ਹੀ ਛਾਣ ਉਸ ਦੇ ਪੇੜੇ ਵਿਚ ਪਾ ਦੇਣਾ, ਜਿੰਨੇ ਵੀ ਦੋ-ਚਾਰ ਉਹ ਪ੍ਰਸ਼ਾਦੇ ਛਕਦਾ ਸੀ। ਉਸ ਨੂੰ ਵੀ ਪਤਾ ਲੱਗ ਗਿਆ। ਫੇਰ ਦਾਲ-ਸਬਜ਼ੀ ਘੱਟ ਦੇਣੀ, ਉਹ ਪਾਣੀ ਨਾਲ ਘੁਟਾਂ ਭਰ ਕੇ ਲੰਘਾਂਦਾ ਰਿਹਾ। ਇਸੇ ਤਰ੍ਹਾਂ ਤਿੰਨ ਸਾਲ ਲੰਘ ਗਏ ਤੇ ਅਪਮਾਨ ਜਨਕ ਬਚਨ ਹਰ ਵਕਤ ਉਨ੍ਹਾਂ ਨੇ ਬੋਲਦੇ ਰਹਿਣਾ, ਬਹੁਤ ਘਟੀਆ ਕਿਸਮ ਦਾ ਵਰਤਾਓ ਕਰਨਾ। ਜੇ ਕਿਤੇ ਖੜ੍ਹਾ ਹੈ ਤਾਂ ਗਾਲ੍ਹਾਂ ਕੱਢਣੀਆਂ। ਸਭ ਕੁਝ ਸਹਿਨ ਕਰੀ ਗਿਆ ਕਿਉਂਕਿ ਸਬਦ ਦੇ ਬਾਣ ਨੂੰ ਸਹਿਣਾ ਬਹੁਤ ਔਖਾ ਹੈ; ਕੋਈ ਵਿਰਲਾ ਸੂਰਮਾ ਹੈ ਜਿਹੜਾ ਨਿਰਾਦਰ ਦੇ ਵਾਕ ਸਹਿ ਜਾਵੇ, ਹਰ ਬੰਦਾ ਨਹੀਂ ਸਹਿ ਸਕਿਆ ਕਰਦਾ। ਛੇ ਸਾਲ ਲੰਘ ਗਏ ਉਨ੍ਹਾਂ ਨੇ ਕਿਹਾ ਕਿ ਇਹ ਤਾਂ ਜਾਂਦਾ ਹੀ ਨਹੀਂ। ਉਹ ਰੇਤਾ ਪਾ ਕੇ ਪ੍ਰਸ਼ਾਦੇ ਲਾਹੁਣ ਲੱਗ ਗਏ ਤੇ ਦਾਲ ਵਿਚ ਵੀ ਪਾ ਦਿੰਦੇ। ਇਹ ਪੋਲੇ-ਪੋਲੇ ਦੰਦਾਂ ਨਾਲ ਖਾ ਲਿਆ ਕਰੇ ਇਸ ਨੂੰ ਪਤਾ ਲੱਗ ਗਿਆ ਕਿ ਰੇਤਾ ਪਾਉਣ ਲੱਗ ਗਏ। ਤਿੰਨ ਸਾਲ ਫੇਰ ਕੱਢ ਦਿੱਤੇ, ਬਹੁਤ ਕਮਜ਼ੋਰ ਹੋ ਗਿਆ, ਜਾਣ ਦਾ ਨਾਮ ਨਹੀਂ ਲੈਂਦਾ ਦਿਨ ਰਾਤ ਸੇਵਾ ਕਰਦਾ ਹੈ। ਸੰਤ ਦੇਖਦੇ ਨੇ ਕਿ ਤਾਅ ਲੱਗ ਰਹੇ ਨੇ ਅੱਗ ਦੇ ਇਸ ਨੂੰ, ਇਹ ਪੱਕਾ ਹੋ ਰਿਹਾ ਹੈ। ਜਿਹੜੇ ਪਾਪ ਮੜ੍ਹੇ ਹੋਏ ਸੀ ਉਹ ਫੁਕ ਰਹੇ ਨੇ, ਸੜ ਰਹੇ ਨੇ ਕਿਉਂਕਿ ਇਹ ਵੀ ਇਕ ਤਪ ਹੋਇਆ ਕਰਦਾ ਹੈ ਤੇ ਜਦੋਂ 9 ਸਾਲ ਲੰਘ ਗਏ, ਕਹਿੰਦੇ, ਸੰਤ ਤਾਂ ਇਸ ਦੇ ਵੱਲ ਕਾਫੀ ਨਿਗ੍ਹਾ ਰੱਖਦੇ ਨੇ, ਜ਼ਿਆਦਾ ਹੀ ਪਿਆਰ ਕਰਦੇ ਨੇ ਤੇ ਇਹ ਹਿਲਦਾ ਹੀ ਨਹੀਂ ਕਿਸੇ ਤਰੀਕੇ ਨਾਲ। ਇਕੱਠੇ ਹੋ ਕੇ ਸਲਾਹ ਕਰੀ। ਸ਼ੇਰ ਦੇ ਵਾਲ ਲੈ ਆਂਦੇ, ਉਨ੍ਹਾਂ ਨੂੰ ਛੋਟੇ-ਛੋਟੇ ਕਰਕੇ ਆਟੇ ਵਿਚ ਪਾਉਣ ਲੱਗ ਗਏ। ਜਦੋਂ ਪ੍ਰਸ਼ਾਦਾ ਇਸ ਨੇ ਛਕਿਆ ਤੇ ਵਾਲ ਆਇਆ ਤਾਂ ਪਛਾਣ ਲਿਆ ਕਿ ਇਹ ਤਾਂ ਸ਼ੇਰ ਦਾ ਵਾਲ ਹੈ। ਇਹ ਬਹੁਤ ਖਤਰਨਾਕ ਹੁੰਦਾ ਹੈ। ਜੇ ਅੰਦਰ ਲੰਘ ਜਾਵੇ ਤਾਂ ਸਾਰੀਆਂ ਨਾੜਾਂ ਦੇ ਅੰਦਰ ਸੋਜ਼ਸ਼ ਪੈਦਾ ਕਰ ਦਿੰਦਾ ਹੈ ਤੇ ਨਿਕਲਦਾ ਨਹੀਂ। ਸੋ ਇਸ ਨੇ ਰੋਟੀ ਰੱਖ ਬਿਲਕੁਲ ਸੁਕਾ ਲੈਣੀ, ਸੁਕਾ ਕੇ ਕੁੰਡੇ ਸੋਟੇ ਵਿਚ ਕੁੱਟ ਲੈਣੀ ਤੇ ਕਪੜਛਾਣ ਕਰਕੇ ਪਾਣੀ ਦਿਆਂ ਘੁੱਟਾਂ ਨਾਲ ਲੰਘਾ ਲੈਣੀ। ਬਾਰਾਂ ਸਾਲ ਲੰਘ ਗਏ ਕਿਉਂਕਿ ਇਹ ਕੋਈ ਸੁਖਾਲੀ ਗੱਲ ਨਹੀਂ ਸਾਧ ਸੰਗਤ ਜੀ! ਬਹੁਤ ਔਖੀ ਹੈ। ਆਏਂ ਪੜ੍ਹ ਲਓ -

***ਧਾਰਨਾ - ਜੀਉਂਦੇ ਮਰ ਜਾਵਣਾ,***
***ਸਿੱਖੀ ਕਮਾਉਣੀ ਔਖੀ -2, 2.***
***ਸਿੱਖੀ ਕਮਾਉਣੀ ਔਖੀ -2, 2.***
***ਜੀਉਂਦੇ ਮਰ ਜਾਵਣਾ,................ -2.***

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਪੰਨਾ - 1102***

ਮਰਨਾ ਕਬੂਲ ਕਰ ਲੈ ਤੇ ਆਪਣੇ ਆਪ ਨੂੰ ਸਾਰਿਆਂ ਤੋਂ ਹੇਠਲੇ ਨੰਬਰ ਤੇ ਸਮਝ ਲੈ। ਸੋ ਫੇਰ ਤਾਂ ਇਹ ਕਮਾਈ ਜਾਂਦੀ ਹੈ, ਨਹੀਂ ਤਾਂ ਕਮਾ ਨਹੀਂ ਹੁੰਦੀ। ਭਾਈ ਗੁਰਦਾਸ ਜੀ ਲਿਖਦੇ ਨੇ ਕਿ -

***ਪੈਰੀ ਪੈ ਪਾਖਾਕੁ ਮੁਰੀਦੈ ਥੀਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/19***

ਪੈਰਾਂ ਦੀ ਖਾਕ ਬਣ ਕੇ ਮੁਰੀਦ ਬਣਦਾ ਹੈ -

***ਗੁਰ ਮੂਰਤਿ ਮੁਸਤਾਕੁ ਮਰਿ ਮਰਿ ਜੀਵਣਾ।***
***ਪਰਹਰਿ ਸਭੇ ਸਾਕ ਸੁਰੰਗ ਰੰਗੀਵਣਾ।***
***ਭਾਈ ਗੁਰਦਾਸ ਜੀ ਦੀ ਵਾਰ 3/19***

ਸਾਰੇ ਸਾਕ-ਰਿਸ਼ਤੇ ਛੱਡ ਕੇ ਗੁਰੂ ਦੇ ਨਾਲ ਰਿਸ਼ਤਾ ਪਾ ਕੇ ਫੇਰ ਗੁਰੂ ਪਿਆਰ ਦੇ ਵਿਚ ਜੀਉਣਾ ਹੁੰਦਾ ਹੈ।

***ਹੋਰ ਨ ਝਖਣੁ ਝਾਕ ਸਰਣਿ ਮਨੁ ਸੀਵਣਾ।***
***ਪਿਰਮ ਪਿਆਲਾ ਪਾਕ ਅਮਿਅ ਰਸੁ ਪੀਵਣਾ।***
***ਦਸ ਅਉਗਾਤਿ ਤਲਾਕ .................।***

***ਭਾਈ ਗੁਰਦਾਸ ਜੀ ਦੀ ਵਾਰ 3/19***

ਦਸੇ ਇੰਦ੍ਰੇ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ ਸਾਰੇ ਇਨ੍ਹਾਂ ਵਿਸ਼ਿਆਂ ਨੂੰ ਤਲਾਕ ਦੇ ਦੇਣਾ -

***............... ਸਹਜਿ ਅਲੀਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/19***

ਸਹਿਜ ਅਵਸਥਾ ਵਿਚ ਰਹਿਣਾ ਹੈ।

***ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/19***

ਗੁਰੂ ਦੇ ਵਾਕ ਦੇ ਉਤੇ ਪੂਰਾ ਸਾਵਧਾਨ ਰਹਿਣਾ ਹੈ, ਮਨ ਦੇ ਵਿਚ ਕਿਸੇ ਕਿਸਮ ਦਾ ਨਾ ਕਿੰਤੂ, ਨਾ ਕੋਈ ਤਰਕ, ਨਾ ਕੋਈ ਭਰਮ ਲਿਆਉਣਾ ਹੈ।

ਇਥੇ ਇਕ ਪ੍ਰੇਮੀ ਆਇਆ ਉਸ ਨੂੰ ਮੈਂ ਕਿਹਾ ਤੂੰ ਇਉਂ ਕਰ, ਤੇਰਾ ਜੀਵਨ ਐਵੇਂ ਬਿਰਥਾ ਜਾਂਦਾ ਹੈ, ਤੂੰ ਗੁਰੂ ਧਾਰਨ ਕਰ ਲੈ, ਅੰਮ੍ਰਿਤ ਛੱਕ ਲੈ।

ਕਹਿੰਦਾ, “ਜੀ! ਬਾਕੀ ਆਹ ਦੁਨੀਆਂ ਜਿੰਨੀ ਵੀ ਹੈ ਉਹ ਤਾਂ ਅੰਮ੍ਰਿਤ ਨਹੀਂ ਛਕਦੀ।”

ਮੈਂ ਕਿਹਾ, “ਤੂੰ ਤਾਂ ਗੁਰੂ ਸਾਹਿਬ ਨੂੰ ਮੱਥਾ ਟੇਕਦਾ ਹੈਂ ਨਾਂ, ਉਨ੍ਹਾਂ ਦੀ ਗੱਲ ਤੂੰ ਛੱਡ।”

ਕਹਿੰਦਾ, “ਫੇਰ ਉਨ੍ਹਾਂ ਦਾ ਕਿਵੇਂ ਉਧਾਰ ਹੋਏਗਾ? ਫਲਾਣੇ ਧਰਮ ਦਾ, ਫਲਾਣੇ ਧਰਮ ਦਾ।”

ਮੈਂ ਕਿਹਾ, “ ਤੇਰਾ ਕਿਹਦੇ ਨਾਲ ਸੰਬੰਧ ਹੈ?”

ਕਹਿੰਦਾ, “ਗੁਰੂ ਨਾਲ।”

ਮੈਂ ਕਿਹਾ, “ਫੇਰ ਗੁਰੂ ਤਾਂ ਇਸੇ ਤਰ੍ਹਾਂ ਕਹਿੰਦਾ ਹੈ -

***ਗੁਰ ਮੰਤ੍ਰ ਹੀਣਸ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***

***ਪੰਨਾ - 1356***

ਕੁੱਤਾ ਬਿੱਲਾ ਹੈ ਜਿਸ ਨੇ ਗੁਰਮੰਤ੍ਰ ਨਹੀਂ ਲਿਆ ਉਹ ਸੂਰ ਹੈ, ਸੱਪ ਹੈ, ਗਧਾ ਹੈ। ਜਦੋਂ ਤੱਕ ਪੰਜ ਪਿਆਰਿਆਂ ਦੇ ਪੇਸ਼ ਹੋ ਕੇ ਅੰਮ੍ਰਿਤ ਨਹੀਂ ਛਕਦਾ, ਓਨਾਂ ਚਿਰ ਪੰਜ ਪਿਆਰੇ ਮੰਤਰ ਨਹੀਂ ਦਿੰਦੇ।” ਸੋ ਹੋਰ ਹੀ ਗੱਲਾਂ ਕਰਨੀਆਂ ਦੂਜੇ ਧਰਮਾਂ ਦੀਆਂ। ਆਪਣੇ ਹੀ ਮੰਤਕ ਲਈ ਜਾਣਾ ਤੇ ਗੁਰੂ ਦੀ ਬਾਣੀ ਨੂੰ, ਗੁਰੂ ਦੇ ਵਾਕ ਨੂੰ ਨਹੀਂ ਮੰਨਣਾ। ਸੋ ਕਹਿੰਦੇ -

***ਸਾਵਧਾਨ ਗੁਰ ਵਾਕ ਨ ਮਨ ਭਰਮੀਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/19***

ਮਨ ਨੂੰ ਭਰਮ ਵਿਚ ਨਹੀਂ ਪਾਉਣਾ, ਸਾਵਧਾਨ ਰਹਿਣਾ ਹੈ।

***ਸਬਦ ਸੁਤਤਿ ਹੁਸਨਾਕ ਪਾਰਿ ਪਰੀਵਣਾ॥***

***ਭਾਈ ਗੁਰਦਾਸ ਜੀ ਦੀ ਵਾਰ 3/19***

ਏਸ ਤਰ੍ਹਾਂ ਦੇ ਨਾਲ ਮੁਰਦਾ ਬਣਨਾ ਪੈਂਦਾ ਹੈ। ਜੇ ਭੋਰਾ-ਕੁ ਵੀ ਅਭਿਮਾਨ ਹੋਵੇ ਤਾਂ ਗੱਲ ਬਣਿਆ ਨਹੀਂ ਕਰਦੀ। ਵੱਡੇ-ਵੱਡੇ ਮਹਾਂਪੁਰਸ਼ਾਂ ਦੇ ਜੀਵਨਾਂ ਵਿਚ ਐਸੇ ਮੌਕੇ ਆਉਂਦੇ ਨੇ ਜਦੋਂ ਉਹ ਖੁੰਝ ਗਏ। ਰਹਿਤ ਜ਼ਰਾ-ਕੁ ਛੱਡੀ ਉਸ ਵੇਲੇ ਉਨ੍ਹਾਂ ਦਾ ਪਤਨ ਹੋ ਗਿਆ।

ਇਕ ਪਿੰਡ ਹੈ ਪਾਂਡੋ। ਕਸੂਰ ਤੇ ਲਾਹੌਰ ਦੀ ਸੜਕ ਤੇ ਦਰਮਿਆਨ ਵਿਚ ਉਹ ਪਿੰਡ ਸੀ ਤੇ ਉਥੇ ਇਕ ਸਯਦ ਰਹਿੰਦਾ ਸੀ। ਉਸ ਦਾ ਨਾਮ ਬੁੱਲੇ ਸ਼ਾਹ ਸੀ। ਉਹ ਸੋਭਤ ਕਰਿਆ ਕਰਦਾ ਸੀ ਚੰਗੇ ਮਹਾਂਪੁਰਸ਼ਾਂ ਦੀ। ਚਾਹੇ ਹਿੰਦੂ ਹੋਵੇ, ਚਾਹੇ ਮੁਸਲਮਾਨ ਹੋਵੇ। ਸੰਗਤ ਕਰਦੇ ਕਰਦੇ ਉਸ ਨੂੰ ਇਹ ਪਤਾ ਲੱਗ ਗਿਆ ਕਿ ਜਦੋਂ ਤੱਕ ਕੋਈ ਪੂਰਾ ਮੁਰਸ਼ਦ ਨਹੀਂ ਮਿਲਦਾ ਮੁਰਸ਼ਦ-ਏ-ਕਾਮਲ, ਓਨੀ ਦੇਰ ਤੱਕ ਪਾਰ ਨਹੀਂ ਲੰਘ ਹੁੰਦਾ ਕਿਉਂਕਿ ਮੁਰਸ਼ਦ-ਏ-ਕਾਮਲ ਦੇ ਹੱਥ ਵਿਚ ਪ੍ਰਮੇਸ਼ਰ ਨੇ ਚਾਬੀ ਫੜਾਈ ਹੋਈ ਹੈ ਤੇ ਜਿੰਨਾ ਚਿਰ ਚਾਬੀ ਨਹੀਂ ਮਿਲਦੀ, ਓਨਾ ਚਿਰ ਅੰਦਰਲਾ ਤਾਲਾ ਨਹੀਂ ਖੁੱਲ੍ਹਦਾ। ਜਦੋਂ ਤੱਕ ਤਾਲਾ ਨਹੀਂ ਖੁੱਲ੍ਹਦਾ ਸਾਨੂੰ ਅੰਦਰਲਾ ਭੇਤ ਨਹੀਂ ਆਉਂਦਾ, ਜਿਥੇ ਪ੍ਰਮੇਸ਼ਰ ਰਹਿੰਦਾ ਹੈ, ਉਥੇ ਅਸੀਂ ਪਹੁੰਚ ਨਹੀਂ ਸਕਦੇ। ਸੋ ਉਹ ਮਹਾਂਪੁਰਖਾਂ ਦੀ ਖੋਜ ਕਰਦਾ ਕਰਦਾ ਭ੍ਰਮਣ ਕਰ ਰਿਹਾ ਹੈ। ਮਹਾਰਾਜ ਜੀ ਕਹਿੰਦੇ ਨੇ ਕਿ -

***ਗੁਰਮੁਖਿ ਧਰਤੀ ਗੁਰਮੁਖਿ ਪਾਣੀ॥***
***ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ॥***
***ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ॥***

***ਪੰਨਾ - 117***

ਨਿਗੁਰਾ ਪੁਰਸ਼ ਜੋ ਹੈ ਉਹ ਜੰਮੇਗਾ ਮਰੇਗਾ ਤੇ ਮਰਦਾ ਹੀ ਰਹੇਗਾ।

***ਸਤਿਗੁਰ ਬਾਝਹੁ ਗੁਰੁ ਨਹੀ ਕੋਈ...........॥***

***ਪੰਨਾ - 435***

ਹੋਰ ਕੋਈ ਗੁਰੂ ਨਹੀਂ ਬਣ ਸਕਦਾ। ਜੇ ਕਿਸੇ ਮਕੈਨਿਕ ਨੂੰ ਜਾ ਕੇ ਗੁਰੂ ਧਾਰ ਲਓ ਕਿ ਮੈਂ ਗੁਰੂ ਧਾਰ ਲਿਆ ਜੀ ਮਕੈਨਿਕ ਨੂੰ, ਉਹ ਤਾਂ ਮਕੈਨਿਕੀ ਦਾ ਕੰਮ ਜਾਣਦਾ ਹੈ ਰੂਹਾਨੀਅਤ ਦੀ ਸੋਝੀ ਤਾਂ ਉਸ ਨੂੰ ਹੈ ਨਹੀਂ। ਯੂ.ਪੀ. ਵਿਚ ਚਲੇ ਜਾਓ ਉਥੇ ਸਕੂਲ ਵਿਚ ਮਾਸਟਰ ਨੂੰ ਗੁਰੂ ਕਹਿੰਦੇ ਨੇ। ਸਾਰੇ ਬੱਚੇ ਕਹਿਣਗੇ ਸਾਡੇ ਗੁਰੂ ਜੀ ਨੇ ਇਉਂ ਕਿਹਾ, ਸਾਡੇ ਗੁਰੂ ਜੀ ਨੇ ਇਉਂ ਕਿਹਾ। ਉਹ ਰੂਹਾਨੀ ਗੁਰੂ ਨਹੀਂ ਹੈ ਉਹ ਤਾਂ ਵਿਦਿਆ ਪੜ੍ਹਾਉਣ ਵਾਲਾ ਗੁਰੂ ਹੈ।

ਸੋ ਇਸ ਤਰ੍ਹਾਂ ਇਹ ਤਲਾਸ਼ ਕਰਦਾ ਫਿਰਦਾ ਹੈ। ਅਖੀਰ ਫਿਰਦੇ-ਫਿਰਦੇ ਪਤਾ ਲੱਗਿਆ ਕਿ ਇਕ ਅਰਾਈ ਹੈ ਜਿਸ ਦਾ ਨਾਂ ਅਨਾਇਤ ਸ਼ਾਹ ਕਾਦਰੀ ਹੈ। ਉਹ ਪੂਰਾ ਪਹੁੰਚਿਆ ਹੋਇਆ ਪੁਰਸ਼ ਹੈ। ਫੇਰ ਦੇਖਿਆ ਕਿ ਮੇਰੀ ਜਾਤ ਸੱਯਦ ਹੈ ਤੇ ਉਹ ਅਰਾਈਂ ਹੈ। ਜਾਤ-ਪਾਤ ਦਾ ਵੀ ਬੜਾ ਫਰਕ ਸੀ। ਇਹ ਉਚੀ ਜਾਤ ਮੁਹੰਮਦ ਸਾਹਿਬ ਦੀ ਕੁਲ ਨਾਲ ਸੰਬੰਧ ਰੱਖਣ

ਵਾਲਾ ਬੰਦਾ ਤੇ ਉਹ ਇਕ ਮਾਮੂਲੀ ਵਿਚਾਰਾ ਸਬਜੀਆਂ ਬੀਜ ਕੇ ਵੇਚਣ ਵਾਲੇ ਬੰਦੇ ਨੂੰ ਮੈਂ ਗੁਰੂ ਧਾਰਨਾ ਹੈ। ਮਨ ਪੱਕਾ ਕਰ ਲਿਆ ਕਿ ਚੀਜ਼ ਲੈਣੀ ਹੈ ਕਿਸੇ ਵੀ ਤਰੀਕੇ ਨਾਲ ਮਿਲ ਜਾਵੇ।

ਸੋ ਜਾਂਦਾ ਜਾਂਦਾ ਜਿਸ ਵਕਤ ਉਸ ਦੇ ਕੋਲ ਗਿਆ ਤਾਂ ਉਹ ਪਿਆਜ ਲਾਉਂਦੇ ਸਨ। ਪੌਦ ਪੁੱਟ ਕੇ ਨਾਲ ਹੀ ਕਿਆਰੇ ਸੀ ਜਿਥੇ ਪਿਆਜ ਲਾਏ ਜਾ ਰਹੇ ਸਨ। ਇਸ ਨੂੰ ਦੇਖਿਆ ਤੇ ਸੋਚਿਆ ਕਿ ਕੋਈ ਭਲਾ ਪੁਰਸ਼ ਆਇਆ ਹੈ, ਚੰਗੇ ਖਾਨਦਾਨ ਨਾਲ ਸੰਬੰਧ ਰੱਖਣ ਵਾਲਾ ਆਇਆ ਹੈ। ਇਹ ਵੀ ਆ ਕੇ ਉਥੇ ਬੈਠ ਗਿਆ ਤੇ ਨਮਸ਼ਕਾਰ ਕਰੀ।

ਕਹਿਣ ਲੱਗੇ, "ਕੀ ਨਾਉਂ ਹੈ?"

ਕਹਿੰਦਾ, "ਮਹਾਰਾਜ! ਮੇਰਾ ਨਾਉਂ ਬੁੱਲਾ ਹੈ।"

ਕਹਿੰਦੇ, "ਕਿਸ ਤਰ੍ਹਾਂ ਆਇਆ ਹੈ?"

ਕਹਿੰਦਾ, "ਮਹਾਰਾਜ! ਮੈਂ ਰੱਬ ਨੂੰ ਪਾਉਣਾ ਹੈ।"

ਕਹਿੰਦੇ, "ਦੇਖ ਬੁਲਿਆ! ਰੱਬ ਪਾਉਣਾ ਤਾਂ ਨਹੀਂ ਹੈ ਔਖਾ। ਰੱਬ ਪਾਉਣਾ ਤਾਂ ਹੈ ਸੁਖਾਲਾ। ਪਰ ਇਉਂ ਕਰਨਾ ਹੈ।" ਏਧਰੋਂ ਗੰਢਾ ਪੱਟ ਲਿਆ ਤੇ ਓਧਰ ਲਾ ਦਿੱਤਾ।

ਕਹਿੰਦੇ, "ਏਧਰੋਂ ਪਟਣਾ ਤੇ ਏਧਰ ਲਾਉਣਾ।"

ਸੰਸਾਰ ਵਲੋਂ ਪੱਟ ਕੇ ਰੂਹਾਨੀਅਤ ਦੇ ਵਿਚ ਲਾਉਣਾ, ਕਹਿੰਦੇ ਫੇਰ ਪ੍ਰਮੇਸ਼ਰ ਮਿਲ ਜਾਇਆ ਕਰਦਾ ਹੈ।

ਸੋ ਉਸ ਤੋਂ ਬਾਅਦ ਸੇਵਾ ਕਰਨ ਲੱਗ ਗਿਆ। ਸੇਵਾ ਕਰਨ ਲਈ ਸਾਰੇ ਧਰਮਾਂ ਦੇ ਵਿਚ ਤਾਕੀਦ ਹੈ। ਸਾਰੇ ਹੀ ਸੇਵਾ ਕਰਦੇ ਨੇ ਇਕ ਤੋਂ ਇਕ ਚੜ੍ਹਦੀ ਸੇਵਾ ਕਰਦੇ ਨੇ। ਬਾਬੇ ਫਰੀਦ ਦੀ ਸੇਵਾ ਬਾਰੇ ਜੇ ਆਪ ਜਾਣੋ। ਚੌਦਾਂ ਸਾਲ ਆਪਣੇ ਮੁਰਸ਼ਦ ਦੀ ਸੇਵਾ ਆਪ ਨੇ ਕਰੀ ਤੇ ਬਹੁਤ ਕਰੜੀ ਸੇਵਾ ਸੀ। ਸਾਰਾ ਦਿਨ ਪਾਣੀ ਢੋਣਾ, ਝਾੜੂ ਦੇਣਾ, ਪ੍ਰਸ਼ਾਦੇ ਲਾਹੁਣੇ, ਬਰਤਨ ਮਾਂਜਣੇ ਤੇ ਅੰਮ੍ਰਿਤ ਵੇਲੇ ਉਠ ਕੇ ਇਕ ਵਜੇ ਪਾਣੀ ਗਰਮ ਕਰਨਾ ਤੇ ਫੇਰ ਆਪਣੇ ਮੁਰਸ਼ਦ ਦਾ ਇਸ਼ਨਾਨ ਕਰਾਉਣਾ। ਚੌਦਾਂ ਸਾਲ ਕੱਢ ਲਏ। ਚੌਦਵੇਂ ਸਾਲ ਜਦੋਂ ਗੁਰੂ ਨੇ ਦੇਖਿਆ ਕਿ ਇਸ ਦਾ ਇਮਤਿਹਾਨ ਤਾਂ ਲਈਏ ਕਿਉਂਕਿ ਫੇਰ ਇਮਤਿਹਾਨ ਦਾ ਪਰਚਾ ਪੈਂਦਾ ਹੈ। ਉਸ ਵੇਲੇ ਬਹੁਤ ਸਖਤ ਪਰਚਾ ਪਾਇਆ ਜਿਸ ਦੇ ਵਿਚ ਇਹ ਪਾਸ ਹੋ ਗਏ। ਸੋ ਸੇਵਾ ਬਹੁਤ ਵੱਡੀ ਚੀਜ਼ ਹੈ, ਗੁਰੂ ਘਰ ਵਿਚ ਐਸਾ ਫੁਰਮਾਨ ਹੈ -

***ਧਾਰਨਾ - ਹੋਰ ਨਿਹਫਲ ਕਰਨੀ ਜੀ -2, 2.***
***ਬਿਨ ਸੇਵਾ ਧ੍ਰਿਗ ਹੱਥ ਪੈਰ -2, 2.***
***ਹੋਰ ਨਿਹਫਲ ਕਰਨੀ ਜੀ,........... -2.***

***ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ ਗੁਰ ਲਗੈ ਨ ਚਰਣੀ।***
***ਧ੍ਰਿਗੁ ਲੋਇਣ ਗੁਰ ਦਰਸ ਵਿਣੁ ਵੇਖੈ ਪਰ ਤਰਣੀ।***
***ਧ੍ਰਿਗੁ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।***
***ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।***
***ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ॥***

***ਭਾਈ ਗੁਰਦਾਸ ਜੀ ਦੀ ਵਾਰ 27/10***

***ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ॥***
***ਭਾਈ ਗੁਰਦਾਸ ਜੀ ਦੀ ਵਾਰ 27/10***

ਏਸ ਤਰ੍ਹਾਂ ਦੇ ਨਾਲ ਉਸ ਨੇ ਸੇਵਾ ਕਰਨੀ ਸ਼ੁਰੂ ਕਰ ਦਿੱਤੀ ਜਿਵੇਂ ਮੁੱਲ ਖਰੀਦਿਆਂ ਹੋਇਆ ਗੁਲਾਮ ਹੋਵੇ। ਬੱਚਿਆਂ ਦੀ ਸੇਵਾ ਕਰਦਾ ਹੈ, ਪਸ਼ੂਆਂ ਦੀ ਸੇਵਾ ਕਰਦਾ ਹੈ, ਖੇਤੀ-ਬਾੜੀ ਵਿਚ ਸੇਵਾ ਕਰਦਾ ਹੈ, ਪੀਰ ਦੀ ਸੇਵਾ ਕਰਦਾ ਹੈ, ਦਿਨ ਰਾਤ ਸੇਵਾ ਕਰਦਾ ਹੈ ਤੇ ਨਾਲ ਲੋਕ ਮਿਹਣੇ-ਤਾਹਨੇ ਦਿੰਦੇ ਨੇ ਕਿ ਦੇਖੋ ਇਸ ਦੀ ਮੱਤ ਮਾਰੀ ਗਈ ਕਿ ਸੱਯਦ ਹੋ ਕੇ, ਮੁਹੰਮਦ ਸਾਹਿਬ ਦੇ ਖਾਨਦਾਨ ਨਾਲ ਸੰਬੰਧ ਰੱਖਣ ਵਾਲਾ ਬੰਦਾ ਇਕ ਅਰਾਈ ਦੇ ਕੋਲ ਆ ਕੇ ਗੁਲਾਮਾਂ ਵਾਂਗ ਕੰਮ ਕਰ ਰਿਹਾ ਹੈ। ਸੋ ਮੁਰਦਾ ਬਣਨਾ ਪੈਂਦਾ ਹੈ ਸਾਧ ਸੰਗਤ ਜੀ! ਜੇ ਕੁਝ ਲੈਣਾ ਹੈ ਕਿਸੇ ਨੇ।

ਸੋ ਉਸ ਤੋਂ ਬਾਅਦ ਜਦੋਂ ਕਾਫੀ ਸਮਾਂ ਹੋਇਆ ਇਹ ਪੀਰ ਇਸ ਤੇ ਪ੍ਰਸੰਨ ਹੋਣ ਲੱਗ ਗਿਆ। ਹੁੰਦੇ-ਹੁੰਦੇ ਇਕ ਦਿਨ ਵਿਆਹ ਆ ਗਿਆ ਉਨ੍ਹਾਂ ਦੇ ਰਿਸ਼ਤੇ ਵਿਚ। ਬੱਚੇ ਕਹਿੰਦੇ ਅਸੀਂ ਜਾਣਾ ਹੈ ਤੂੰ ਘਰੇ ਰਹਿ, ਆਪਣੇ ਪਿਤਾ ਨੂੰ ਕਹਿੰਦੇ।

ਉਹ ਕਹਿੰਦੇ, "ਮੈਨੂੰ ਇਹ ਲੁੱਟ ਲਏਗਾ, ਮੈਂ ਇਕੱਲਾ ਹਾਂ ਮੈਨੂੰ ਲੁੱਟ ਲਏਗਾ।" ਉਹ ਸਮਝਣ ਹੀ ਨਾ। ਉਹ ਕਹਿੰਦੇ, "ਕੋਈ ਨਹੀਂ ਲੁੱਟਦਾ, ਤੇਰੇ ਕੋਲ ਹੈ ਕੀ ਜਿਹੜਾ ਇਹ ਲੁੱਟ ਲਏਗਾ।"

ਉਹ ਫੇਰ ਕਹਿੰਦੇ, "ਇਹ ਲੁੱਟ ਲਏਗਾ।"

ਜਦੋਂ ਨਾ ਹੀ ਸਮਝੇ ਤੇ ਚਲੇ ਗਏ ਤਾਂ ਪਿਛੋਂ ਬੁੱਲ੍ਹਾ ਬਹੁਤ ਸੇਵਾ ਕਰਦਾ ਹੈ। ਇਕ ਦਿਨ ਮਨ ਵਿਚ ਆਇਆ ਕਹਿੰਦਾ, "ਲੈ ਬੁਲਿਆ! ਆਹ ਪਾਣੀ ਦਾ ਗਿਲਾਸ ਲਿਆ।"

ਉਸ ਨੇ ਪਾਣੀ ਦਾ ਗਿਲਾਸ ਲੈ ਆਂਦਾ। ਅੱਧਾ ਆਪ ਪੀ ਕੇ ਬਾਕੀ ਅੱਧੇ ਨੂੰ ਕਹਿੰਦੇ, "ਲੈ! ਤੂੰ ਆਹ ਪੀ ਲੈ।" ਪੀਂਦੇ ਸਾਲ ਬੁੱਲ੍ਹੇ ਨੂੰ ਪਤਾ ਲੱਗ ਗਿਆ ਕਿ ਮੇਰੇ ਵਿਚ ਤਾਂ ਅਲੌਕਿਕ ਸ਼ਕਤੀਆਂ ਆ ਗਈਆਂ। ਬੁੱਲ੍ਹਾ ਬਹੁਤ ਸ਼ਕਤੀਸ਼ਾਲ ਹੋ ਗਿਆ - ਦੂਰਦ੍ਰਿਸ਼ਟੀ ਹੋ ਗਈ, ਅਵਾਜ਼ਾਂ ਸੁਣਨ ਲੱਗ ਗਈਆਂ, ਲੋਕਾਂ ਦੇ ਦਿਲਾਂ ਦੀ ਗੱਲਾਂ ਸੁਣਨ ਲੱਗ ਗਈਆਂ। ਜਦੋਂ ਉਹ ਵਾਪਸ ਆਏ ਤਾਂ ਕਹਿੰਦੇ, "ਮੈਨੂੰ ਤਾਂ ਲੁੱਟ ਲਿਆ ਇਸ ਨੇ।"

ਉਹ ਫੇਰ ਵੀ ਨਾ ਸਮਝਣ ਕਿ ਕੀ ਲੁੱਟ ਲਿਆ। ਬਾਕੀ ਸਮੇਂ ਤੋਂ ਬਾਅਦ ਉਸ ਦੇ ਮਨ ਵਿਚ ਆਇਆ ਕਿ ਰੂਹਾਨੀ ਅਸੂਲ ਇਹ ਹੈ ਕਿ -

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥***
***ਪੰਨਾ - 1365***

ਕਿ ਮੈਂ ਇਸ ਨੂੰ ਐਡੀ ਵੱਡੀ ਦਾਤ ਦੇ ਦਿੱਤੀ ਤੇ ਇਹ ਗਾਹਕ ਵੀ ਹੈ? ਪਾਤਰ ਵੀ ਹੈ ਕਿ ਕੁਪਾਤਰ ਹੈ। ਮਨ ਵਿਚ ਆਇਆ ਕਿ ਇਸ ਦਾ ਇਮਤਿਹਾਨ ਲੈ ਲਈਏ, ਕਸਵੱਟੀ ਤੇ ਲਾ ਕੇ ਦੇਖੀਏ।

ਕਹਿਣ ਲੱਗੇ, "ਬੇਟਾ ਬੁੱਲ੍ਹੇ! ਇਥੇ ਮੇਰੇ ਮਿਲਣ ਵਾਲੇ ਇਕ ਪੀਰ ਰਹਿੰਦੇ ਨੇ। ਤੂੰ ਉਥੇ ਜਾਹ ਪਰ ਸ਼ਾਮ ਨੂੰ ਘਰ ਜ਼ਰੂਰ ਆ ਜਾਵੀਂ।"

ਬੁੱਲਾ ਚਲਿਆ ਗਿਆ ਤੇ ਜਾਂਦੇ ਨੂੰ ਤੀਜਾ ਪਹਿਰ ਹੋ ਗਿਆ। ਉਥੇ ਬਹੁਤ ਭੀੜ ਸੀ। ਇਹ ਮਿਲ ਨਾ ਸਕਿਆ ਥੋੜ੍ਹਾ ਜਿਹਾ ਸਮਾਂ ਰਹਿ ਗਿਆ। ਉਸ ਵੇਲੇ ਮਿਲਿਆ। ਉਸ ਨੇ ਸੋਚਿਆ ਪੀਰ ਜੀ ਨੇ ਕਿਹਾ ਕਿ ਘਰ ਆ ਜਾਈਂ ਤੇ ਹੁਣ ਮੈਂ ਕੀ ਕਰਾਂ?ਉਥੇ ਇਕ ਕੰਧ ਸੀ, ਉਸ ਤੇ ਚੜ੍ਹ ਕੇ ਬੈਠ ਗਿਆ। ਕਹਿੰਦਾ ਚਲ ਘੋੜੇ ਦੀ ਚਾਲ ਤੇ। ਕੰਧ ਨੂੰ ਹੀ ਨਠਾ ਕੇ ਲੈ ਆਇਆ। ਜਦੋਂ ਪੀਰ ਨੇ ਪੁਛਿਆ ਕਿ ਕਿਵੇਂ ਆਇਆ ਹੈ? ਸਾਰੀ ਗੱਲ ਦੱਸੀ। ਉਹ ਕਹਿੰਦੇ ਇਹ ਤਾਂ ਸ਼ਕਤੀਆਂ ਦਿਖਾਉਣ ਲੱਗ ਗਿਆ ਹੁਣੇ।

ਕਈ ਪ੍ਰੇਮੀਆਂ ਦੇ ਖਿਆਲ ਨੇ ਕਿ ਐਸਾ ਹੋ ਵੀ ਜਾਂਦੈ ਕਿ ਨਿਰੀਆਂ ਕਹਾਣੀਆਂ ਨੇ। ਆਹ ਬੁੱਲਾ ਤਾਂ ਅਜੇ ਕੱਲ ਦੀ ਹੀ ਗੱਲ ਹੈ, ਮਹਾਰਾਜ ਰਣਜੀਤ ਸਿੰਘ ਵੇਲੇ ਹੋਇਆ ਹੈ ਥੋੜ੍ਹਾ ਚਿਰ ਪਹਿਲਾਂ।

ਸਾਡੇ ਨੇੜੇ ਇਕ ਪਿੰਡ ਜਰਗ ਹੈ। ਉਥੇ ਇਕ ਮਹਾਤਮਾ ਰਹਿੰਦੇ ਸਨ, ਉਹ ਸ਼ੇਰ ਦੀ ਸਵਾਰੀ ਕਰਿਆ ਕਰਦੇ ਸਨ। ਜਿਹੜਾ ਸਾਡੇ ਪਿੰਡ ਧਮੋਟ ਵਾਲਾ ਸਾਧੂ ਸੀ, ਉਹ ਵੀ ਚੰਗੀ ਕਰਨੀ ਕਮਾਈ ਵਾਲਾ ਸੀ। ਇਕ ਦਿਨ ਉਹ ਮਿਲਣ ਆਉਂਦਾ ਹੈ ਇਹ ਦਾਤਣ ਕਰਦਾ ਸੀ ਕੰਧ ਤੇ ਬੈਠਾ। ਉਹ ਉਧਰੋਂ ਸ਼ੇਰ ਤੇ ਸਵਾਰੀ ਕਰਕੇ ਆ ਰਿਹਾ ਸੀ। ਇਧਰੋਂ ਇਸ ਨੇ ਵੀ ਥਾਪੀ ਦਿੱਤੀ ਕਹਿੰਦਾ, "ਓ! ਸੰਤ ਆਉਂਦੇ ਨੇ, ਅੱਗੇ ਚੱਲ ਕੇ ਲੈਣਾ ਚਾਹੀਦਾ ਹੈ।" ਉਹ ਕੰਧ ਸਮੇਤ ਖੇਤਾਂ ਵਿਚ ਆ ਗਿਆ। ਉਥੇ ਉਤਰ ਕੇ ਦੋਵੇਂ ਮਿਲੇ। ਜਦੋਂ ਅਸੀਂ ਛੋਟੇ ਹੁੰਦੇ ਉਹ ਕੰਧ ਓਵੇਂ-ਜਿਵੇਂ ਖੜੀ ਸੀ, ਹੁਣ ਮੁਰੱਬੇਬੰਦੀ ਹੋਣ ਕਰਕੇ ਪਤਾ ਨਹੀਂ ਉਨ੍ਹਾਂ ਨੇ ਪੁੱਟ ਦਿੱਤੀ ਜਾਂ ਉਥੇ ਹੀ ਹੋਵੇ। ਸੋ ਇਸ ਤਰ੍ਹਾਂ ਦੀਆਂ ਆਮ ਗੱਲਾਂ ਹੋ ਜਾਇਆ ਕਰਦੀਆਂ ਸਨ।

ਸੋ ਉਨ੍ਹਾਂ ਨੇ ਕਿਹਾ ਕਿ ਇਹ ਤਾਂ ਸ਼ਕਤੀਆਂ ਦਿਖਾਉਣ ਲੱਗ ਗਿਆ। ਉਸੇ ਵੇਲੇ ਆਪਣੇ ਨੇੜੇ ਲਾ ਲਿਆ, ਜਫੀ ਪਾ ਲਈ ਸਾਰੀ ਸ਼ਕਤੀ ਖਿੱਚ ਲਈ, ਉਹ ਖਾਲੀ ਹੋ ਗਿਆ। ਉਸ ਤੋਂ ਬਾਅਦ ਉਹ ਬੜੀ ਸੇਵਾ ਕਰਦਾ ਰਿਹਾ ਫੇਰ। ਮਨ ਵਿਚ ਆਇਆ ਕਿ ਇਸ ਨੂੰ ਸ਼ਕਤੀ ਦੇ ਦੇਈਏ, ਹੁਣ ਤਾਂ ਇਹ ਪਾਤਰ ਹੋ ਗਿਆ ਹੋਵੇਗਾ। ਉਨ੍ਹਾਂ ਨੇ ਦੁਬਾਰਾ ਫੇਰ ਦੇ ਦਿੱਤੀ।

ਕਹਿੰਦੇ, "ਲੈ ਭਾਈ ਬੁੱਲਿਆ! ਹੁਣ ਤੇਰਾ ਤੇ ਮੇਰਾ ਇਕੱਠਿਆਂ ਦਾ ਵਾਸਾ ਨਹੀਂ ਹੈ ਤੇ ਹੁਣ ਤੂੰ ਕਸੂਰ ਆਪਣੇ ਪਿੰਡ ਚਲਿਆ ਜਾਹ ਤੇ ਓਥੇ ਜਾ ਕੇ ਰਹਿ ਤੇ ਉਥੇ ਉਪਦੇਸ਼ ਦੇਹ। ਤੈਨੂੰ ਮੈਂ ਸਾਰੀਆਂ ਸ਼ਕਤੀਆਂ ਦੇ ਦਿੱਤੀਆਂ, ਗਿਆਨ ਦੇ ਦਿੱਤਾ।"

ਸੋ ਉਥੇ ਆਪਣੇ ਨਗਰ ਵਿਚ ਜਾ ਕੇ ਰਹਿਣ ਲੱਗ ਗਿਆ। ਪਿਛੋਂ ਇਨ੍ਹਾਂ ਨੂੰ ਖਿਆਲ ਆ ਗਿਆ ਕਿ ਦੇਖੀਏ ਬੁੱਲ੍ਹਾ ਅੱਗੇ ਲੰਘ ਗਿਆ ਜਾਂ ਵਿਚਾਲੇ ਹੀ ਫਿਰਦਾ ਹੈ। ਆਪਣਾ ਮੁੰਡਾ ਭੇਜ ਦਿੱਤਾ ਕਿ ਜਾਹ! ਬੁੱਲ੍ਹੇ ਨੂੰ ਮਿਲ ਕੇ ਆ। ਜਿਸ ਵਕਤ ਪੁੱਤਰ ਗਿਆ ਉਸ ਨੇ ਇਸ ਦੀ ਬਹੁਤ ਸੇਵਾ ਕੀਤੀ। ਇਹ ਕਈ ਦਿਨ ਰਿਹਾ ਤੇ ਉਹ ਬਹੁਤ ਸੇਵਾ ਕਰਦਾ ਰਿਹਾ, ਉਚੇ ਆਸਣ ਤੇ ਬਿਠਾਉਂਦਾ ਰਿਹਾ ਤੇ ਜਿਸ ਵਕਤ ਇਸ ਨੇ ਵਾਪਸ ਆਉਣਾ ਸੀ ਉਦੋਂ ਉਸ ਦੀ ਸੰਗਤ ਬਹੁਤ ਆਈ ਹੋਈ ਸੀ, ਇਸ ਕਰਕੇ ਇਸ ਨੂੰ ਉਠ ਕੇ ਛੱਡਣ ਨਾ ਆਇਆ। ਉਥੇ ਗੱਦੀ ਤੇ ਬੈਠੇ-ਬੈਠੇ ਨੇ ਹੀ ਕਹਿ ਦਿੱਤਾ, "ਅੱਛਾ! ਪੀਰ ਜੀ ਨੂੰ ਮੇਰਾ ਨਮਸ਼ਕਾਰ ਕਰਨਾ, ਮੱਥਾ ਟੇਕਣਾ ਤੇ ਬੇਨਤੀ ਕਰਨੀ। ਯਥਾਯੋਗ ਭੇਟਾ ਦਿਤੀ ਤੇ ਵਿਦਾ ਕਰ ਦਿੱਤਾ।

ਅਨਾਇਤਸ਼ਾਹ ਨੇ ਕਿਹਾ, "ਜਾ ਆਇਆ?"

ਕਹਿੰਦਾ, "ਹਾਂ ਜੀ।"

ਕਹਿੰਦੇ, "ਸੇਵਾ ਕਰੀ ਉਸ ਨੇ ਤੇਰੀ।"

ਕਹਿੰਦਾ, "ਬਹੁਤ ਸੇਵਾ ਕਰੀ।"

ਕਹਿੰਦੇ, "ਇਉਂ ਦੱਸ ਜਦੋਂ ਤੂੰ ਗਿਆ ਤਾਂ ਉਥੇ ਕੌਣ ਬੈਠਾ ਸੀ?"

ਕਹਿੰਦਾ, "ਸੰਗਤ ਬੈਠੀ ਸੀ ਉਸ ਦੀ।"

ਕਹਿੰਦੇ, "ਕਿਵੇਂ ਮਿਲਿਆ?"

ਕਹਿੰਦਾ, "ਮਹਾਰਾਜ! ਉਠ ਕੇ ਮਿਲਿਆ ਸੀ।"

ਪੀਰ ਜੀ ਕਹਿੰਦੇ, "ਜਦੋਂ ਤੂੰ ਵਾਪਸ ਆਇਆ ਉਦੋਂ ਤੈਨੂੰ ਉਠ ਕੇ ਛੱਡਣ ਆਇਆ ਬਾਹਰ?"

ਕਹਿੰਦਾ, ਨਹੀਂ ਜੀ! ਉਦੋਂ ਉਸ ਨੇ ਗੱਦੀ ਤੇ ਬੈਠੇ-ਬੈਠੇ ਨੇ ਹੀ ਮੈਨੂੰ ਤੋਰ ਦਿੱਤਾ।"

ਕਹਿੰਦੇ, "ਅੱਛਾ! ਐਡਾ ਅਭਿਮਾਨ ਉਸ ਦੇ ਵਿਚ ਹੋ ਗਿਆ ਕਿ ਗੁਰੂ ਪੁੱਤਰ ਦਾ ਉਸ ਨੇ ਆਦਰ ਨਹੀਂ ਕਰਿਆ।"

ਉਸੇ ਵੇਲੇ ਬਾਂਹ ਉਚੀ ਕਰੀ, ਸਾਰੀ ਸ਼ਕਤੀ ਫੇਰ ਖਿੱਚ ਲਈ, ਬੁੱਲਾ ਬੈਠਾ-ਬੈਠਾ ਹੀ ਖਾਲੀ ਹੋ ਗਿਆ ਤੇ ਜਿਸ ਵਕਤ ਬੁੱਲਾ ਫੇਰ ਪੀਰ ਕੋਲ ਆਇਆ ਤਾਂ ਪੀਰ ਜੀ ਕਹਿੰਦੇ ਕਿ ਬੁਲਿਆ! ਹੁਣ ਸਾਡੇ ਮੱਥੇ ਨਾ ਲੱਗੀ, ਸਾਡੇ ਨੇੜੇ ਨਹੀਂ ਆਉਣਾ ਤੂੰ ਬਿਲਕੁਲ। ਬੁੱਲੇ ਦਾ ਪੀਰ ਸਾਲ ਬਾਅਦ ਇਕ ਸਮਾਗਮ ਕਰਿਆ ਕਰਦਾ ਸੀ। ਉਸ ਦੇ ਵਿਚ ਇਕ ਨਰਤਕੀ ਤੋਂ ਨਾਚ ਤੇ ਕਵਾਲੀਆਂ ਸੁਣਿਆ ਕਰਦਾ ਸੀ ਤੇ ਬੜਾ ਉਸ ਤੇ ਖ਼ੁਸ਼ ਰਹਿੰਦਾ ਸੀ। ਇਹ ਬੁੱਲਾ ਉਸ ਦੇ ਕੋਲ ਚਲਿਆ ਗਿਆ ਤੇ ਜਾ ਕੇ ਸਾਰੀ ਗੱਲ ਦੱਸੀ। ਬਾਰਾਂ ਸਾਲ ਪੀਰ ਤੋਂ ਦੂਰ ਰਿਹਾ, ਮੱਥੇ ਨਹੀਂ ਲੱਗਿਆ। ਇਕ ਡੇਢ ਫਰਲਾਂਗ ਤੇ ਰਹਿੰਦਾ ਹੈ। ਇਸ ਨੇ ਕੱਵਾਲੀਆਂ ਗਾਈ ਜਾਣੀਆਂ ਪੀਰ ਦੀ ਯਾਦ ਦੇ ਵਿਚ। ਫੇਰ ਜਾ ਕੇ ਕਿਤੇ ਪੀਰ ਨੂੰ ਤਰਸ ਆਇਆ ਤੇ ਬੁੱਲ੍ਹੇ ਤੇ ਮਿਹਰ ਕਰੀ। ਸੋ ਇਸ ਤਰ੍ਹਾਂ ਦੇ ਨਾਲ ਸਾਧ ਸੰਗਤ ਜੀ!

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥***
***ਭਾਈ ਗੁਰਦਾਸ ਜੀ ਦੀ ਵਾਰ 3/18***

ਸਾਨੂੰ ਤਾਂ ਇਨ੍ਹਾਂ ਗੱਲਾਂ ਦਾ ਪਤਾ ਹੀ ਨਹੀਂ ਕਿ ਸਾਡਾ ਇਮਤਿਹਾਨ ਵੀ ਹੁੰਦਾ ਹੈ। ਪੈਰ-ਪੈਰ ਤੇ ਸਾਡੀ ਪ੍ਰੀਖਿਆ ਹੋ ਰਹੀ ਹੈ ਤੇ ਪੈਰ ਪੈਰ ਤੇ ਅਸੀਂ ਫੇਲ੍ਹ ਹੋ ਰਹੇ ਹਾਂ। ਅਸੀਂ ਮੁਰਦੇ ਨਹੀਂ ਨਾਂ ਬਣਦੇ, ਆਪਣੇ ਆਪ ਨੂੰ ਮੁਰਦਾ ਨਹੀਂ ਬਣਾਉਂਦੇ, ਏਸ ਕਰਕੇ ਸਾਡਾ ਬਣਦਾ ਨਹੀਂ ਕੁਝ।

ਸੋ ਇਹ ਜੋ ਡਾਕੂ ਸੀ ਹੁਣ ਜਗਿਆਸੂ ਬਣ ਕੇ ਮਹਾਂਪੁਰਸ਼ਾਂ ਦੇ ਪਾਸ ਸੇਵਾ ਕਰਦਾ ਹੈ। ਸੇਵਾ ਕਰਦੇ-ਕਰਦੇ ਬਾਰਾਂ ਸਾਲ ਲੰਘ ਗਏ, ਕਮਜੋਰ ਐਨਾ ਹੋ ਗਿਆ ਕਿ ਤੁਰਨਾ ਵੀ ਔਖਾ ਹੋ ਗਿਆ ਪਰ ਸੇਵਾ ਤੋਂ ਪਿਛੇ ਨਹੀਂ ਹਟਿਆ। ਉਥੇ ਇਕ ਦਿਨ ਲਕੜਾਂ ਲੈਣ ਜਾਂਦਾ ਹੈ, ਲਕੜਾਂ ਦਾ ਭਰਾ ਚੁਕਿਆ ਹੋਇਆ ਹੈ ਤੇ ਰਸਤੇ ਵਿਚ ਇਕ ਨਾਲਾ ਪੈਂਦਾ ਸੀ ਛੋਟਾ ਜਿਹਾ। ਜਦੋਂ ਉਸ ਨੂੰ ਟੱਪਣ ਲੱਗਿਆ ਤਾਂ ਵਿਚ ਗਿਰ ਗਿਆ। ਵਿਚ ਗਿਰਿਆ ਹੋਇਆ ਕਹਿਣ ਲੱਗਿਆ ਮਨਾ! ਅਜੇ ਬਣਿਆ ਤਾਂ ਕੁਝ ਨਹੀਂ ਪਰ ਸਿਹਤ ਤਾਂ ਮੇਰੀ ਗਈ ਤੇ ਹੁਣ ਕੀ ਪਤਾ ਕਾਲ ਕਿਹੜੇ ਵੇਲੇ ਆ ਜਾਵੇ ਤੇ ਕੋਈ ਚੀਜ਼ ਤਾਂ ਬਣੀ ਨਹੀਂ ਹੈ। ਸੋ ਉਸ ਵੇਲੇ ਫੇਰ ਭਰਾ ਚੁਕਿਆ ਤੇ ਉਦਾਸ ਹੋਇਆ ਤੁਰਿਆ ਆਉਂਦਾ ਹੈ ਤੇ ਮਹਾਂਪੁਰਸ਼ ਅੱਗੇ ਵਧ ਕੇ ਮਿਲੇ। ਸੇਵਾਦਾਰ ਨਾਲ ਲਿਆ, ਕਹਿਣ ਲੱਗੇ ਭਰਾ ਫੜ ਲੈ ਇਸ ਤੋਂ ਤੇ ਉਸ ਨੂੰ ਬੁਕਲ ਵਿਚ ਲੈ ਲਿਆ ਤੇ ਨਾਲ ਲੈ ਗਏ।

ਡੇਰੇ ਆ ਕੇ ਕਹਿਣ ਲੱਗੇ, "ਇਹ ਦੱਸ ਜਦੋਂ ਤੂੰ ਉਥੇ ਗਿਰਿਆ ਸੀ ਤਾਂ ਕੀ ਕਿਹਾ ਸੀ ਤੂੰ? ਸੱਚੋ ਸੱਚ ਦੱਸ।"

ਕਹਿੰਦਾ, "ਮਹਾਰਾਜ! ਤੁਸੀਂ ਸਭ ਕੁਝ ਜਾਣਦੇ ਹੋ।"

ਕਹਿਣ ਲੱਗੇ, "ਦੱਸ ਸਾਨੂੰ।"

ਉਸੇ ਵੇਲੇ ਉਸ ਨੇ ਸਾਰੀ ਗੱਲ ਦੱਸ ਦਿੱਤੀ ਕਿ ਮਹਾਰਾਜ! ਇਸ ਤਰ੍ਹਾਂ ਸਰੀਰ ਕਮਜੋਰ ਹੋ ਗਿਆ ਤੇ ਮੈਥੋਂ ਭਰਾ ਨਹੀਂ ਚੁਕ ਹੋਇਆ ਤੇ ਮੈਂ ਗਿਰ ਗਿਆ ਤੇ ਮੈਂ ਕਿਹਾ ਕਿ ਅਜੇ ਬਣਿਆ ਤਾਂ ਮੇਰਾ ਕੁਝ ਨਹੀਂ, ਪਤਾ ਨਹੀਂ ਸਰੀਰ ਹੀ ਨਾ ਛੁਟ ਜਾਵੇ।

ਉਸੇ ਵੇਲੇ ਮਹਾਂਪੁਰਸ਼ਾਂ ਨੇ ਉਸ ਤੇ ਕਿਰਪਾ ਕਰ ਦਿੱਤੀ, ਚਿੱਠੀਆਂ ਲਿਖ ਦਿਤੀਆਂ ਸਾਰਿਆਂ ਨੂੰ, ਸਾਰੀ ਸੰਗਤ ਬੁਲਾ ਲਈ। ਬਸਤ੍ਰ ਸੋਹਣੇ ਪਹਿਨਾ ਦਿੱਤੇ ਤੇ ਇਕ ਤਖਤਪੋਸ਼ ਹੋਰ ਡੁਹਾ ਲਿਆ, ਇਕ ਤੇ ਆਪ ਬੈਠੇ ਨੇ ਤੇ ਦੂਜੇ ਤੇ ਉਸ ਨੂੰ ਬਿਠਾ ਦਿੱਤਾ ਤੇ ਉਠ ਕੇ ਨਮਸ਼ਕਾਰ ਕਰ ਦਿੱਤੀ। ਕਹਿੰਦੇ, "ਆਓ ਸਾਧ ਸੰਗਤ! ਹੁਣ ਸਾਰੇ ਤੁਸੀਂ ਮੱਥਾ ਟੇਕਿਓ ਇਸ ਨੂੰ।" ਸਾਰਿਆਂ ਤੋਂ ਮੱਥਾ ਟਿਕਾ ਕੇ ਆਪਣੀ ਥਾਂ ਤੇ ਬਿਠਾ ਦਿੱਤਾ ਉਸ ਨੂੰ ਤੇ ਆਪ ਦੂਸਰੇ ਦਿਨ ਸਰੀਰ ਛੱਡ ਗਏ। ਸੋ ਇਸ ਤਰ੍ਹਾਂ ਦੇ ਨਾਲ

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ॥***
***ਭਾਈ ਗੁਰਦਾਸ ਜੀ ਦੀ ਵਾਰ 3/18***

ਜਦੋਂ ਮੁਰਦਾ ਹੋ ਕੇ ਬਣਿਆ ਉਸ ਵੇਲੇ ਫੇਰ ਵਾਸ਼ਨਾ ਆ ਗਈ ਉਸ ਦੇ ਅੰਦਰ ਮਹਾਂਪੁਰਸ਼ਾਂ ਵਾਲੀ -

***ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ॥***
***ਭਾਈ ਗੁਰਦਾਸ ਜੀ ਦੀ ਵਾਰ 27/19***

'ਚਲਦਾ'



(ਪੰਨਾ 23 ਦੀ ਬਾਕੀ)

ਹੈ। ਨੇੜੇ ਤੋਂ ਨੇੜੇ ਜੇ ਕੋਈ ਚੀਜ਼ ਹੈ ਤਾਂ ਪ੍ਰਮੇਸ਼ਰ ਹੈ ਹੋਰ ਕੋਈ ਨਹੀਂ ਹੈ -

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥***
***ਪੰਨਾ - 612***

ਸੋ ਇਸ ਤਰ੍ਹਾਂ ਕਰਕੇ ਜਦੋਂ ਅਸੀਂ ਮਿਹਨਤ ਕਰਾਂਗੇ ਫੇਰ ਹੌਲੀ-ਹੌਲੀ ਪ੍ਰਾਪਤੀ ਹੋ ਜਾਏਗੀ। ਪ੍ਰਭੂ ਵਸਦਾ ਤਾਂ ਹੈ ਸਾਡੇ ਅੰਦਰ। ਫੇਰ ਕਹਿੰਦਾ ਜੀ! ਇਸੇ ਤਰ੍ਹਾਂ ਸਿਰ ਤੇ ਹੱਥ ਧਰ ਕੇ ਲੰਘਾ ਦਿਓ। ਮਹਾਤਮਾ ਤਾਂ ਲੰਘਾ ਵੀ ਸਕਦੇ ਨੇ ਪਰ ਉਹ ਪੂਰੀ ਤਰ੍ਹਾਂ ਬਣਦਾ ਹੀ ਨਹੀਂ ਹੈ। ਉਸ ਥਾਂ ਪਹੁੰਚਦਾ ਹੀ ਨਹੀਂ ਜਿਥੇ ਜਾ ਕੇ ਉਸ ਨੂੰ ਉਹ ਅਵਸਥਾ ਪ੍ਰਾਪਤ ਹੋ ਸਕਦੀ ਹੈ।

ਸੰਤਾਂ ਦੇ ਨੇੜੇ ਬੇਅੰਤ ਦੁਨੀਆਂ ਹੁੰਦੀ ਹੈ ਸਾਰੇ ਤਾਂ ਨਹੀਂ ਸੰਤਗੀਰੀ ਨੂੰ, ਪਹੁੰਚ ਸਕਦੇ ਕਿਉਂਕਿ ਉਨ੍ਹਾਂ ਨੇ ਮਿਹਨਤ ਨਹੀਂ ਕਰੀ। ਨਾ ਮਿਹਨਤ ਕਰਨ ਕਰਕੇ ਅੰਦਰਲੀਆਂ ਗੱਲਾਂ ਦਾ ਭੇਤ ਨਹੀਂ ਖੁਲਿਆ, ਅੰਦਰ ਕੋਈ ਸਬੰਧ ਨਹੀਂ ਜੁੜਿਆ, ਜਿੰਨਾ ਚਿਰ ਜੁੜਦਾ ਨਹੀਂ ਕੁਝ ਹੁੰਦਾ ਨਹੀਂ। ਸੋ ਮਹਾਤਮਾ ਵੱਡੇ ਲੰਮੇ-ਲੰਮੇ ਪਾਠ ਦਸ ਦਿੰਦੇ ਨੇ, ਲੰਮੀਆਂ-ਲੰਮੀਆਂ ਮੁੱਸ਼ਕਤਾਂ ਦੱਸ ਦਿੰਦੇ ਨੇ, ਭੋਰਿਆਂ ਵਿਚ ਬੈਠਾ ਦਿੰਦੇ ਨੇ ਕਿ ਤੂੰ ਇਸ ਤਰ੍ਹਾਂ ਕਰੀ ਜਾਹ। ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਇਸ ਦੇ ਮਨ ਵਿਚੋਂ ਹੋਰ ਸਾਰੀਆਂ ਗੱਲਾਂ ਕੱਢਣੀਆਂ ਨੇ ਤੇ ਇਕੋ ਗੱਲ ਵਸਾਉਣੀ ਹੈ। ਜਦੋਂ ਮਨ ਤੇ ਤਨ ਵਿਚ ਵਸ ਗਿਆ। ਮਹਾਰਾਜ ਕਹਿੰਦੇ ਫੇਰ ਉਸ ਨੇ ਕਾਰਜ ਆਪਣਾ ਸਿਧ ਕਰ ਲਿਆ। ਉਹ ਜਿਹੜਾ ਪ੍ਰੇਮੀ ਹੈ ਉਹ ਬਖਸ਼ਿਆ ਹੋਇਆ ਹੋ ਜਾਂਦਾ ਹੈ। ਜਿਹੜਾ ਬਖਸ਼ਿਆ ਗਿਆ ਮਹਾਰਾਜ ਕਹਿੰਦੇ ਉਹ ਫੇਰ ਹਰੀ ਦਾ ਜਸ ਗਾਉਂਦਾ ਹੈ।

ਸੋ ਇਸ ਕਰਕੇ ਜਦੋਂ ਅਸੀਂ ਬਾਣੀ ਸੁਣਦੇ ਹਾਂ ਤਾਂ ਕੁਝ ਦੇਰ ਵਾਸਤੇ ਧਿਆਨ ਅੰਤਰ ਆਤਮੇ ਰੱਖਣਾ ਚਾਹੀਦਾ ਹੈ ਤਾਂ ਕਿ ਜਿਹੜਾ ਅੰਮ੍ਰਿਤ ਵੇਲਾ ਅਸੀਂ ਉਠ ਕੇ ਮਾਣਿਆ ਹੈ ਉਹ ਸਾਡੇ ਅੰਦਰ ਅਸਰ ਕਰਨ ਲੱਗ ਜਾਵੇ ਤੇ ਦਿਲ ਦੇ ਵਿਚ ਬਾਰ-ਬਾਰ ਧਿਆਨ ਆਵੇ ਤੇ ਧਿਆਨ ਐਨਾ ਜੁੜ ਜਾਵੇ ਕਿ ਮਹਾਰਾਜ ਕਹਿੰਦੇ -

***ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ***
***ਕਿਨ ਸ੍ਰੀ ਪਦਮਾਪਤਿ ਪਾਇ॥ (ਅੰਮ੍ਰਿਤ ਸੱਵਯੇ)***

ਜਦੋਂ ਤੱਕ ਅੱਠੇ ਪਹਿਰ ਪਿਆਰ ਨਹੀਂ ਇਸ ਦੇ ਅੰਦਰ ਆਉਂਦਾ ਉਨੀ ਦੇਰ ਤੱਕ ਪ੍ਰਮੇਸ਼ਰ ਨਹੀਂ ਮਿਲਦਾ। ਜਦੋਂ 24 ਘੰਟੇ ਦਾ ਨਿਰੰਤਰ ਪਿਆਰ ਇਸ ਦੇ ਅੰਦਰ ਆ ਜਾਵੇ ਤੇ ਕਦੇ ਵੀ ਇਸ ਦੇ ਅੰਦਰੋਂ ਨਾ ਵਿਸਰੇ ਫੇਰ ਪ੍ਰਮੇਸ਼ਰ ਇਸ ਦੇ ਮਨ ਤਨ ਵਿਚ ਵਸ ਜਾਂਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਅੱਖੀਂ ਦੇਖਿਆ ਕੰਨੀ ਸੁਣਿਆ

*ਸੰਤ ਵਰਿਆਮ ਸਿੰਘ ਜੀ*
*ਉਤਾਰਾ ਕਰਤਾ - ਬੀਬੀ ਦੇਵਿੰਦਰ ਕੌਰ*

**ਅਨੁਵਾਦਕ ਦੇ ਭਾਵ** - (27.10.85 ਦਾ ਦੀਵਾਨ)

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੇ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*
*ਪੰਨਾ - 642*

ਹਰ ਵਿਅਕਤੀ ਦੇ ਭਾਗਾਂ ਵਿਚ ਹਰੀ ਦਾ ਜਸ ਸੁਣਨਾ ਨਹੀਂ ਲਿਖਿਆ ਹੁੰਦਾ? ਹਰੀ ਦਾ ਜਸ ਕੇਵਲ ਓਹੀ ਪ੍ਰੇਮੀ ਸੁਣ ਸਕਦੇ ਹਨ ਜਿਹਨਾਂ ਦੇ ਪਿਛਲੇ ਜਨਮਾਂ ਦਾ ਕੋਈ ਚੰਗਾ ਕਰਮ ਉਘੜ ਆਵੇ, ਫਿਰ ਸਾਧ ਸੰਗਤ, ਜਿਥੇ ਕੇਵਲ ਨਾਮ ਦੀ ਹੀ ਬਾਤ ਕੀਤੀ ਜਾਂਦੀ ਹੈ, ਕੋਈ ਦੁਨੀਆਦਾਰੀ ਦੀ ਗੱਲ ਨਹੀਂ, ਕੋਈ ਰਾਜਨੀਤੀ ਦੀ ਗੱਲ ਨਹੀਂ ਹੁੰਦੀ, ਕਿਸੇ ਦੀ ਨਿੰਦਿਆ ਨਹੀਂ ਕੀਤੀ ਜਾਂਦੀ, ਕੇਵਲ ਨਾਮ ਅਤੇ ਗੁਰਬਾਣੀ ਤੇ ਅਧਾਰਿਤ ਬਚਨ ਹੀ ਸੁਣਨ ਨੂੰ ਮਿਲਦੇ ਹਨ। ਸ਼ਾਂਤਮਈ ਬਾਬਾ ਜੀ ਨੇ ਜਦੋਂ ਵਾਜੇ ਤੇ ਆਪਣੇ ਪਵਿੱਤਰ ਹਸਤ ਕਮਲਾਂ ਨਾਲ ਸ਼ਾਨ ਵਜਾਉਣੀ ਸ਼ੁਰੂ ਕੀਤੀ ਤਾਂ ਸਭ ਪ੍ਰੇਮੀਆਂ ਦੀਆਂ ਅੱਖਾਂ ਆਪੇ ਹੀ ਬੰਦ ਹੋ ਗਈਆਂ, ਮਾਨੋ ਇਕ ਅਨੋਖਾ ਅਨੰਦ ਮਾਣ ਰਹੀਆਂ ਹਨ, ਅਤੇ ਪੂਰਨ ਸ਼ਾਤੀ ਦਾ ਵਾਤਾਵਰਣ ਛਾ ਗਿਆ। ਸੰਤ ਮਹਾਰਾਜ ਜੀ ਨੇ ਪਹਿਲੀ ਧਾਰਨਾ ਇਸ ਤਰ੍ਹਾਂ ਪੜ੍ਹੀ -

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥*
*ਪੰਨਾ - 289*

*ਧਾਰਨਾ - ਲਾਡ ਲਡਾਇਆ ਤੇਰੇ ਭਰੋਸੇ ਮੈਂ -2, 2.*
*ਤੇਰੇ ਭਰੋਸੇ ਮੈਂ ਲਾਡ ਲਡਾਇਆ -2, 2.*
*ਲਾਡ ਲਡਾਇਆ,............... -2.*

*ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥*
*ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥*
*ਸੁਹੇਲਾ ਕਹਨੁ ਕਹਾਵਨੁ॥ ਤੇਰਾ ਬਿਖਮੁ ਭਾਵਨੁ॥*
*ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ॥*
*ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥*
*ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ॥*
*ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ॥*
*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ॥*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ॥ ਪੰਨਾ - 51*

*ਧਾਰਨਾ - ਲੁਟ ਲੁਟ ਲਓ ਨਸੀਬਾਂ ਵਾਲੇ ਬੰਦਿਓ,*
*ਲੁਟ ਪੈ ਗਈ ਰਾਮ ਨਾਮ ਦੀ -2, 2.*
*ਲੁਟ ਰਾਮ ਨਾਮ ਦੀ ਓ ਲੁਟ ਰਾਮ ਨਾਮ ਦੀ -2, 2.*
*ਲੁਟ ਲੁਟ ਲਓ ਨਸੀਬਾਂ ਵਾਲੇ ਬੰਦਿਓ,.. -2.*

*ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥*
*ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥*
*ਪੰਨਾ - 1366*

ਸਾਧ ਸੰਗਤ ਜੀ! ਗਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਆਪਣੀਆਂ ਚਿਤ ਬਿਰਤੀਆਂ ਨੂੰ ਬਾਹਰੋਂ ਰੋਕ ਕੇ ਜਦੋਂ ਅਸੀਂ ਗੁਰੂ ਦੇ ਸ਼ਬਦ ਵਲ ਲਾਵਾਂਗੇ ਤਾਂ ਸਾਨੂੰ ਸੁਤੇ ਹੀ ਜੋ ਸੰਗਤ ਦਾ ਫਲ ਲਿਖਿਆ ਹੋਇਆ ਹੈ - ਸ਼ਾਸਤਰਾਂ ਵਿਚ, ਵੇਦਾਂ ਵਿਚ, ਉਹ ਫਲ ਪ੍ਰਾਪਤ ਹੋ ਜਾਵੇਗਾ। ਸੋ ਆਪ ਸਾਰੇ ਦੂਰ ਦਰਾਜ਼ ਤੋਂ ਸੰਗਤ ਦੀ ਹਾਜ਼ਰੀ ਭਰਨ ਵਾਸਤੇ ਆਏ ਹੋ, ਵੱਧ ਤੋਂ ਵੱਧ ਲਾਹਾ ਲੈ ਕੇ ਏਥੋਂ ਵਾਪਸ ਜਾਣਾ ਚਾਹੀਦਾ ਹੈ। ਆਪ ਜੀ ਸਟੇਜ ਤੇ ਬਹੁਤ ਸਾਰੇ ਮਹਾਂਪੁਰਸ਼ਾਂ ਦੇ ਦਰਸ਼ਨ ਕਰ ਰਹੇ ਹੋ, ਰਾੜੇ ਸਾਹਿਬ ਦੀ ਸੰਪਰਦਾ ਕਿਸੇ ਤੋਂ ਭੁਲੀ ਨਹੀਂ ਹੋਈ ਜਿਹਨਾਂ ਦਾ ਨਿਰੋਲ ਆਸ਼ਾ ਨਿਸ਼ਕਾਮ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤ ਨੂੰ ਸੰਸਾਰ ਤੇ ਪ੍ਰਗਟ ਕਰਨਾ ਹੈ।

ਸੋ ਬੜੀ ਦੇਰ ਤੋਂ, ਜਦੋਂ ਦਸਵੇਂ ਪਾਤਸ਼ਾਹ ਨੇ ਭਾਈ ਦਯਾ ਸਿੰਘ ਜੀ ਨੂੰ ਇਹ ਕਾਰਜ ਸੌਂਪਿਆ ਸੀ, ਉਸ ਵੇਲੇ ਤੋਂ ਹੀ, ਭਟਕਣ ਤੋਂ ਬਗੈਰ ਆਪਣਾ ਇਹ ਕਾਰਜ ਕਰ ਰਹੇ ਹਨ। ਸੋ ਬੇਨਤੀ ਕੀਤੀ ਸੀ ਕਿ ਹੁਣ ਇਹ ਸਮਾਂ ਲੰਘਦਾ ਤੁਰਿਆ ਜਾ ਰਿਹਾ ਹੈ। ਅਜ ਤਕ ਸੰਸਾਰ ਤੇ ਕੋਈ ਵੀ ਐਸਾ ਬੰਦਾ ਨਹੀਂ ਹੋਇਆ ਜੋ ਸਮੇਂ ਨੂੰ ਰੋਕ ਸਕਦਾ ਹੋਵੇ। ਸਮੇਂ ਨੇ ਵੱਡੀਆਂ ਵੱਡੀਆਂ ਹਸਤੀਆਂ ਨੂੰ ਮਿੱਟੀ ਵਿਚ ਰੁਲਾ ਦਿੱਤਾ ਹੈ, ਜਿਨ੍ਹਾਂ ਨੂੰ ਨਾਮ ਚਿਤ ਨਹੀਂ ਆਉਂਦਾ, ਵੱਡੀਆਂ ਵੱਡੀਆਂ ਉਮਰਾਂ ਵਾਲੇ ਭੁੱਲ ਚੁਕੇ ਹਨ, ਕੋਈ ਭਾਗਾਂ ਵਾਲਾ ਪੁਰਸ਼ ਹੀ ਹੈ, ਜਿਸ ਨੂੰ ਜੀਵਨ ਮਨੋਰਥ ਦੀ ਸੋਝੀ ਪ੍ਰਾਪਤ ਹੁੰਦੀ ਹੈ, ਹਰ ਬੰਦੇ ਦੇ ਭਾਗ ਵਿਚ ਇਹ ਚੀਜ਼ ਨਹੀਂ ਹੈ। ਗੁਰੂ ਮਹਾਰਾਜ ਦਾ ਫੁਰਮਾਨ ਹੈ ਕਿ ਇਕ ਕੰਮ ਕਰ ਲੈ, ਉਹ ਵੀ ਇਕ ਆਸ਼ੇ ਦੇ ਨਾਲ ਕਰ ਲੈ। ਜਿਸ ਤਰ੍ਹਾਂ ਕਿ ਇਕ ਕੋਈ ਚੀਜ਼ ਲੁਟੀ ਜਾਇਆ ਕਰਦੀ ਹੈ ਅਤੇ ਜਿਸ ਤਰ੍ਹਾਂ ਕਿਸੇ ਚੀਜ਼ ਦੀ ਲੋੜ ਹੋਵੇ ਤੇ ਉਸ ਨੂੰ ਲੁਟਣ ਵਾਸਤੇ ਕੋਈ ਧਾ ਕੇ ਜਾਵੇ, ਅਉਖਾ ਹੋ ਕੇ ਵੀ ਉਸਨੂੰ ਲੁਟੇ, ਉਹ ਹੈ ਪਰਮੇਸ਼ਰ ਦਾ ਨਾਮ ਕਿਉਂਕਿ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਸਭ ਚੀਜ਼ਾਂ 'ਅਸੱਤਿ' ਹਨ ਜੋ ਕਿ ਛੱਡ ਜਾਣੀਆਂ ਹਨ, ਨਾਲ ਨਹੀਂ ਜਾਂਦੀਆਂ। ਸਿਆਣਾ ਬੰਦਾ ਉਹ ਹੈ ਜਿਸ ਨੂੰ ਇਸ ਗੱਲ ਦੀ ਸੋਝੀ ਪੈ ਜਾਵੇ ਕਿ ਸੰਸਾਰ ਦੇ ਪਦਾਰਥ ਕੁਝ ਵੀ ਮਾਇਨੇ ਨਹੀਂ ਰਖਦੇ, ਸਗੋਂ ਇਹ ਫਸਾਉਣ ਵਾਲੇ ਹਨ। ਅਗਰ ਮੇਰੇ ਨਾਲ ਕੋਈ ਚੀਜ਼ ਜਾਣੀ ਹੈ, ਤਾਂ ਉਹ ਹੈ ਪਰਮੇਸ਼ਰ ਦਾ ਨਾਮ ਜੋ ਕਿ ਮੇਰੇ ਅੰਦਰ ਹੀ ਰਖਿਆ ਗਿਆ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਸੋ ਏਸ ਨਾਮ ਨੂੰ ਪ੍ਰਾਪਤ ਕਰਨ ਵਾਸਤੇ ਕੁਝ ਰਹਿਤਾਂ ਹਨ। ਜਿੰਨੀ ਦੇਰ ਤੱਕ ਜੀਵ ਨੂੰ ਉਹ ਰਹਿਤਾਂ ਪ੍ਰਾਪਤ ਨਹੀਂ ਹੁੰਦੀਆਂ, ਉਨੀਂ ਦੇਰ ਤੱਕ ਵਾਹਿਗੁਰੂ ਵਾਹਿਗੁਰੂ ਕਰਨਾ, ਰਾਮ ਰਾਮ ਕਰਨਾ, ਅੱਲਾ ਅੱਲਾ ਕਰਨਾ ਉਹ ਨਤੀਜਾ ਨਹੀਂ ਕੱਢ ਸਕਦਾ ਜੋ ਕਿ ਰਹਿਤ ਰਖਣ ਨਾਲ ਨਿਕਲਦਾ ਹੈ। ਉਹ ਅੰਦਰੂਨੀ ਰਹਿਤਾਂ ਹਨ, ਬਾਹਰਲੀ ਭੇਖ ਦੀ, ਕਿਸੇ ਧਰਮ ਨੂੰ ਦਰਸਾਉਂਦੀ ਹੈ, ਲੇਕਿਨ ਉਸਦਾ ਸੰਬੰਧ ਰੂਹਾਨੀਅਤ ਨਾਲ ਬਹੁਤ ਥੋੜ੍ਹਾ ਹੈ, ਜ਼ਿਆਦਾ ਨਹੀਂ ਹੈ। ਰੂਹਾਨੀਅਤ ਨਾਲ ਜੋ ਸੰਬੰਧ ਹੈ, ਉਹ ਅੰਤ੍ਰੀਵ ਰਹਿਤਾਂ ਹਨ ਜਿਹਨਾਂ ਵਿਚੋਂ ਜੋ ਪਹਿਲੀ ਜ਼ਰੂਰੀ ਰਹਿਤ ਹੈ, ਉਸਨੂੰ ਵਿਸ਼ਵਾਸ ਆਖਦੇ ਹਨ, ਉਸ ਨੂੰ ਭਰੋਸਾ ਆਖਦੇ ਹਨ। ਜੇਕਰ ਮਨ ਵਿਚ ਵਿਸ਼ਵਾਸ ਨਹੀਂ ਹੈ ਕਿ ਵਾਹਿਗੁਰੂ ਕੌਣ ਹੈ, ਕਿਹੋ ਜਿਹਾ ਹੈ, ਮੇਰੇ ਨਾਲ ਉਸਦਾ ਕੀ ਸੰਬੰਧ ਹੈ, ਫੇਰ ਨਾਮ ਕਿਸ ਚੀਜ਼ ਦਾ ਜਪਿਆ ਜਾਏਗਾ? ਅੰਦਰ ਭਰੋਸਾ ਤਾਂ ਹੈ ਨਹੀਂ, ਆਦਮੀ ਡੋਲਦਾ ਫਿਰਦਾ ਹੈ, ਡਾਵਾਂ ਡੋਲ ਹੋਇਆ ਫਿਰਦਾ ਹੈ, ਹਰ ਵਕਤ ਰੁਲਿਆ ਫਿਰਦਾ ਹੈ, ਕਿਉਂਕਿ ਉਸ ਨੂੰ ਭਰੋਸਾ ਨਹੀਂ ਹੈ ਕਿ ਵਾਹਿਗੁਰੂ ਐਸਾ ਵੀ ਹੈ ਜਿਹੜਾ ਮੇਰੇ ਕਾਰਜ ਠੀਕ ਕਰਦਾ ਹੈ, ਜਿਹੜਾ ਔਖਿਆਈਆਂ ਵਿਚੋਂ ਮੈਨੂੰ ਰੱਖ ਵੀ ਲਵੇ। ਮਹਾਰਾਜ ਕਹਿੰਦੇ, ਇਹ ਭਰੋਸਾ ਤਾਂ ਜ਼ਰੂਰੀ ਹੈ -

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ - 283***

ਜਿੰਨੀ ਦੇਰ ਤੱਕ ਪ੍ਰਤੀਤ ਪੈਦਾ ਨਹੀਂ ਹੁੰਦੀ, ਆਦਮੀ ਦੇ ਜੋ ਸਾਧਨ ਹਨ, ਸਭ ਅਧੂਰੇ ਹਨ, ਕਿਉਂਕਿ ਯਕੀਨ ਜਾਂ ਵਿਸ਼ਵਾਸ਼ ਇਹ ਜ਼ਰੂਰੀ ਚੀਜ਼ ਹੋਇਆ ਕਰਦੀ ਹੈ।

ਵਿਸ਼ਵਾਸ਼ ਧਰੂ ਨੂੰ ਹੋਇਆ। ਛੋਟਾ ਜਿਹਾ ਬੱਚਾ ਸੀ, ਮਾਂ ਨੇ ਉਸਨੂੰ ਸਮਝਾਇਆ। ਬੱਚੇ ਨੇ ਪੁਛਿਆ, ਮਾਤਾ! ਮੇਰੀ ਨਰਾਦਰੀ ਹੋਈ ਹੈ, ਮੈਂ ਕੁਝ ਨਹੀਂ ਸੀ ਕੀਤਾ ਪਰ ਮੇਰੇ ਤੇ ਮਾਰ ਪਈ ਹੈ। ਨਾਲੇ ਮਾਂ ਤੂੰ ਇਹ ਵੀ ਕਹਿੰਦੀ ਹੈਂ ਕਿ ਤੂੰ ਰਾਜੇ ਦੀ ਰਾਣੀ ਨਹੀਂ ਸਗੋਂ ਪਟਰਾਣੀ ਸੀ। ਕੀ ਕਾਰਣ ਹੈ, ਮੈਨੂੰ ਏਨੀ ਮਾਰ ਕਿਉਂ ਪਈ ਤੇ ਮੇਰਾ ਨਰਾਦਰ ਕਿਉਂ ਹੋਇਆ ਅਤੇ ਜੋ ਰਾਜ ਦਾ ਮੇਰਾ ਹੱਕ ਸੀ ਉਹ ਮੈਨੂੰ ਪ੍ਰਾਪਤ ਕਿਉਂ ਨਾ ਹੋਇਆ? ਮਾਤਾ ਨੇ ਉਤਰ ਦਿੱਤਾ ਕਿ ਬੇਟਾ! ਮੈਂ ਤੇ ਤੂੰ ਦੋਨੋਂ ਭਗਤੀ ਤੋਂ ਹੀਣੇ ਹਾਂ, ਅਸੀਂ ਉਹ ਕਰਮ ਨਹੀਂ ਕੀਤੇ ਜਿਸ ਨਾਲ ਸਾਨੂੰ ਆਦਰ ਪ੍ਰਾਪਤ ਹੁੰਦਾ। ਧਰੂ ਕਹਿਣ ਲੱਗਾ, ਮਾਂ! ਦਸ ਮੈਨੂੰ ਕਿ ਫੇਰ ਕੀ ਕੀਤਾ ਜਾਵੇ। ਮਾਂ ਨੇ ਕਿਹਾ, ਨਾਮ ਜਪ, ਪਰੀਪੂਰਨ ਪਰਮਾਤਮਾ ਤੇ ਵਿਸ਼ਵਾਸ ਕਰ, ਉਸਦਾ ਆਸਰਾ ਲੈ, ਫੇਰ ਉਹ ਪ੍ਰਾਪਤ ਹੋ ਜਾਏਗਾ। ਸਾਧ ਸੰਗਤ ਜੀ! ਦੇਖੋ ਛੋਟਾ ਜਿਹਾ ਬੱਚਾ ਕੇਵਲ ਪੰਜ ਸਾਲ ਦਾ, ਲੇਕਿਨ ਹਜ਼ਾਰਾਂ ਬਜ਼ੁਰਗਾਂ ਤੋਂ ਜ਼ਿਆਦਾ ਸੋਝੀ ਰਖਣ ਵਾਲਾ ਹੈ। ਜੋ ਬਜ਼ੁਰਗੀ ਹੈ ਉਹ ਉਮਰ ਨਾਲ ਨਹੀਂ ਹੋਇਆ ਕਰਦੀ, ਚਿੱਟੇ ਕੇਸਾਂ ਨਾਲ ਨਹੀਂ ਹੋਇਆ ਕਰਦੀ, ਕੇਵਲ ਸੋਝੀ ਨਾਲ ਹੋਇਆ ਕਰਦੀ ਹੈ। ਸੋ ਐਨੀ ਗੱਲ ਧਰੂ ਦੇ ਹਿਰਦੇ ਵਿਚ ਬੈਠ ਗਈ। ਮਾਂ ਨੇ ਕੋਈ ਉਪਦੇਸ਼ ਨਹੀਂ ਦਿਤਾ, ਕੋਈ ਫਿਲਾਸਫੀਆਂ ਨਹੀਂ ਸਮਝਾਈਆਂ, ਕੋਈ ਵੱਡੇ ਵੱਡੇ ਉਸਨੂੰ ਮੰਤਵ ਨਹੀਂ ਸਮਝਾਏ, ਕੋਈ ਉਸ ਨੂੰ ਬਾਰ ਬਾਰ ਉਪਦੇਸ਼ ਨਹੀਂ ਦਿੱਤਾ ਮਤੇ ਭੁਲ ਨਾ ਜਾਈਂ। ਕੇਵਲ ਇਕੋ ਵਾਰੀ ਮਾਂ ਨੇ ਜੋ ਬਚਨ ਕੀਤਾ, ਧਰੂ ਦੇ ਹਿਰਦੇ ਵਿਚ ਘਰ ਕਰ ਗਿਆ ਕਿ ਪਰਮੇਸ਼ਰ ਦੇ ਅਰਾਧਣ ਦੇ ਨਾਲ ਸਾਰੇ ਕਾਰਜ ਰਾਸ ਹੋ ਜਾਂਦੇ ਹਨ। ਧਰੂ ਮਾਤਾ ਨੂੰ ਦੱਸੇ ਬਗੈਰ ਜੰਗਲਾਂ ਵਿਚ ਚਲਾ ਜਾਂਦਾ ਹੈ ਜਿਥੇ ਕਿ ਨਾਰਦ ਜੀ ਧਰੂ ਨੂੰ ਉਪਦੇਸ਼ ਦਿੰਦੇ ਹਨ। ਗੁਰੂ ਤੋਂ ਬਗੈਰ ਅਜ ਤਕ ਸੰਸਾਰ ਵਿਚ ਕੋਈ ਵੀ ਨਹੀਂ ਤਰਿਆ, ਨਾ ਤਰਨਾ ਹੈ। ਇਕ ਹਿੰਡ ਹੈ, ਹੱਠ ਹੈ ਜਿਸ ਨਾਲ ਆਦਮੀ ਆਪਣਾ ਕੀਮਤੀ ਸਮਾਂ ਗਵਾਉਂਦਾ ਤੁਰਿਆ ਜਾਂਦਾ ਹੈ, ਉਪਦੇਸ਼ ਜ਼ਰੂਰੀ ਹੁੰਦਾ ਹੈ, ਗੁਰੂ ਦੇ ਸ਼ਬਦ ਦੀ ਕਮਾਈ ਜ਼ਰੂਰੀ ਹੈ ਮਹਾਰਾਜ ਜੀ ਕਹਿੰਦੇ ਹਨ -

***ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥***
***ਪੰਨਾ - 795***

ਨਾਮ ਤੇ ਸ਼ਬਦ ਬਾਰੇ ਬਹੁਤ ਭੁਲੇਖੇ ਪਏ ਹੋਏ ਹਨ। ਨਾਮ ਕੀ ਹੋਇਆ? ਸ਼ਬਦ ਕੀ ਹੋਇਆ? ਆਦਮੀ ਭਟਕਦਾ ਫਿਰਦਾ ਹੈ, ਕਦੀ ਕਿਧਰੇ, ਕਦੀ ਕਿਧਰੇ। ਸੋ ਨਾਰਦ ਜੀ ਨੇ ਧਰੂ ਨੂੰ ਉਸ ਸ਼ਬਦ ਦੀ ਸੋਝੀ ਦੇ ਦਿੱਤੀ, ਅਤੇ ਗੱਲ ਸਮਝਾ ਦਿੱਤੀ ਕਿ ਬੇਟਾ! ਐਸ ਤਰ੍ਹਾਂ ਦੇ ਨਾਲ ਪਰਮੇਸ਼ਰ ਦਾ ਧਿਆਨ ਕਰਨਾ ਹੈ, ਐਸ ਤਰ੍ਹਾਂ ਉਸਦਾ ਚਿੰਤਨ ਕਰਨਾ ਹੈ, ਉਹ ਸਰਬ ਕਲਾ ਸਮਰੱਥ ਹੈ, ਉਹ ਸਰਬ ਸ਼ਕਤੀਆਂ ਦਾ ਮਾਲਕ ਹੈ, ਉਹ ਤੇਰੇ ਨਾਲ ਰਹਿੰਦਾ ਹੈ, ਤੈਨੂੰ ਹਰ ਵਕਤ ਦੇਖਦਾ ਹੈ ਜੋ ਕਿ ਆਪਾਂ ਨਹੀਂ ਦੇਖ ਸਕਦੇ। ਬੱਚੇ ਨੇ ਨਾਰਦ ਨੂੰ ਪੁਛਿਆ ਕਿ ਕੀ ਗੱਲ ਹੈ ਅਸੀਂ ਕਿਉਂ ਨਹੀਂ ਦੇਖ ਸਕਦੇ? ਕਹਿਣ ਲੱਗੇ, ਬੇਟਾ! ਇਕ ਤੀਸਰੀ ਅੱਖ ਹੈ, ਸਾਰੇ ਸੰਸਾਰ ਕੋਲ ਹੈ, ਪਰ ਅਜੇ ਉਹ ਤੇਰੀ ਖੁਲ੍ਹੀ ਨਹੀਂ ਹੈ, ਨਾ ਖੁਲ੍ਹਣ ਕਰਕੇ ਪਰਮੇਸ਼ਰ ਨਜ਼ਰ ਨਹੀਂ ਆਉਂਦਾ। ਜੋ ਤਰੀਕਾ ਤੈਨੂੰ ਦਸਿਆ ਹੈ ਇਸ ਨਾਲ ਤੇਰੀ ਅੱਖ ਖੁਲ੍ਹ ਜਾਏਗੀ ਜਿਸ ਨਾਲ ਤੂੰ ਪਰਮੇਸ਼ਰ ਨੂੰ ਦੇਖੇਂਗਾ ਜੋ ਕਿ ਤੇਰੇ ਅੰਦਰ ਵੀ ਹੈ ਤੇ ਬਾਹਰ ਵੀ ਹੈ। ਮਹਾਰਾਜ ਕਹਿੰਦੇ ਕਿ ਧਰੂ ਨੂੰ ਪਰਮੇਸ਼ਰ ਨਿਸੰਗ ਹੋ ਕੇ ਮਿਲਿਆ -

***ਧ੍ਰੂ ਕਉ ਮਿਲਿਆ ਹਰਿ ਨਿਸੰਗ॥ ਪੰਨਾ - 1192***

ਗੁਪਤ ਹੋ ਕੇ ਨਹੀਂ ਮਿਲਿਆ। ਪਰਮੇਸ਼ਰ ਦੋ ਤਰ੍ਹਾਂ ਹੋ ਕੇ ਕੰਮ ਕਰਦਾ ਹੈ - ਇਕ ਗੁਪਤ ਰੂਪ ਵਿਚ ਕਰਦਾ ਹੈ, ਇਕ ਪ੍ਰਤੱਖ ਹੋ ਕੇ ਕਰਦਾ ਹੈ। ਸਾਇੰਸ ਨੂੰ ਸਮਝਣ ਵਾਲੇ, ਬੜੀ ਛੇਤੀ ਇਹ ਗੱਲ ਸਮਝ ਸਕਦੇ ਹਨ। ਅੱਜਕੱਲ ਰੀਮੋਟ ਕੰਟਰੋਲ ਦੂਰ ਤੋਂ ਨਿਅੰਤਰਣ ਦਾ ਬੜਾ ਚਰਚਾ ਹੈ। ਅਸਮਾਨਾਂ ਵਿਚ ਰਾਕਟ ਜਾਂਦੇ ਹਨ, ਮੰਗਲ ਗ੍ਰਹਿ ਤੇ ਰਾਕਟ ਗਿਆ, ਜਿਥੇ ਉਸਦਾ ਪੁਰਜਾ ਖਰਾਬ ਹੋ ਗਿਆ, ਇਥੋਂ ਰੀਮੋਟ ਕੰਟਰੋਲ ਦੇ ਨਾਲ ਚੌਦਾਂ ਕ੍ਰੋੜ ਕਿਲੋਮੀਟਰ ਤੋਂ ਹੀ ਠੀਕ ਕਰ ਦਿੱਤਾ। ਹਵਾਈ ਜਹਾਜ਼ ਆਉਂਦੇ ਹਨ, ਬੱਦਲ ਛਾਏ ਹੋਏ ਹਨ, ਧੁੰਧ ਹੈ, ਹਵਾਈ ਅੱਡੇ ਦੀ ਪਟੜੀ ਨਜ਼ਰ ਨਹੀਂ ਆਉਂਦੀ, ਪਰ

ਰੀਮੋਟ ਕੰਟਰੋਲ ਹਵਾਈ ਜਹਾਜ਼ ਨੂੰ ਠੀਕ ਜਗ੍ਹਾ ਤੇ ਉਤਾਰ ਦਿੰਦਾ ਹੈ। ਨਾ ਕੋਈ ਤਾਰ ਹੈ ਨਾ ਕੋਈ ਚੀਜ਼। ਏਸੇ ਤਰ੍ਹਾਂ ਦੇ ਨਾਲ ਜੋ ਵਾਹਿਗੁਰੂ ਦੀ ਪਰਮ ਸ਼ਕਤੀ ਹੈ, ਕਿਧਰੇ ਤਾਂ ਉਹ ਪ੍ਰਤੱਖ ਰੂਪ ਵਿਚ ਕੰਮ ਕਰਦੀ ਹੈ, ਕਿਧਰੇ ਆਦਮੀ ਨੂੰ ਪਤਾ ਨਹੀਂ ਲਗਦਾ ਕਿ ਇਸ ਤਰ੍ਹਾਂ ਕੋਈ ਕੰਮ ਵੀ ਹੋ ਰਿਹਾ ਹੈ, ਕਿਧਰੇ ਕਿਧਰੇ ਆ ਕੇ ਪ੍ਰਤੱਖ ਰੂਪ ਵਿਚ ਵੀ ਪ੍ਰਗਟ ਹੁੰਦੀ ਹੈ। ਜਿਸ ਤਰ੍ਹਾਂ ਦੀ ਲੋੜ ਹੁੰਦੀ ਹੈ, ਵੈਸਾ ਹੀ ਰੂਪ ਧਾਰ ਲਿਆ ਕਰਦੀ ਹੈ।

ਵਾਹਿਗੁਰੂ ਸਰਬ ਕਲਾ ਸਮਰੱਥ ਹੈ। ਜਿੰਨੀ ਦੇਰ ਤਕ ਮਨ ਵਿਚ ਇਸਦਾ ਵਿਸ਼ਵਾਸ ਨਹੀਂ ਆਉਂਦਾ, ਉਨੀ ਦੇਰ ਤੱਕ ਆਦਮੀ ਡੋਲਦਾ ਰਹਿੰਦਾ ਹੈ, ਭਟਕਦਾ ਰਹਿੰਦਾ ਹੈ। ਇਕ ਛੋਟਾ ਜਿਹਾ ਬੱਚਾ ਜਿਸਦਾ ਨਾਮ ਪ੍ਰਹਿਲਾਦ ਸੀ, ਉਸਦੀ ਮਾਤਾ ਕਈ ਸਾਲ ਤਕ ਇਕ ਮਹਾਂਪੁਰਸ਼ ਦੇ ਆਸ਼ਰਮ ਵਿਚ ਰਹੀ। ਪ੍ਰਹਿਲਾਦ ਦਾ ਜਨਮ ਉਸ ਆਸ਼ਰਮ ਵਿਚ ਹੋਇਆ। ਸੰਤਾਂ ਦੀ ਸੰਗਤ ਕਰਨ ਦਾ ਜੋ ਅਸਰ ਹੋਇਆ ਕਰਦਾ ਹੈ, ਜੋ ਮਨ ਤੇ ਮਾਇਆ ਨਾਲ ਹਨ੍ਹੇਰਾ ਛਾਇਆ ਹੁੰਦਾ ਹੈ; ਇਕ ਦੋ ਤੇ ਨਹੀਂ, ਸਾਰੇ ਸੰਸਾਰ ਤੇ ਛਾਇਆ ਹੋਇਆ ਹੈ, ਮਹਾਂਪੁਰਸ਼ਾਂ ਦੀ ਸੰਗਤ ਨਾਲ ਇਹ ਲਹਿ ਜਾਇਆ ਕਰਦਾ ਹੈ ਤੇ ਉਸਨੂੰ ਪਰਮੇਸ਼ਰ ਪ੍ਰਤੱਖ ਰੂਪ ਵਿਚ ਨਜ਼ਰ ਆਉਣ ਲੱਗ ਜਾਂਦਾ ਹੈ, ਉਸਦੇ ਮਨ ਵਿਚ ਕੋਈ ਸ਼ੰਕਾ ਨਹੀਂ ਰਹਿੰਦਾ। ਜਦੋਂ ਇਸ ਬੱਚੇ ਨੇ ਮਹਾਂਪੁਰਸ਼ਾਂ ਦਾ ਸਤਿਸੰਗ ਕੀਤਾ ਤਾਂ ਇਸ ਨੂੰ ਪਰਮੇਸ਼ਰ ਦੇ ਉਤੇ ਵਿਸ਼ਵਾਸ ਹੋ ਗਿਆ ਤੇ ਇਹ ਪਤਾ ਲਗ ਗਿਆ ਕਿ ਵਾਹਿਗੁਰੂ ਜੀ ਹਰ ਥਾਂ ਤੇ ਹੈ। ਵਾਹਿਗੁਰੂ ਤੋਂ ਬਿਨਾਂ ਕੋਈ ਐਸਾ ਥਾਂ ਨਹੀਂ ਹੈ, ਜਿਥੇ ਉਹ ਨਾ ਹੋਵੇ। ਏਸ ਗੱਲ ਦਾ ਵੀ ਉਸਨੂੰ ਭਰੋਸਾ ਹੋ ਗਿਆ ਕਿ ਵਾਹਿਗੁਰੂ ਆਪਣੇ ਪਿਆਰਿਆਂ ਦੀ ਰਾਖੀ ਵੀ ਕਰਦਾ ਹੈ, ਫੇਰ ਉਹਨਾਂ ਦਾ ਵਾਲ ਵੀ ਵਿੰਗਾ ਨਹੀਂ ਹੋਣ ਦਿੰਦਾ। ਗੁਰੂ ਮਹਾਰਾਜ ਦਾ ਵੀ ਐਸਾ ਮੱਤ ਹੈ, ਸਾਰੇ ਪਿਆਰ ਨਾਲ ਪੜ੍ਹੋ –

***ਧਾਰਨਾ – ਵਾਹਿਗੁਰੂ! ਭਗਤਾਂ ਨੂੰ ਆਪ ਰੱਖ ਲੈ,***
***ਮਾਲਕਾ! ਭਗਤਾਂ ਨੂੰ ਆਪ ਰੱਖ ਲੈ –2, 2.***
***ਪਿਆਰੇ ਆਪਣੀ ਕਿਰਪਾ ਧਾਰ –2, 2.***
***ਵਾਹਿਗੁਰੂ! ਭਗਤਾਂ ਨੂੰ ਆਪ ਰੱਖ ਲੈ,.... –2.***

ਜਿਹੜੇ ਉਸਦਾ ਪੂਰਾ ਭਰੋਸਾ ਆਪਣੇ ਮਨ ਤੇ ਬਿਠਾ ਲੈਂਦੇ ਹਨ, ਜਿਹੜੇ ਉਸਨੂੰ ਪਿਆਰ ਕਰਦੇ ਹਨ, ਪਰਮੇਸ਼ਰ ਉਹਨਾਂ ਦੀ ਰਾਖੀ ਆਪ ਆਪਣੇ ਜਿੰਮੇ ਲੈ ਲਿਆ ਕਰਦਾ ਹੈ।

***ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ॥***
***ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ॥***
***ਪੰਨਾ – 46***

ਇਕ ਥਾਂ ਮਹਾਰਾਜ ਐਸਾ ਫੁਰਮਾਉਂਦੇ ਹਨ –

***ਪ੍ਰਹਲਾਦ ਰਖੀ ਹਰਿ ਪੈਜ ਆਪ॥***
***ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ॥***
***ਜਿਨਿ ਜਿਨਿ ਸੇਵਿਆ ਅੰਤ ਬਾਰ॥***
***ਰੇ ਮਨ ਸੇਵਿ ਤੂ ਪਰਹਿ ਪਾਰ॥ ਪੰਨਾ – 1192***

ਪ੍ਰਹਿਲਾਦ ਦੀ ਆਪ ਰਾਖੀ ਕੀਤੀ, ਛੋਟੇ ਜਿਹੇ ਬੱਚੇ ਦੀ ਆਪ ਮਿਸਾਲ ਦਿੰਦੇ ਹਨ। ਕਿਸੇ ਬਹੁਤੇ ਸਿਆਣੇ ਬੰਦੇ ਦੀ ਮਿਸਾਲ ਨਹੀਂ ਦਿੰਦੇ, ਕਿਸੇ ਫਿਲਾਸਫਰ ਦੀ ਮਿਸਾਲ ਨਹੀਂ ਦਿੰਦੇ, ਕਿਸੇ ਵੱਡੇ ਪੜ੍ਹੇ ਹੋਏ ਦੀ ਨਹੀਂ ਦਿੰਦੇ। ਇਕ ਭਰੋਸੇ ਵਾਲੇ ਬੱਚੇ ਦਾ ਜ਼ਿਕਰ ਕਰ ਰਹੇ ਹਨ – ਗੁਰੂ ਗ੍ਰੰਥ ਸਾਹਿਬ ਦੇ ਅੰਦਰ, ਕਿਉਂਕਿ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ, ਰੂਹਾਨੀ ਇਤਿਹਾਸ ਹੈ, ਮਨੁੱਖ ਦਾ ਲਿਖਿਆ ਹੋਇਆ ਇਤਿਹਾਸ ਦੁਨਿਆਵੀ ਇਤਿਹਾਸ ਹੋਇਆ ਕਰਦਾ ਹੈ। ਮਨੁੱਖ ਦੇ ਲਿਖੇ ਹੋਏ ਇਤਿਹਾਸ ਵਿਚ ਗਲਤੀਆਂ ਹੋਇਆ ਕਰਦੀਆਂ ਹਨ, ਮਨ ਦੀ ਮੱਤ ਹੋਇਆ ਕਰਦੀ ਹੈ, ਪਰ ਜੋ ਸਾਡਾ ਗੁਰਮਤਿ ਦਾ ਇਤਿਹਾਸ ਹੈ, ਉਹ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਅੰਕਿਤ ਹੋਇਆ ਹੋਇਆ ਹੈ। ਉਹ ਇਤਿਹਾਸ, ਜਿਸਨੂੰ ਪੜ੍ਹ ਕੇ ਆਦਮੀ ਦਾ ਮਨ ਪਰਮੇਸ਼ਰ ਨਾਲ ਜੁੜ ਜਾਂਦਾ ਹੈ, ਉਹ ਸਤਿ ਦਾ ਇਤਿਹਾਸ ਕਹਾਇਆ ਕਰਦਾ ਹੈ। ਜ਼ਿਕਰ ਇਕ ਦਾ ਹੁੰਦਾ ਹੈ ਪਰ ਭਰੋਸਾ ਸੈਕੜਿਆਂ ਦਾ ਬੱਝ ਜਾਇਆ ਕਰਦਾ ਹੈ।

ਜ਼ਿਕਰ ਕਰਦੇ ਹਨ ਕਿ ਪ੍ਰਹਿਲਾਦ ਦੀ ਲਾਜ ਪਰਮੇਸ਼ਰ ਨੇ ਆਪ ਰੱਖੀ, ਆਪ ਸਖਸ਼ੀ ਤੌਰ ਤੇ ਪ੍ਰਗਟ ਹੋ ਕੇ ਰਖੀ। ਦੂਜੀ ਤਰ੍ਹਾਂ ਵੀ ਰਖ ਸਕਦਾ ਹੈ ਜਿਸ ਨੂੰ ਰੀਮੋਟ ਕੰਟਰੋਲ ਆਖਦੇ ਹਨ। ਪਰਮੇਸ਼ਰ ਗੁਪਤ ਰੂਪ ਦੇ ਅੰਦਰ ਕੰਮ ਕਰਦਾ ਹੈ। ਇਕ ਥਾਂ ਤੇ ਗੁਰਬਾਣੀ ਦੇ ਅੰਦਰ ਜ਼ਿਕਰ ਆਉਂਦਾ ਹੈ ਕਿ ਇਕ ਹਰਨੀ ਬਹੁਤ ਵਧੀਆ ਵਧੀਆ ਘਾਹ ਚਰ ਰਹੀ ਹੈ। ਆਲੇ ਦੁਆਲੇ ਦਾ ਉਸਨੂੰ ਕੋਈ ਪਤਾ ਨਹੀਂ ਕਿ ਕੀ ਹੋ ਰਿਹਾ ਹੈ। ਇਕ ਸ਼ਿਕਾਰੀ ਨੇ ਛੁਪ ਕੇ ਆ ਕੇ ਜਾਲ ਲਾ ਲਿਆ। ਇਕ ਪਾਸੇ ਕੁੱਤਾ ਖੜ੍ਹਾ ਕਰ ਦਿੱਤਾ। ਇਕ ਪਾਸੇ ਆਪ ਖੜ੍ਹਾ ਹੋ ਗਿਆ ਅਤੇ ਹਵਾ ਦੇਖ ਕੇ ਇਕ ਪਾਸੇ ਉਸਨੇ ਘਾਹ ਨੂੰ ਅੱਗ ਲਗਾ ਦਿੱਤੀ। ਉਸੇ ਵੇਲੇ ਹਰਨੀ ਨੂੰ ਪਤਾ ਲਗ ਗਿਆ ਕਿ ਹੁਣ ਮੇਰਾ ਕੋਈ ਚਾਰਾ ਨਹੀਂ ਚਲ ਸਕਦਾ। ਬਹੁਤ ਸਾਰੇ ਪ੍ਰੇਮੀਆਂ ਦੇ ਮਨਾਂ ਵਿਚ ਇਹ ਖਿਆਲ ਆ ਜਾਂਦਾ ਹੈ ਕਿ ਕੀ ਵਾਹਿਗੁਰੂ ਨੂੰ ਕੇਵਲ ਆਦਮੀ ਹੀ ਜਾਣ ਸਕਦੇ ਹਨ ਤੇ ਜਾਨਵਰ ਨਹੀਂ ਜਾਣ ਸਕਦੇ? ਐਸੇ ਖਿਆਲ ਸਾਡੇ ਅੰਦਰ ਹਨ। ਅਸੀਂ ਅਜੇ ਤਕ ਐਸੀ ਖੋਜ ਨਹੀਂ ਕਰ ਸਕੇ, ਜਾਨਵਰਾਂ ਦੇ ਹਿਰਦੇ ਦੀ ਗੱਲ ਵੀ ਨਹੀਂ ਪਛਾਣ ਸਕੇ। ਦਸ਼ਮੇਸ਼ ਪਿਤਾ ਨੇ ਤਾਂ ਐਸੀ ਗੱਲ ਕਹਿ ਦਿੱਤੀ ਕਿ ਹਾਥੀ ਬੜੀ ਤਾਕਤ ਵਾਲਾ ਜਾਨਵਰ ਹੈ, ਬਹੁਤ ਉਚੀ ਬੋਲ ਸਕਦਾ ਹੈ ਤੇ ਇਕ ਕੀੜੀ ਉਸਦੇ ਮੁਕਾਬਲੇ ਤੇ ਕੋਈ ਤੁਲਨਾ ਨਹੀਂ ਰਖਦੀ। ਜੇਕਰ ਦੋਨੋਂ ਹੀ ਪਰਮੇਸ਼ਰ ਨੂੰ ਪੁਕਾਰਨ ਲਗਣ ਤਾਂ ਕੀੜੀ ਦੀ ਪੁਕਾਰ ਪਰਮੇਸ਼ਰ ਤਕ ਪਹਿਲਾਂ ਪਹੁੰਚ ਜਾਂਦੀ ਹੈ।

***ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ॥***
***ਚੀਟੀ ਕੀ ਚਿਘਾਰ ਪਹਿਲੇ ਹੀ ਸੁਨੀਅਤ ਹੈ॥***
***ਅਕਾਲ ਉਸਤਤਿ***

ਜੇਕਰ ਪੁਕਾਰ ਨਾ ਸੁਣਦਾ ਹੋਵੇ, ਤਾਂ ਕੇਵਲ ਮਨੁੱਖ ਦੀ ਹੀ ਪ੍ਰਧਾਨਤਾ ਹੋਵੇ ਕਿ ਪਰਮੇਸ਼ਰ ਨੂੰ ਕੇਵਲ ਮੈਂ ਹੀ ਜਾਣਦਾ ਹਾਂ, ਜਾਨਵਰ ਕੋਈ ਨਹੀਂ ਜਾਣਦਾ, ਐਸੀ ਬਾਤ ਨਹੀਂ ਹੈ। ਪਰਮੇਸ਼ਰ ਘਟ ਘਟ ਦੇ ਅੰਦਰ ਵਿਆਪਕ ਹੈ, ਬੰਦਾ ਇਸ ਗੱਲ ਨੂੰ ਭੁਲ ਜਾਂਦਾ ਹੈ। ਮਹਾਰਾਜ ਨੇ ਇਕ ਮਿਸਾਲ ਹੋਰ ਦਿੱਤੀ ਹੈ –

***ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥***
***ਪੰਨਾ - 632***

ਇਕ ਹਾਥੀ ਪਾਣੀ ਦੇ ਅੰਦਰ ਇਸ਼ਨਾਨ ਕਰਦਾ ਹੈ, ਲੇਕਿਨ ਤੰਦੂਏ ਨੇ ਫੜ ਲਿਆ। ਅਸੀਂ ਇਥੇ ਇਹ ਕਹਿੰਦੇ ਬੜੇ ਸੁਖਾਲੇ ਬਚ ਜਾਂਦੇ ਹਾਂ ਕਿ ਇਸ ਨੂੰ ਪਿਛਲੇ ਜਨਮ ਦਾ ਗਿਆਨ ਸੀ। ਸਾਨੂੰ ਸਪਸ਼ਟੀਕਰਣ ਕੋਈ ਨਹੀਂ ਦੇਣਾ ਪੈਂਦਾ ਲੇਕਿਨ ਹਾਥੀ ਨੂੰ ਵੀ ਪਤਾ ਹੈ ਕਿ ਮੇਰਾ ਮਾਲਕ ਕੌਣ ਹੈ। ਸੰਸਾਰ ਦੇ ਜ਼ਰੇ ਜ਼ਰੇ ਨੂੰ ਪਤਾ ਹੈ ਕਿ ਮੇਰਾ ਮਾਲਕ ਕੌਣ ਹੈ। ਚੰਦ ਤਾਰਿਆਂ ਨੂੰ ਪਤਾ ਹੈ ਕਿ ਸਾਡਾ ਮਾਲਕ ਕੌਣ ਹੈ। ਮਹਾਰਾਜ ਤਾਂ ਏਥੇ ਤਕ ਫੁਰਮਾਉਂਦੇ ਹਨ ਕਿ ਕੁਦਰਤ ਦਾ ਜ਼ਰਾ ਜ਼ਰਾ ਪਰਮੇਸ਼ਰ ਦਾ ਨਾਮ ਜਪਦਾ ਹੈ, ਉਸਦਾ ਸਿਮਰਨ ਕਰਦਾ ਹੈ। ਜਿੰਨੀ ਕੁਦਰਤ ਹੈ ਇਹ ਸਾਰੀ, ਪਰਮੇਸ਼ਰ ਦੇ ਨਾਮ ਅੰਦਰ ਬੱਝੀ ਹੋਈ ਆਪਣਾ ਆਪਣਾ ਫਰਜ਼ ਅਦਾ ਕਰ ਰਹੀ ਹੈ। ਸੋ ਇਹ ਜਾਨਵਰ ਵੀ ਉਸਦੇ ਹਨ, ਉਨ੍ਹਾਂ ਨੂੰ ਭੁਲਾਇਆ ਨਹੀਂ ਹੋਇਆ। ਲੇਕਿਨ ਉਹਨਾਂ ਨੂੰ ਉਹ ਚੀਜ਼ ਪ੍ਰਾਪਤ ਨਹੀਂ ਹੋਈ ਜੋ ਸਾਨੂੰ ਹੋਈ ਹੈ ਜਿਸ ਨੂੰ ਅਨੁਭਵ ਆਖਦੇ ਹਨ। ਭੋਗ ਜੂਨੀਆਂ ਹੋਣ ਕਰਕੇ ਉਹਨਾਂ ਨੂੰ ਗਿਆਨ ਦਾ ਅਧਿਆਸ ਨਹੀਂ ਹੈ। ਜਦੋਂ ਹਰਣੀ ਦੁਖ ਵਿਚ ਫਸ ਗਈ ਅਤੇ ਪੁਕਾਰ ਕੀਤੀ ਤਾਂ ਉਸਦੀ ਪੁਕਾਰ ਪਰਮੇਸ਼ਰ ਤੱਕ ਪਹੁੰਚੀ। ਉਸੇ ਵੇਲੇ ਪਰਮੇਸ਼ਰ ਵਲੋਂ ਹੁਕਮ ਹੋਇਆ ਤਾਂ ਹਵਾ ਦਾ ਰੁਖ ਬਦਲ ਗਿਆ ਜਿਸ ਨਾਲ ਅੱਗ ਜਾਲ ਨੂੰ ਲੱਗ ਗਈ। ਸੱਪ ਨੇ ਸ਼ਿਕਾਰੀ ਨੂੰ ਡੰਗ ਮਾਰ ਦਿੱਤਾ ਅਤੇ ਗਿਰਦੇ ਗਿਰਦੇ ਉਸ ਕੋਲ ਭਾਵੇਂ ਗੋਲੀ ਸੀ ਭਾਵੇ ਤੀਰ, ਉਹ ਜਾ ਕੇ ਕੁੱਤੇ ਨੂੰ ਲੱਗਾ ਤੇ ਹਰਨੀ ਹਰ ਪਾਸਿਓਂ ਸੁਰਖਰੂ ਹੋ ਗਈ। ਮਹਾਰਾਜ ਫੁਰਮਾਨ ਕਰਦੇ ਹਨ-

***ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖੵ ਆਵਧਹ॥***
***ਅਹੋ ਜਸੵ ਰਖੇਣ ਗੋਪਾਲਹ ਨਾਨਕ ਰੋਮ ਨ ਛੇਦ੍ਯਤੇ॥***
***ਪੰਨਾ - 1354***

ਉਸਦਾ ਇਕ ਵਾਲ ਵੀ ਵਿੰਗਾ ਨਹੀਂ ਹੁੰਦਾ। ਇਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਉਹਦਾ ਵਾਲ ਵਿੰਗਾ ਨਾ ਹੋਵੇ,***
***ਰਾਖਾ ਜਿਹਦਾ ਰਾਮ ਹੋ ਗਿਆ -2, 2.***
***ਮੇਰੇ ਪਿਆਰੇ, ਰਾਖਾ ਜਿਹਦਾ ਰਾਮ ਹੋ ਗਿਆ -2, 2***
***ਉਹਦਾ ਵਾਲ ਵਿੰਗਾ ਨਾ ਹੋਵੇ,......... -2.***

ਪਰਮੇਸ਼ਰ ਨੇ ਜਿਸਦੀ ਰਾਖੀ ਆਪਣੇ ਜਿੰਮੇ ਲੈ ਲਈ, ਸਾਰਾ ਸੰਸਾਰ ਭਾਵੇਂ ਇਕ ਪਾਸੇ ਹੋ ਜਾਵੇ, ਉਹ ਇਕੱਲਾ ਇਕ ਪਾਸੇ ਹੋਵੇ, ਉਸਦਾ ਵਾਲ ਵਿੰਗਾ ਨਹੀਂ ਹੋ ਸਕਦਾ।

ਜ਼ਿਕਰ ਚਲ ਰਿਹਾ ਸੀ ਪ੍ਰਹਿਲਾਦ ਦਾ। ਉਸਦੇ ਬਾਰੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਸਾਰੇ ਭਗਤਾਂ ਨੇ ਅਤੇ ਗੁਰੂ ਮਹਾਰਾਜ ਨੇ ਗੁਰਬਾਣੀ ਵਿਚ ਬਾਰ ਬਾਰ ਜ਼ਿਕਰ ਕੀਤਾ ਹੈ। ਇਹ ਇਕ ਐਸੀ ਘਟਨਾ ਹੈ ਕਿ ਇਕ ਛੋਟੇ ਜਿਹੇ ਬੱਚੇ ਨੇ ਸਰਕਾਰ ਨੂੰ ਚੈਲੇਂਜ ਕਰ ਦਿੱਤਾ। ਇਕ ਪਾਸੇ ਉਹ ਬੱਚਾ ਵਿਸ਼ਵਾਸ ਤੇ ਖੜ੍ਹਾ ਹੈ, ਦੂਜੇ ਪਾਸੇ ਵੱਡੇ ਵੱਡੇ ਵਿਦਵਾਨ ਮੰਤਕ ਤੇ ਖੜ੍ਹੇ ਹਨ। ਆਪ ਸਰਕਾਰ ਉਸ ਬੱਚੇ ਦੇ ਨਾਲ, ਹਰ ਤਰ੍ਹਾਂ ਨਿਪਟਣ ਵਾਸਤੇ ਯਤਨ ਕਰ ਰਹੀ ਹੈ। ਭਾਈ ਗੁਰਦਾਸ ਜੀ ਉਸਦਾ ਜ਼ਿਕਰ ਕਰਦੇ ਹਨ ਕਿ -

***ਘਰਿ ਹਰਨਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਕੱਲਰ ਉਸ ਧਰਤੀ ਨੂੰ ਆਖਦੇ ਹਨ ਜਿਥੇ ਕੋਈ ਚੀਜ਼ ਵੀ ਹਰੀ ਨਾ ਹੋ ਸਕਦੀ ਹੋਵੇ, ਇਕ ਘਾਹ ਦਾ ਤਿਣਕਾ ਵੀ ਹਰਾ ਨਾ ਹੁੰਦਾ ਹੋਵੇ, ਉਹ ਕਲਰ ਮਨ ਹੋਇਆ ਕਰਦਾ ਹੈ। ਕੋਈ ਜਜ਼ਬਾ, ਕੋਈ ਉਪਦੇਸ਼ ਉਸਦੇ ਹਿਰਦੇ ਤੇ ਅਸਰ ਨਹੀਂ ਕਰਦਾ ਕਿਉਂਕਿ ਉਸਦਾ ਹਿਰਦਾ ਅੰਤਸ਼ਕਰਣ ਕੱਲਰ ਵਰਗਾ ਹੈ। ਕੱਲਰ ਦੇ ਨਾਲ ਤੁਲਨਾ ਕੀਤੀ ਹੈ। ਏਥੇ ਨਾਸਤਕ ਨੂੰ ਕੱਲਰ ਆਖਿਆ ਗਿਆ ਹੈ। ਜਦੋਂ ਤੋਂ ਸੰਸਾਰ ਰਚਿਆ ਗਿਆ ਹੈ, ਉਦੋਂ ਤੋਂ ਹੀ ਦੋ ਖਿਆਲ ਚਲਦੇ ਹਨ। ਇਕ ਤਾਂ ਇਹ ਹੈ ਕਿ ਵਾਹਿਗੁਰੂ ਪ੍ਰਤੱਖ ਹੈ, ਨਾਲ ਰਹਿੰਦਾ ਹੈ, ਦੂਜਾ ਇਹ ਖਿਆਲ ਹੈ ਕਿ ਇਹ ਐਵੇਂ ਹੀ ਗੱਲ ਹੈ ਪਰਮੇਸ਼ਰ ਬਾਰੇ। ਸੋ ਇਹਦੇ ਵਿਚੋਂ ਖਾਸ ਖਾਸ ਮੱਤ ਚਲੇ, ਝਗੜੇ ਚੱਲੇ ਹਿੰਦੁਸਤਾਨ ਦੇ ਅੰਦਰ। ਇਕ ਮਾਤਵਿਤ ਸੀਗਾ ਉਹ ਪਰਮੇਸ਼ਰ ਨੂੰ ਨਹੀਂ ਸੀ ਮੰਨਿਆ ਕਰਦਾ। ਵਿਹੁ ਭਾਖਿਕ ਸੀ। ਏਸ ਤਰ੍ਹਾਂ ਦੇ ਨਾਲ ਚਾਰਵਾਕੀਏ ਸੀ। ਹੁਣ ਵੀ ਬਹੁਤ ਹਨ ਅੱਜ ਦੇ ਸੰਸਾਰ ਦੇ ਅੰਦਰ। ਬਹੁਗਿਣਤੀ ਹੋ ਗਈ ਉਹਨਾਂ ਲੋਕਾਂ ਦੀ ਜਿਹੜੇ ਕਹਿੰਦੇ ਵਾਹਿਗੁਰੂ ਹੈ ਨਹੀਂ। ਉਸ ਵੇਲੇ ਵੀ ਐਸਾ ਖਿਆਲ ਸੀ। ਮਹਾਰਾਜ ਕਹਿੰਦੇ ਕਿ ਇਹਨਾਂ ਲੋਕਾਂ ਨਾਲ ਕੀ ਬਹਿਸ ਕਰਨੀ ਹੈ। ਕੀ ਕਿਸੇ ਰੌਲੇ ਰੱਪੇ ਵਿਚ ਪਿਆ ਜਾਵੇ। ਇਹਨਾਂ ਲੋਕਾਂ ਨੂੰ ਕੀ ਕਿਹਾ ਜਾਵੇ -

***ਐਸੇ ਲੋਗਨ ਸਿਉ ਕਿਆ ਕਹੀਐ॥***
***ਜੋ ਪ੍ਰਭ ਕੀਏ ਭਗਤਿ ਤੇ ਬਾਹਜ ਤਿਨ ਤੇ ਸਦਾ ਡਰਾਨੇ ਰਹੀਐ॥***
***ਪੰਨਾ - 332***

ਉਹਨਾਂ ਨਾਲ ਤਾਂ ਕੋਈ ਬਾਤ ਹੀ ਨਹੀਂ ਹੋ ਸਕਦੀ।

***ਆਪਿ ਨ ਦੇਹਿ ਚੁਰੂ ਭਰਿ ਪਾਨੀ॥***
***ਤਿਹ ਨਿੰਦਹਿ ਜਿਹ ਗੰਗਾ ਆਨੀ॥ ਪੰਨਾ - 332***

ਲੇਕਿਨ ਸੰਸਾਰ ਦੇ ਅੰਦਰ ਦੋਨੋਂ ਮੱਤ ਚਲੇ ਆ ਰਹੇ ਹਨ। ਆਸਤਕ ਵੀ ਚਲ ਰਿਹਾ ਹੈ ਤੇ ਨਾਸਤਕ ਵੀ ਚਲ ਰਿਹਾ ਹੈ। ਆਸਤਕ ਕੋਲ ਆਪਣੀਆਂ ਬਹੁਤ ਸਾਰੀਆਂ ਦਲੀਲਾਂ ਹੁੰਦੀਆਂ ਹਨ। ਉਹਦੀ ਜ਼ਿੰਦਗੀ ਭੋਗ ਦੀ ਹੁੰਦੀ ਹੈ। ਉਹ ਭੋਗ ਵਿਚੋਂ ਸੁਖ ਚਾਹੁੰਦਾ ਹੈ। ਲੇਕਿਨ ਸੰਸਾਰ ਵਿਚ ਅੱਜ ਤਕ ਕਿਸੇ ਨੇ ਭੋਗ ਵਿਚੋਂ ਸੁਖ ਨਹੀਂ ਲਿਆ ਕਿਉਂਕਿ ਸੁਖ ਪਦਾਰਥਾਂ ਵਿਚ ਨਹੀਂ ਹੈ। ਸੁਖ ਤਾਂ ਆਦਮੀ ਦੇ ਅੰਦਰ ਹੈ। ਬਾਹਰੋਂ ਸੁਖ ਨਹੀਂ ਮਿਲਦਾ। ਬਾਹਰਲੇ ਪਦਾਰਥ ਹਨ; ਵੱਡੀਆਂ ਵੱਡੀਆਂ ਕੋਠੀਆਂ ਬਣਾ ਲਓ, ਵੱਡੇ ਫਾਰਮ ਬਣਾ ਲੈਂਦਾ ਹੈ। ਇੰਡਸਟ੍ਰੀਆਂ ਚਲਾ ਲੈਂਦਾ ਹੈ ਪਰ ਮਨ ਤਾਂ ਸ਼ਾਂਤ ਨਹੀਂ ਹੁੰਦਾ। ਮਨ ਦੀ ਸ਼ਾਂਤੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ਉਹ ਕੰਮ ਨਹੀਂ ਕੀਤਾ ਜਿਸ ਨਾਲ ਮਨ ਦੀ ਸ਼ਾਂਤੀ ਮਿਲੇ। ਮਹਾਰਾਜ ਫੁਰਮਾਉਂਦੇ ਹਨ ਕਿ ਅਸੀਂ ਖੋਜ ਕਰ ਕਰਕੇ ਇਹ ਨਤੀਜਾ ਕਢਿਆ ਹੈ, ਉਹ ਇਹ ਹੈ ਕਿ ਜੇਕਰ ਆਦਮੀ ਪਰਮੇਸ਼ਰ ਦੇ ਪ੍ਰਾਇਣ ਹੋ ਜਾਵੇ, ਪ੍ਰਮੇਸ਼ਰ ਦੇ ਪ੍ਰਾਇਣ ਹੋ ਕੇ ਇਹ ਮੰਨੇ ਕਿ ਜਿਧਰ ਮੈਨੂੰ ਮੇਰਾ ਮਾਲਕ ਲਿਜਾਂਦਾ ਹੈ, ਮੈਂ ਓਧਰ ਹੀ ਜਾਣਾ ਹੈ। ਜੇਕਰ ਮੈਨੂੰ ਸੁਖ ਦਿੰਦਾ ਹੈ ਤਾਂ ਵੀ

ਪਰਮੇਸ਼ਰ ਦਿੰਦਾ ਹੈ। ਜੇਕਰ ਦੁਖ ਦਿੰਦਾ ਹੈ ਤਾਂ ਵੀ ਉਹ ਦਿੰਦਾ ਹੈ। ਇਹ ਸਭ ਉਹਦੀਆਂ ਦਾਤਾਂ ਹੀ ਹਨ।

***ਕੇਤਿਆ ਦੂਖ ਭੂਖ ਸਦ ਮਾਰ॥***
***ਏਹਿ ਭਿ ਦਾਤਿ ਤੇਰੀ ਦਾਤਾਰ॥*** ***ਪੰਨਾ – 3***

ਦੁਖ ਵੀ ਤੇਰਾ ਦਿੱਤਾ ਹੋਇਆ ਹੈ, ਸੁਖ ਵੀ ਤੇਰਾ ਦਿੱਤਾ ਹੋਇਆ ਹੈ ਕਿਉਂਕਿ ਮੈਂ ਤੇਰੇ ਹੀ ਆਸਰੇ ਤੇ ਹਾਂ ਕਿਉਂਕਿ ਸਾਰੀ ਕਾਇਨਾਤ ਪਰਮੇਸ਼ਰ ਦੇ ਹੁਕਮ ਵਿਚ ਹੈ। ਸੂਰਜ ਨੇ ਕਦੀ ਵੀ ਮਨ ਦੀ ਮੱਤ ਨਹੀਂ ਕੀਤੀ, ਅਰਬਾਂ ਸਾਲ ਤੋਂ ਆਪਣੀ ਚਾਲ ਉਸੇ ਤਰ੍ਹਾਂ ਹੀ ਚੱਲ ਰਿਹਾ ਹੈ। ਤਾਰਿਆਂ ਨੇ ਕਦੀ ਆਪਣੇ ਮਨ ਦੀ ਮੱਤ ਨਹੀਂ ਕੀਤੀ। ਧਰਤੀ ਨੇ ਨਹੀਂ ਕੀਤੀ, ਸਮੁੰਦਰ ਨੇ ਕਦੀ ਆਪਣੀ ਮਰਯਾਦਾ ਭੰਗ ਨਹੀਂ ਕੀਤੀ। ਕੇਵਲ ਇਕ ਮਨੁਖ ਹੀ ਹੈ ਜੋ ਆਪਣੀ ਬੁਧੀ ਨਾਲ, ਆਪਣੇ ਮਨ ਨਾਲ ਗਲਤ ਕਦਮ ਚੁਕ ਕੇ ਪਰਮੇਸ਼ਰ ਨਾਲੋਂ ਟੁਟ ਜਾਇਆ ਕਰਦਾ ਹੈ। ਇਸਨੂੰ ਚਾਹੀਦਾ ਹੈ ਪਰਮੇਸ਼ਰ ਦੇ ਪ੍ਰਾਇਣ ਹੋ ਜਾਵੇ, ਅਤੇ ਉਸ ਨੂੰ ਯਾਦ ਰੱਖੇ। ਮਹਾਰਾਜ ਨੇ ਦੋ ਚੀਜ਼ਾਂ ਲਿਖੀਆਂ ਹਨ, ਖੋਜ ਖੋਜ ਕੇ ਤੱਤ ਕਢਿਆ ਹੈ ਕਿ ਜੇਕਰ ਤੂੰ ਸੁਖ ਚਾਹੁੰਦਾ ਹੈਂ – ਏਹੋ ਜਿਹਾ ਸੁਖ ਜਿਹੜਾ ਦੁਖ ਵਿਚ ਕਦੇ ਬਦਲੇ ਹੀ ਨਾ, ਦੁਖ ਆਵੇ ਹੀ ਨਾ; ਦੇਖਣ ਵਾਸਤੇ ਭਾਵੇਂ ਸੰਸਾਰ ਨੂੰ ਦੁਖ ਲਗਦਾ ਹੈ, ਪਰ ਉਸਨੂੰ ਦੁਖ ਦਾ ਅਹਿਸਾਸ ਹੀ ਨਾ ਹੋਵੇ, ਦੁਖ ਮਹਿਸੂਸ ਹੀ ਨਾ ਹੋਵੇ, ਉਹਦੇ ਮਹਾਰਾਜ ਨੇ ਦੋ ਤਰੀਕੇ ਲਿਖੇ ਹਨ ਕਿ ਅਸੀਂ ਖੋਜ ਕਰਕੇ ਇਸ ਨਤੀਜੇ ਤੇ ਪਹੁੰਚੇ ਹਾਂ –

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥***
***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥***
***ਪੰਨਾ – 714***

ਜੇ ਤੂੰ ਸਦਾ ਸਿਮਰਨ ਵਿਚ ਰਹੇਂ, ਯਾਦ ਵਿਚ ਰਹੇਂ, ਸਦਾ ਉਹਦੇ ਨਾਲ ਜੁੜਿਆ ਰਹੇਂ ਕਿ ਉਹ ਸਤਿ ਹੈ, ਤੇਰਾ ਪਰਮ ਮਿਤਰ ਹੈ, ਤੈਨੂੰ ਛਡ ਕੇ ਕਦੀ ਕਿਧਰੇ ਨਹੀਂ ਜਾਂਦਾ, ਬਾਕੀ ਛਡ ਜਾਂਦੇ ਹਨ। ਤੈਨੂੰ ਭਾਲਦੇ ਨੇ ਮਾਂ ਬਾਪ, ਪਰ ਕਿੰਨਾ ਕੁ ਸਾਥ ਦਿੰਦੇ ਹਨ। ਜੇ ਸੱਠ ਸਾਲ ਤੋਂ ਉਪਰ ਹੈ ਤਾਂ ਵੀਚਾਰ ਕੇ ਦੇਖ ਲੈ ਕਿ ਚਲਦਾ ਹੈ ਸਾਥ ਤੇਰੇ ਨਾਲ। ਅਖੀਰ ਤੇ ਪਛਤਾਵਾ ਹੀ ਰਹਿ ਜਾਂਦਾ ਹੈ। ਕਿੰਨੀਆਂ ਠੱਗੀਆਂ ਕੀਤੀਆਂ, ਕਿੰਨੀਆਂ ਬੇਈਮਾਨੀਆਂ ਕੀਤੀਆਂ, ਰਿਸ਼ਵਤਾਂ ਵੀ ਲਈਆਂ, ਧੋਖੇ ਵੀ ਦਿਤੇ, ਬਲੈਕਾਂ ਵੀ ਕੀਤੀਆਂ ਪਰ ਜਿਨ੍ਹਾਂ ਵਾਸਤੇ ਕੀਤੀਆਂ, ਉਹਨਾਂ ਨੂੰ ਤਾਂ ਮਹਿਸੂਸ ਹੀ ਨਹੀਂ ਹੋ ਰਿਹਾ ਕੁਝ ਵੀ ਤੇ ਹੁਣ ਫਸਦਾ ਮੈਂ ਹਾਂ, ਹੁਣ ਮੇਰਾ ਕੋਈ ਸਾਥੀ ਨਹੀਂ ਹੈ। ਸੋ ਇਹਨਾਂ ਵਿਚੋਂ ਸੁਖ ਪ੍ਰਾਪਤ ਨਹੀਂ ਹੋਇਆ ਕਰਦਾ। ਅਗਰ ਸੁਖ ਪ੍ਰਾਪਤ ਹੁੰਦਾ ਹੈ ਤਾਂ ਕੇਵਲ ਪਰਮੇਸ਼ਰ ਦੀ ਯਾਦ ਵਿਚੋਂ ਹੁੰਦਾ ਹੈ, ਜੁੜਨ ਵਿਚ ਹੁੰਦਾ ਹੈ। ਮਾਇਆ ਦਾ ਜੋ ਪਰਛਾਵਾਂ ਹੈ, ਕਦੇ ਲਹਿੰਦਾ ਹੈ, ਕਦੇ ਚੜ੍ਹਦਾ ਹੈ। ਇਹ ਸਦਾ ਥਿਰ ਨਹੀਂ ਰਿਹਾ ਕਰਦਾ। ਇਸ ਵਿਚ ਰਾਗ ਤੇ ਦ੍ਵੈਸ਼ ਦੇ ਦੋ ਜਜ਼ਬੇ ਹਨ। ਕਦੇ ਖੁਸ਼ੀ ਕਦੇ ਗਮੀ, ਕਦੇ ਮਿਤਰਤਾ, ਜਦੋਂ ਕਦੀ ਕੋਈ ਹਿਤ ਨਾਲ ਟਕਰਾਉਂਦਾ ਹੈ, ਉਸ ਨਾਲ ਦੁਸ਼ਮਨੀ ਹੈ। ਜਿਥੇ ਦੋ ਚੀਜ਼ਾਂ ਚਲਦੀਆਂ ਹੋਣ, ਸ਼ਾਂਤੀ ਕਿਥੋਂ ਆ ਸਕਦੀ ਹੈ। ਸੋ ਸ਼ਾਂਤੀ ਨਹੀਂ ਆਇਆ ਕਰਦੀ। ਅਗਰ ਨਾਸਤਕ ਦਾ ਖਿਆਲ ਹੈ ਕਿ ਭੋਗਾਂ ਵਿਚੋਂ ਸ਼ਾਂਤੀ ਮਿਲੇ ਤਾਂ ਉਹ ਗਲਤ ਹੈ, ਉਸਨੂੰ ਸ਼ਾਂਤੀ ਤਾਂ ਨਹੀਂ ਆਉਂਦੀ, ਪਰ ਉਹ ਦੁਖਾਂ ਨੂੰ ਭੂਲਣ ਵਾਸਤੇ, ਨਸ਼ਿਆਂ ਦੀ ਓਟ ਲੈਂਦਾ ਹੈ, ਸ਼ਰਾਬ ਪੀਂਦਾ ਹੈ, ਕਈ ਹੋਰ ਬੁਰੇ ਨਸ਼ੇ ਗੋਲੀਆਂ ਵਗੈਰਾ ਖਾ ਕੇ ਉਸ ਗੱਲ ਨੂੰ ਭੁਲਣ ਦਾ ਯਤਨ ਕਰਦਾ ਹੈ ਪਰ ਉਸ ਨੂੰ ਪਤਾ ਨਹੀਂ ਲਗਦਾ ਕਿ ਮੈਂ ਗਲਤ ਰਸਤੇ ਤੇ ਜਾ ਰਿਹਾ ਹਾਂ। ਪੁਰਖਾ! ਜੇਕਰ ਕੋਈ ਚੀਜ਼ ਹੈ, ਤਾਂ ਉਹ ਤੇਰੇ ਅੰਦਰ ਹੈ। ਉਹ ਵਾਹਿਗੁਰੂ ਹੈ 'ਸਤ ਚਿਤ ਅਨੰਦ', ਜਿਉ ਜਿਉਂ ਤੂੰ ਓਧਰ ਨੂੰ ਵਧੇਂਗਾ, ਤਿਉਂ ਤਿਉਂ ਸੁਖ ਵਧਦਾ ਜਾਏਗਾ।

ਸੋ ਜੋ ਹਰਨਾਖਸ਼ ਸੀ – ਪ੍ਰਹਿਲਾਦ ਦਾ ਪਿਤਾ, ਉਹ ਨਾਸਤਕ ਸੀ। ਪ੍ਰਹਿਲਾਦ ਕਿਉਂਕਿ ਸੰਤ ਜਨਾ ਕੋਲ ਰਿਹਾ ਸੀ, ਗੁਰੂ ਜਨਾਂ ਕੋਲ ਰਿਹਾ ਸੀ, ਛੋਟੀ ਉਮਰ ਵਿਚ ਹੀ ਵਿਸ਼ਵਾਸ ਹੋ ਗਿਆ, ਉਸਦਾ ਅੰਤਸ਼ਕਰਣ ਨਿਰਮਲ ਹੋ ਗਿਆ ਸੀ ਅਤੇ ਪਰਮੇਸ਼ਰ ਵਿਚ ਟਿਕਿਆ ਹੋਇਆ ਸੀ। ਉਹ ਹਰ ਵਕਤ ਨਾਮ ਦੇ ਰਸ ਵਿਚ ਰਿਹਾ ਕਰਦਾ ਸੀ। ਪਿਤਾ ਨੇ ਬੱਚੇ ਨੂੰ ਆਸ਼ਰਮ ਤੋਂ ਬੁਲਾ ਲਿਆ, ਬੱਚੇ ਦੇ ਤੌਰ ਤਰੀਕੇ ਦੇਖੇ। ਤੜਕੇ ਹੀ ਉਠਕੇ ਬੈਠ ਜਾਂਦਾ ਹੈ, ਅੱਖਾਂ ਮੀਚੀਂ ਰਖਦਾ ਹੈ, ਕਿਸੇ ਬੱਚੇ ਨਾਲ ਬਹੁਤ ਗੱਲ ਨਹੀਂ ਕਰਦਾ। ਜੇ ਕਰਦਾ ਹੈ ਤਾਂ ਕੇਵਲ ਪਰਮੇਸ਼ਰ ਦੀ ਗੱਲ ਹੀ ਕਰਦਾ ਹੈ। ਪਿਤਾ ਨੇ ਨੋਟ ਕੀਤਾ, ਮਾਤਾ ਨੇ ਵੀ ਨੋਟ ਕੀਤਾ। ਅਖੀਰ ਸੋਚਿਆ ਕਿ ਸਕੂਲ ਭੇਜਾਂਗੇ, ਵਿਦਿਆਲੇ ਭੇਜਾਂਗੇ ਤੇ ਆਪੇ ਹੀ ਸਿਆਣਾ ਹੋ ਜਾਵੇਗਾ। ਜੈਸੀ ਸੰਗਤ ਹੋਵੇ, ਵੈਸੀ ਹੀ ਰੰਗਤ ਚੜ੍ਹਿਆ ਕਰਦੀ ਹੈ। ਹਰਨਾਖਸ਼ ਦੇ ਰਾਜ ਵਿਚ ਜਿਤਨੇ ਵੀ ਵਿਦਿਆਰਥੀ ਸਨ ਉਹਨਾਂ ਨੂੰ ਕਹਿ ਰਖਿਆ ਸੀ ਕਿ ਪਰਮੇਸ਼ਰ ਕੋਈ ਨਹੀਂ ਹੈ। ਪਰਮੇਸ਼ਰ ਦਾ ਤਾਂ ਐਵੇਂ ਇਕ ਢਕੋਂਸਲਾ ਹੈ, ਇਹ ਜੋ ਪਦਾਰਥ ਹੈ ਹੌਲੀ ਹੌਲੀ ਬਦਲਕੇ ਐਨਰਜੀ (ਸ਼ਕਤੀ) ਵਿਚ ਬਦਲੀ ਹੋ ਜਾਂਦਾ ਹੈ ਅਤੇ ਜੋ ਐਨਰਜੀ ਹੈ ਉਹ ਸੁਪਰ ਮੈਟਰ ਦੇ ਵਿਚ ਜਾ ਕੇ ਟਿਕ ਜਾਂਦੀ ਹੈ। ਇਕ ਸਾਈਕਲ ਹੈ ਜਿਸ ਤਰ੍ਹਾਂ ਕਿ ਵਿਸ਼ੇਸ਼ਕ ਸ਼ਾਸਤਰ ਦਾ ਮੱਤ ਹੈ ਕਿ ਸਮਾਂ ਆਉਣ ਦੇ ਨਾਲ ਸ੍ਰਿਸ਼ਟੀ ਆਪੇ ਧੱਕਾ ਖਾ ਕੇ ਫੇਰ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਮਹਾਰਾਜ ਨੇ ਵੀ ਫੁਰਮਾਨ ਕੀਤਾ ਹੈ–

***ਜਬ ਉਦਕਰਖ ਕਰਾ ਕਰਤਾਰਾ॥***
***ਪ੍ਰਜਾ ਧਰਤ ਤਬ ਦੇਹ ਅਪਾਰਾ॥***
***ਜਬ ਆਕਰਖ ਕਰਤ ਹੋ ਕਬਹੂੰ॥***
***ਤੁਮ ਮੈਂ ਮਿਲਤ ਦੇਹ ਧਰ ਸਭਹੂੰ॥*** ***(ਚੌਪਈ)***

ਲੇਕਿਨ ਇਹ ਮੱਤ ਨਹੀਂ। ਮਹਾਰਾਜ ਨੇ ਚਲਦੀ ਗੱਲ ਕਹੀ ਹੈ, ਜੋ ਕਿ 'ਵਿਸ਼ੇਸ਼ਕ' ਦਾ ਮੱਤ ਸੀ ਕਿ ਆਪਣੇ ਆਪ ਇਹ ਸਮੇਂ ਨਾਲ ਪੈਦਾ ਹੋ ਜਾਂਦਾ ਹੈ ਤੇ ਆਪਣੇ ਆਪ ਸਮੇਂ ਨਾਲ ਲੈਅ ਹੋ ਜਾਂਦਾ ਹੈ। ਅੱਜ ਦੇ ਵਿਗਿਆਨਕ ਵੀ ਕਹਿੰਦੇ ਹਨ ਕਿ ਕੇਵਲ ਮੈਟਰ ਹੈ, ਜੋ ਮੈਟਰ ਹੈ ਐਨਰਜੀ ਵਿਚ ਬਦਲ ਕੇ ਸੁਪਰ ਮੈਟਰ ਵਿਚ ਜਾ ਰਲਦਾ ਹੈ ਤੇ ਸਮੇਂ ਨਾਲ ਉਠ ਖੜ੍ਹਦਾ ਹੈ। ਸੋ ਰੱਬ ਕੋਈ ਨਹੀਂ ਹੈ। ਹਰਨਾਖਸ਼ ਨੇ ਇਹ ਤਾਲੀਮ ਪੜ੍ਹਾਉਣੀ ਸ਼ੁਰੂ ਕਰ ਦਿੱਤੀ। ਸਾਡੇ ਕਾਲਜਾਂ ਵਿਚ ਵੀ ਇਹੀ ਤਾਲੀਮ ਚਲ ਰਹੀ ਹੈ, ਸਾਡੇ ਸਕੂਲਾਂ ਵਿਚ ਚਲ ਰਹੀ ਹੈ, ਬਹੁਤ ਸਾਰੇ ਦੇਸ਼ਾਂ ਵਿਚ ਚਲ ਰਹੀ ਹੈ। ਸੋ ਹਰਨਾਖਸ਼

ਨੇ ਵੀ ਬੱਚੇ ਉਸੇ ਤਰ੍ਹਾਂ ਦੇ ਖਿਆਲ ਦੇ ਬਣਾ ਦਿੱਤੇ।

ਖਿਆਲ ਕੀਤਾ ਕਿ ਜਦੋਂ ਪੜ੍ਹਨ ਲਗ ਜਾਏਗਾ, ਆਪਣੇ ਆਪ ਇਸ ਤੇ ਸੰਗਤ ਦਾ ਅਸਰ ਹੋਏਗਾ।

***ਜੈਸੀ ਸੰਗਤ ਤੈਸੀ ਰੰਗਤ॥***

ਇਹ ਆਪੇ ਠੀਕ ਹੋ ਜਾਵੇਗਾ। ਪ੍ਰਹਿਲਾਦ ਨੂੰ ਪੜ੍ਹਨ ਲਾ ਦਿੱਤਾ, ਉਸਨੂੰ ਚਾਟਸ਼ਾਲਾ ਵਿਚ ਬਿਠਾ ਦਿੱਤਾ –

***ਪੜ੍ਹਨ ਪਠਾਇਆ ਚਾਟਸਾਲ ਪਾਂਧੈ ਚਿਤਿ ਹੋਆ ਅਹਿਲਾਦ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਪ੍ਰਹਿਲਾਦ ਨੇ ਆਪਣੇ ਮਨ ਦੇ ਅਨੁਸਾਰ ਬੱਚਿਆਂ ਨਾਲ ਬਚਨ ਕੀਤੇ, ਕਹਿਣ ਲੱਗਾ ਕਿ ਤੁਸੀਂ ਕਹਿੰਦੇ ਹੋ ਪਰਮੇਸ਼ਰ ਹੈ ਨਹੀਂ ਪਰ ਇਹ ਸਾਰਾ ਇੰਤਜ਼ਾਮ ਕਿਸ ਤਰ੍ਹਾਂ ਚਲ ਰਿਹਾ ਹੈ, ਇਹ ਕਿਸ ਦਾ ਇੰਤਜ਼ਾਮ ਹੈ ਕਿ ਸਾਰੇ ਚੰਦ ਤਾਰੇ ਸੂਰਜ ਧਰਤੀ ਕਾਇਮ ਹਨ? ਜੋ ਇਸਦੇ ਪਿਛੇ ਸ਼ਕਤੀ ਹੈ ਉਹ ਸ਼ਾਖਸਾਤ ਪਰਮੇਸ਼ਰ ਦੀ ਸ਼ਕਤੀ ਹੈ। ਉਹ ਸੱਤ ਚਿਤ ਅਨੰਦ ਹੈ ਤੇ ਪਿਆਰ ਕਰਦੀ ਹੈ ਤੇ ਪਿਆਰ ਦਾ ਸਰੂਪ ਹੋ ਕੇ ਸਾਰੇ ਸੰਸਾਰ ਵਿਚ ਫੈਲੀ ਹੋਈ ਹੈ।

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***(ਜਾਪੁ ਸਾਹਿਬ)***

ਅਨੁਰਾਗ ਪਿਆਰ ਨੂੰ ਕਹਿੰਦੇ ਹਨ। ਪਿਆਰ ਦਾ ਸਰੂਪ ਧਾਰ ਕੇ ਪਰਮੇਸ਼ਰ ਹਰ ਥਾਂ, ਹਰ ਜਗ੍ਹਾ, ਹਰ ਇਕ ਦੇ ਅੰਦਰ ਬੈਠਾ ਹੈ। ਗੁਰੂ ਦਸ਼ਮੇਸ਼ ਪਿਤਾ ਨੇ ਫੁਰਮਾਨ ਕੀਤਾ ਹੈ ਕਿ ਜੇਕਰ ਪਰਮੇਸ਼ਰ ਨੂੰ ਮਿਲਣਾ ਹੈ ਤਾਂ ਅਸੀਂ ਤੁਹਾਨੂੰ ਬਹੁਤੇ ਚਕਰਾਂ ਵਿਚ ਨਹੀਂ ਪਾਉਂਦੇ, ਬਹੁਤੀਆਂ ਉਲਝਣਾਂ ਵਿਚ ਨਹੀਂ ਪਾਉਂਦੇ, ਬਸ ਇਕ ਗੱਲ ਹੈ –

***ਸਾਚੁ ਕਹੌਂ ਸੁਨ ਲੇਹੁ ਸਭੈ***
***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥***
***(ਤ੍ਵਪ੍ਰਸਾਦਿ ਸ੍ਵਯੇ)***

ਪਿਆਰ ਕਰਨ ਤੇ ਪਰਮੇਸ਼ਰ ਮਿਲ ਜਾਏਗਾ। ਜਿਸਦੇ ਹਿਰਦੇ ਵਿਚ ਪਿਆਰ ਹੈ, ਸਮਝੋ ਉਸ ਵਿਚ ਵਾਹਿਗੁਰੂ ਹੀ ਹੈ। ਜਿਥੇ ਨਫਰਤ ਹੈ, ਉਥੇ ਮਾਇਆ ਦਾ ਅਸਰ ਵਧਿਆ ਹੋਇਆ ਹੈ। ਇਸ ਤਰ੍ਹਾਂ ਜਦੋਂ ਪ੍ਰਹਿਲਾਦ ਨੇ ਬੱਚਿਆਂ ਨੂੰ ਸਮਝਾਇਆ ਤਾਂ ਬੱਚਿਆਂ ਦੇ ਵੀਚਾਰ ਬਦਲਨੇ ਸ਼ੁਰੂ ਹੋ ਗਏ। ਆਪ ਉਹ ਹਰ ਵਕਤ ਪ੍ਰਮੇਸ਼ਰ ਨੂੰ ਯਾਦ ਰਖਦਾ ਹੈ, ਇਕ ਮਿੰਟ ਵਾਸਤੇ ਵੀ ਪ੍ਰਮੇਸ਼ਰ ਨੂੰ ਨਹੀਂ ਭੁਲਦਾ ਕਿਉਂਕਿ ਪਰਮੇਸ਼ਰ ਉਸਦੀ ਜ਼ਿੰਦਗੀ ਬਣ ਚੁਕਿਆ ਹੈ। ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਲਿਖਿਆ ਹੈ–

***ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦ ਨਾਦ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਅਸਰ ਕੀ ਹੋਇਆ? ਜਿਹੜੇ ਨਾਲ ਦੇ ਵਿਦਿਆਰਥੀ ਸਨ ਉਹਨਾਂ ਦਾ ਵੀ ਮਨ ਮੰਨ ਗਿਆ ਕਿਉਂਕਿ ਬੱਚੇ ਭੋਲੇ ਹੁੰਦੇ ਹਨ। ਬੱਚਿਆਂ ਨੂੰ ਜਿਸ ਤਰ੍ਹਾਂ ਦਾ ਵੀ ਰੰਗ ਦੇਣਾ ਚਾਹੋ, ਵੈਸਾ ਰੰਗ ਹੀ ਚੜ੍ਹ ਜਾਂਦਾ ਹੈ। ਬਹੁਤ ਸਾਰੀਆਂ ਮਾਵਾਂ ਆ ਕੇ ਕਹਿੰਦੀਆਂ ਹਨ, ਪਿਤਾ ਜੀ! ਬਾਬਾ ਜੀ! ਇਹ ਬੱਚਾ ਆਖੇ ਨਹੀਂ ਲਗਦਾ। ਮੈਂ ਕਹਿੰਦਾ ਹਾਂ, ਬੀਬੀ ਤੂੰ ਆਖੇ ਲਗਣ ਵਾਲਾ ਵਾਤਾਵਰਣ ਤਿਆਰ ਨਹੀਂ ਕੀਤਾ।

ਸਾਧ ਸੰਗਤ ਜੀ! ਮਾਂ ਦਾ ਬਾਰ ਬਾਰ ਜ਼ਿਕਰ ਕਿਉਂ ਆਉਂਦਾ ਹੈ? ਪਿਤਾ ਨੂੰ ਕਿਉਂ ਨਹੀਂ ਕਹਿੰਦੇ? ਇਸ ਤੇ ਖੋਜ ਹੋਈ ਹੈ, ਸਾਧ ਸੰਗਤ ਜੀ! ਮੈਂ ਅਮਰੀਕਾ ਵਿਚ ਦੇਖਿਆ ਸੀ ਕਿ ਉਥੇ ਜਦੋਂ ਬੱਚਾ ਮਾਂ ਦੇ ਪੇਟ ਵਿਚ ਹੁੰਦਾ ਹੈ, ਉਹ ਗਾਣੇ ਵੀ ਸੁਣਦਾ ਹੈ। ਮਾਂ ਦੀ ਸੋਚ ਉਸਦੇ ਅੰਦਰ ਆਉਂਦੀ ਹੈ। ਐਕਸਰੇ ਲੈ ਕੇ, ਫਿਲਮਾਂ ਲੈ ਕੇ ਉਹਨਾਂ ਨੇ ਸਾਬਤ ਕਰ ਦਿੱਤਾ ਕਿ ਬੱਚਾ ਪੇਟ ਵਿਚ ਬਹੁਤ ਕੁਝ ਸਿਖ ਸਕਦਾ ਹੈ। ਪਹਿਲਾਂ ਜਿਹੜਾ ਸਾਡਾ ਸਮਾਜ ਸੀ ਉਸ ਵਿਚ ਵੀ ਸੁਖਦੇਵ ਅਤੇ ਹੋਰ ਬਹੁਤ ਸਾਰੇ ਬੱਚੇ ਐਸੇ ਹੋਏ ਹਨ, ਜਿਹਨਾਂ ਨੂੰ ਮਾਂ ਦੇ ਪੇਟ ਵਿਚ ਹੀ ਗਿਆਨ ਹੋ ਜਾਂਦਾ ਸੀ ਅਤੇ ਬੱਚੇ ਤੇ ਅਸਰ ਹੋ ਜਾਇਆ ਕਰਦਾ ਸੀ।

ਸੋ ਬਾਕੀ ਬੱਚਿਆਂ ਤੇ ਵੀ ਪ੍ਰਹਿਲਾਦ ਦਾ ਅਸਰ ਹੋ ਗਿਆ –

***ਭਗਤਿ ਕਰਨਿ ਸਭ ਚਾਟੜੈ ਪਾਂਧੇ ਹੋਇ ਰਹੇ ਵਿਸਮਾਦੁ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਅਖੀਰ ਬੱਚਿਆਂ ਨੂੰ ਸਮਝਾਉਣ ਦਾ ਯਤਨ ਕਰਦਾ ਹੈ। ਸੰਸਾਰ ਦੇ ਅੰਦਰ ਅੱਜ ਤੱਕ ਤਾਂ ਬੱਚਿਆਂ ਨੂੰ ਕੋਈ ਜਿੱਤ ਨਹੀਂ ਸਕਿਆ। ਬੱਚੇ ਮਰਜ਼ੀ ਦੇ ਮਾਲਕ ਹੋਇਆ ਕਰਦੇ ਹਨ। ਇਹਨਾਂ ਨੂੰ ਬਦਲਣ ਦੀ ਲੋੜ ਹੀ ਨਹੀਂ। ਸੋ ਪ੍ਰਹਿਲਾਦ ਹਰ ਵਕਤ ਸਿਮਰਨ ਵਿਚ ਰਹਿੰਦਾ ਹੈ। ਸਿਮਰਨ ਯਾਦ ਨੂੰ ਆਖਦੇ ਹਨ। ਇਕ ਜਾਪ ਹੋਇਆ ਕਰਦਾ ਹੈ, ਜਾਪ ਦੀ ਮਦਦ ਨਾਲ ਸਿਮਰਨ ਆਇਆ ਕਰਦਾ ਹੈ। ਜਾਪ ਦੋ ਕਿਸਮ ਦਾ ਹੁੰਦਾ ਹੈ। ਇਕ ਜਾਪ ਹੋਇਆ ਕਰਦਾ ਹੈ – ਜਾਪੇ ਖਫੀ, ਜਿਸ ਨੂੰ ਉਪਾਸੂ ਜਾਪ ਕਹਿੰਦੇ ਹਨ। ਬੋਲ ਕੇ ਜਾਪ ਕਰਨਾ, ਜ਼ੁਬਾਨ ਦੇ ਨਾਲ ਜਾਪ ਕਰਨਾ, ਮਾਲਾ ਦੀ ਮੱਦਦ ਦੇ ਨਾਲ ਜਾਪ ਕਰਨਾ, ਵਾਹਿਗੁਰੂ ਵਾਹਿਗੁਰੂ ਕਰਨਾ, ਪਹਿਲੀ ਪਉੜੀ ਦਾ ਪਾਠ ਕਰਨਾ, ਰਸਨਾ ਨਾਲ ਜਾਪ ਕਰਨਾ। ਇਕ ਜਾਪ ਉਹ ਹੁੰਦਾ ਹੈ ਜਿਸ ਨੂੰ ਮਾਨਸਕ ਜਾਪ ਆਖਦੇ ਹਨ। ਉਸਦਾ ਫਲ ਦਸ ਹਜ਼ਾਰ ਗੁਣਾਂ ਵਧ ਜਾਇਆ ਕਰਦਾ ਹੈ। ਜਦੋਂ ਆਦਮੀ ਦਾ ਮਾਨਸਿਕ ਜਾਪ ਚਲ ਪਵੇ, ਸ੍ਵਾਸ ਦੀ ਮੱਦਦ ਨਾਲ ਚਲ ਪਵੇ, ਅਨਹਦ ਦੀ ਮੱਦਦ ਨਾਲ ਚਲ ਪਵੇ। ਅਜਪਾ ਜਾਪ ਬਗੈਰ ਜਪੇ ਤੋਂ ਹਿਰਦੇ ਵਿਚ ਇਕ ਧੁਨ ਪ੍ਰਗਟ ਹੋ ਜਾਵੇ, ਉਸ ਧੁਨ ਵਿਚ ਧਿਆਨ ਰਹੇ। ਅਸਰ ਕੀ ਹੁੰਦਾ ਹੈ? ਨਾਮ ਦਾਖਲ ਹੋ ਜਾਂਦਾ ਹੈ। ਉਹ ਯਾਦ ਸਰੀਰ ਦੇ ਰੋਮ ਰੋਮ ਵਿਚ ਚਲੀ ਜਾਂਦੀ ਹੈ। ਫੇਰ ਉਥੇ ਭੁਲਦਾ ਨਹੀਂ। ਜੇਕਰ ਕਿਸੇ ਵੇਲੇ ਭੁਲ ਵੀ ਜਾਵੇ ਤਾਂ ਇਸ ਤਰ੍ਹਾਂ ਮਹਿਸੂਸ ਹੋਏਗਾ –

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***
***ਪੰਨਾ – 708***

ਜਦੋਂ ਐਸੀ ਅਵਸਥਾ ਮਹਿਸੂਸ ਹੋਣ ਲੱਗ ਜਾਵੇ ਫੇਰ ਭੁਲਿਆ ਨਹੀਂ ਕਰਦਾ। ਸੋ ਏਸ ਤੋਂ ਬਾਅਦ ਉਸਦੀ ਸਾਂਝ ਕੁਦਰਤ ਨਾਲ ਪੈ ਜਾਂਦੀ ਹੈ। ਕੁਦਰਤ ਨੂੰ ਵੇਖ ਕੇ –

***ਬਲਿਹਾਰੀ ਕੁਦਰਤਿ ਵਸਿਆ ॥***
***ਤੇਰਾ ਅੰਤੁ ਨ ਜਾਈ ਲਖਿਆ ॥ (ਰਹਿਰਾਸ ਸਾਹਿਬ)***

ਸਾਰੀ ਕੁਦਰਤ ਪਰਮੇਸ਼ਰ ਦਾ ਨਾਮ ਜਪਦੀ ਮਹਿਸੂਸ ਹੁੰਦੀ ਹੈ।

***ਹਰਹਟ ਭੀ ਤੂੰ ਤੂੰ ਕਰਹਿ ਬੋਲਹਿ ਭਲੀ ਬਾਣਿ ॥***
***ਪੰਨਾ – 1420***

ਟਰੈਕਟਰ ਆਵਾਜ਼ ਦੇ ਰਿਹਾ ਹੈ ਤਾਂ ਉਸ ਨੂੰ ਆਵਾਜ਼ ਨਹੀਂ ਲਗਦੀ; ਜੇਕਰ ਉਸਦਾ ਸਿਮਰਨ ਚਲ ਰਿਹਾ ਹੈ ਤਾਂ ਉਸਨੂੰ ਵਾਹਿਗੁਰੂ ਵਾਹਿਗੁਰੂ, ਅੱਲਾ ਅੱਲਾ, ਰਾਮ ਰਾਮ ਸੁਣਾਈ ਦੇਵੇਗਾ ਕਿਉਂਕਿ ਨਾਮ ਚਲ ਰਿਹਾ ਹੈ, ਇਸ ਲਈ ਓਹੀ ਸੁਣਾਈ ਦੇਵੇਗਾ। ਮਹਾਰਾਜ ਨੇ ਤਾਂ ਏਥੋਂ ਤਕ ਕਿਹਾ ਹੈ ਕਿ ਉਸਦੇ ਅਨੁਭਵ ਦੇ ਅੰਦਰ ਤਾਂ ਸਾਰਾ ਸੰਸਾਰ ਹੀ ਨਾਮ ਜਪਦਾ ਹੈ, ਸਿਮਰਨ ਕਰਦਾ ਪ੍ਰਤੀਤ ਹੁੰਦਾ ਹੈ –

***ਧਾਰਨਾ – ਨਾਮ ਹਰੀ ਦਾ ਜਪਦੇ, ਸਾਰੇ ਵਣਾਂ ਦੇ ਪੰਖੇਰੂ–2***
***ਵਣਾਂ ਦੇ ਪੰਖੇਰੂ, ਸਾਰੇ ਵਣਾਂ ਦੇ ਪੰਖੇਰੂ –2, 2.***
***ਨਾਮ ਹਰੀ ਦਾ ਜਪਦੇ ਸਾਰੇ ਵਣਾਂ ਦੇ ਪੰਖੇਰੂ.–2.***

***ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ***
***ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥ ਪੰਨਾ – 1265***

ਬੰਦਗੀ ਕਰਨ ਵਾਲਿਆਂ ਨੂੰ, ਨਾਮ ਜਪਣ ਵਾਲਿਆਂ ਨੂੰ ਅਨੁਭਵ ਨਾਲ ਸ਼ਬਦ ਪ੍ਰਗਟ ਹੁੰਦਾ ਹੈ ਜਿਸਨੂੰ ਅਨਹਦ ਆਖਦੇ ਹਨ। ਉਹਦੀ ਮਦਦ ਦੇ ਨਾਲ ਜਿਉਂ ਜਿਉਂ ਬਿਰਤੀ ਸੂਖਸ਼ਮ ਹੁੰਦੀ ਹੈ, ਤਿਉਂ ਤਿਉਂ ਬਾਤ ਬਦਲਦੀ ਤੁਰੀ ਜਾਂਦੀ ਹੈ। ਏਸੇ ਤਰ੍ਹਾਂ ਅਨੇਕਾਂ ਤਰ੍ਹਾਂ ਦੇ ਪ੍ਰਕਾਸ਼ਾਂ ਦਾ ਜ਼ਿਕਰ ਆਉਂਦਾ ਹੈ। ਜਿਨ੍ਹਾਂ ਰਾਹਾਂ ਵਿਚੋਂ ਲੰਘ ਕੇ ਯਾਦ ਪੱਕੀ ਹੋ ਜਾਂਦੀ ਹੈ, ਫੇਰ ਨਾਮ ਭੁਲਿਆ ਨਹੀਂ ਕਰਦਾ। ਫੇਰ ਐਸਾ ਜੀਵਨ ਹੋ ਜਾਂਦਾ ਹੈ –

***ਆਖਾ ਜੀਵਾ ਵਿਸਰੈ ਮਰਿ ਜਾਉ ॥ ਪੰਨਾ – 3***

ਜੇਕਰ ਮੈਂ ਯਾਦ ਰਖਦਾ ਹਾਂ ਤਾਂ ਮੈਂ ਜੀਊਂਦਾ ਹਾਂ, ਨਹੀਂ ਤਾਂ ਮੇਰੀ ਮੌਤ ਹੋ ਜਾਇਆ ਕਰਦੀ ਹੈ। ਸੋ ਐਸੀ ਨਾਮ ਦੀ ਅਵਸਥਾ ਜਿਸ ਕਿਸੇ ਨੂੰ ਵੀ ਪ੍ਰਾਪਤ ਹੋ ਗਈ, ਉਹ ਭਾਗਾਂ ਵਾਲਾ ਹੈ, ਜਿਸਦੇ ਅੰਦਰ ਪ੍ਰਮੇਸ਼ਰ ਦੀ ਯਾਦ ਵਸ ਗਈ – ਪਿਆ ਰਹੇ, ਜਾਗਦਾ ਰਹੇ, ਟੁਰਿਆ ਜਾਂਦਾ ਹੋਏ, ਰੋਟੀ ਖਾਂਦਾ ਹੋਵੇ। ਏਸੇ ਕਰਕੇ ਮਹਾਰਾਜ ਨੇ ਫੁਰਮਾਨ ਕੀਤਾ ਹੈ ਕਿ –

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥***
***ਪੰਨਾ – 651***

ਜਿਸ ਨੂੰ ਪਰਮੇਸ਼ਰ ਚੌਵੀ ਘੰਟੇ ਹੀ ਨਹੀਂ ਭੁਲਦਾ ਤੇ ਯਾਦ ਪੱਕੀ ਹੋ ਗਈ, ਉਸ ਨੂੰ ਸੰਤ ਦੀ ਪਦਵੀ ਨਾਲ ਸੰਬੋਧਨ ਕੀਤਾ ਹੈ। ਪਰ ਅਸੀਂ ਤਾਂ ਕਹਿ ਦਿੰਦੇ ਹਾਂ ਕਿ ਸੰਤ ਤਾਂ ਕੋਈ ਹੈ ਹੀ ਨਹੀਂ। ਐਸੀਆਂ ਗੱਲਾਂ ਵੀ ਚਲਦੀਆਂ ਹਨ। ਪਰ ਮਹਾਰਾਜ ਨੇ ਤਾਂ ਸਪਸ਼ਟ ਕਰ ਦਿੱਤੀ ਸਾਰੀ ਗੱਲ। ਕਿ ਜਿਸਦੀ ਵੀ ਐਸੀ ਅਵਸਥਾ ਆ ਗਈ ਤੇ ਉਸਨੂੰ ਨਾਮ ਨਹੀਂ ਭੁਲਦਾ, ਉਸ ਨੂੰ ਪਰਮੇਸ਼ਰ ਪ੍ਰਤੱਖ ਰੂਪ ਵਿਚ ਨਜ਼ਰ ਆਉਂਦਾ ਹੈ ਜਿਸ ਤਰ੍ਹਾਂ ਕਿ ਤੁਸੀਂ ਮੈਨੂੰ ਦੇਖ ਰਹੇ ਹੋ ਅਤੇ ਮੈਂ ਤੁਹਾਨੂੰ ਦੇਖ ਰਿਹਾ ਹਾਂ। ਜਦੋਂ ਪਰਮੇਸ਼ਰ ਇਸ ਤਰ੍ਹਾਂ ਦਿਖਣ ਲੱਗ ਜਾਂਦਾ ਹੈ, ਜਿਧਰ ਕਦਮ ਪੁਟੋ, ਉਧਰ ਵੀ ਓਹੀ, ਜਿਧਰ ਦੇਖੋ ਓਹੀ ਦਿਸਦਾ ਹੈ। ਜਿਧਰੋਂ ਸੁਣੋ, ਉਧਰ ਵੀ ਓਹੀ, ਫਿਰ ਉਹ ਆਪੇ ਆਪ ਹੀ ਰਹਿ ਜਾਂਦਾ ਹੈ। ਭੁੱਲ ਦਾ ਪੜਦਾ ਖਤਮ ਹੋ ਜਾਂਦਾ ਹੈ।

ਭਗਤ ਪ੍ਰਹਿਲਾਦ ਤੇ ਹਰਨਾਕਸ਼

ਸੋ ਐਸੀ ਅਵਸਥਾ ਵਿਚ ਉਹ ਸਿਮਰਨ ਕਰਦਾ ਹੈ, ਪ੍ਰਹਿਲਾਦ ਹਰ ਵਕਤ ਮਨ ਵਿਚ ਪਰਮੇਸ਼ਰ ਦੀ ਯਾਦ ਲੈ ਕੇ ਖੇੜੇ ਵਿਚ ਰਹਿੰਦਾ ਹੈ। ਜਦੋਂ ਉਸਦੇ ਅਧਿਆਪਕ ਨੇ ਐਸੀ ਅਵਸਥਾ ਦੇਖੀ, ਉਸਨੇ ਪਿਤਾ ਹਰਨਾਖਸ਼ ਕੋਲ ਸ਼ਕਾਇਤ ਕਰ ਦਿੱਤੀ ਕਿ ਆਪ ਦਾ ਤਾਂ ਫੁਰਮਾਨ ਹੈ ਕਿ ਕੋਈ ਵੀ ਪਰਮੇਸ਼ਰ ਨੂੰ ਨਾ ਮੰਨੇ। ਆਪ ਦਾ ਲੜਕਾ ਹੀ ਇਸ ਗੱਲ ਦੀ ਉਲੰਘਣਾ ਕਰ ਰਿਹਾ ਹੈ। ਅਸੀਂ ਉਸਨੂੰ ਕਿਹਾ ਹੈ ਕਿ ਰਾਜਾ ਸ਼ਕਤੀਸ਼ਾਲੀ ਹੁੰਦਾ ਹੈ। ਰਾਜੇ ਦਾ ਵਿਧਾਨ ਜਿਸ ਤਰ੍ਹਾਂ ਚਲਦਾ ਹੈ, ਹਰ ਥਾਂ ਤੇ ਉਹ ਹਾਜ਼ਰ ਹੈ। ਉਸਦੇ ਕੰਮ ਪੁਲਿਸ ਕਰਦੀ ਹੈ, ਹੋਰ ਮਹਿਕਮੇ ਕਰਦੇ ਹਨ। ਉਸਦਾ ਹਰ ਜਗ੍ਹਾ ਤੇ ਪ੍ਰਬੰਧ ਹੁੰਦਾ ਹੈ, ਸਾਰੇ ਸਮਾਇਆ ਹੋਇਆ ਹੈ। ਉਹ ਚਕਰਵਰਤੀ ਰਾਜਾ ਹੋਇਆ ਕਰਦਾ ਹੈ ਪਰ ਉਹ ਇਸ ਗੱਲ ਨੂੰ ਨਹੀਂ ਮੰਨਦਾ। ਉਹ ਕਹਿੰਦਾ ਹੈ ਕਿ ਮੇਰਾ ਪਿਤਾ ਸਮੁੰਦਰ ਨਹੀਂ ਬਣਾ ਸਕਦਾ, ਪਹਾੜ ਨਹੀਂ ਬਣਾ ਸਕਦਾ, ਧਰਤੀ ਦੇ ਅੰਦਰ ਭੁਚਾਲ ਨਹੀਂ ਲਿਆ ਸਕਦਾ, ਇਹ ਹਵਾ ਨਹੀਂ ਚਲਾ ਸਕਦਾ, ਐਵੇਂ ਤੁਸੀਂ ਕਹੀ ਜਾਂਦੇ ਹੋ ਇਹ ਪਰਮੇਸ਼ਰ ਹੈ, ਪਰਮੇਸ਼ਰ ਤਾਂ ਜ਼ਰੇ ਜ਼ਰੇ ਦੇ ਅੰਦਰ ਹੈ। ਹਰਨਾਖਸ਼ ਦੇ ਬੰਦੇ ਕਹਿਣ ਲੱਗੇ, ਮਹਾਰਾਜ! ਹੁਣ ਤਾਂ ਗੱਲ ਏਥੇ ਤੱਕ ਪਹੁੰਚ ਗਈ ਕਿ ਜਿੰਨੇ ਬੱਚੇ

ਹਨ ਉਹ ਵੀ ਸਾਰੇ ਦੇ ਸਾਰੇ ਏਸ ਰਸਤੇ ਤੇ ਪੈ ਗਏ ਹਨ।

***ਰਾਜੇ ਪਾਸ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ॥***
***ਭਾਈ ਗੁਰਦਾਸ ਜੀ ਦੀ ਵਾਰ 10/2***

ਰਾਜੇ ਪਾਸ ਜਾ ਕੇ ਸ਼ਕਾਇਤ ਕਰ ਦਿੱਤੀ।ਰਾਜੇ ਨੇ ਲੜਾਈ ਸ਼ੁਰੂ ਕਰ ਲਈ। ਕਹਿਣ ਲੱਗਾ ਜੇ ਏਸ ਤਰ੍ਹਾਂ ਇਹ ਕਾਬੂ ਨਹੀਂ ਆਉਂਦਾ, ਇਸ ਨੂੰ ਥੋੜ੍ਹਾ ਡਰ ਦਿੱਤਾ ਜਾਵੇ। ਬੱਚਾ ਤਾੜਿਆ ਹੋਇਆ ਕਾਬੂ ਆਉਂਦਾ ਹੁੰਦਾ ਹੈ। ਰਾਜੇ ਨੇ ਪ੍ਰਹਿਲਾਦ ਨੂੰ ਬੁਲਾਇਆ ਤੇ ਕਿਹਾ ਕਿ ਤੂੰ ਮੇਰੇ ਹੁਕਮ ਦੀ ਅਦੂਲੀ ਕਰ ਰਿਹਾ ਹੈਂ। ਤੂੰ ਆਪ ਹੀ ਘਰ ਵਿਚ ਬਾਗੀ ਹੋਇਆ ਫਿਰਦਾ ਹੈਂ। ਛੋਟੀਆਂ ਛੋਟੀਆਂ ਸਜ਼ਾਵਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। ਹਨ੍ਹੇਰੀ ਕੋਠੜੀ ਵਿਚ ਬੰਦ ਕਰ ਦਿੱਤਾ ਤਾਂ ਕਿ ਡਰ ਨਾਲ ਪ੍ਰਮੇਸ਼ਰ ਦਾ ਨਾਮ ਲੈਣਾ ਛੱਡ ਦੇਵੇ। ਭੌਰੇ ਵਿਚ ਇਕੱਲਾ ਰੱਖਣ ਦੀ ਸਜ਼ਾ ਦੇ ਦਿੱਤੀ। ਉਸਨੂੰ ਇਕੱਲਾ ਰਹਿਣਾ ਕੀ ਔਖਾ ਸੀ, ਉਸ ਨਾਲ ਤਾਂ ਸਾਰਾ ਬ੍ਰਹਿਮੰਡ ਹੈ।

***ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥ ਪੰਨਾ - 695***

ਅੰਦਰ ਸਾਰਾ ਬ੍ਰਹਿਮੰਡ ਵਸ ਰਿਹਾ ਹੈ। ਤੇਤੀ ਕਰੋੜ ਦੇਵਤਾ ਉਸਦੇ ਅੰਦਰ ਵਸ ਰਹੇ ਹਨ। ਜਿੰਨੇ ਵੀ ਪੀਰ ਪੈਗੰਬਰ ਆਏ, ਸਭ ਉਸਦੇ ਅੰਦਰ ਵਸ ਰਹੇ ਹਨ ਕਿਉਂਕਿ ਪੰਜੇ ਖੰਡ ਅੰਦਰ ਹੀ ਹਨ - ਧਰਮ ਖੰਡ, ਸਰਮ ਖੰਡ, ਗਿਆਨ ਖੰਡ, ਕਰਮ ਖੰਡ, ਸਚਖੰਡ। ਸਚਖੰਡ ਵਿਚ ਕੀ ਹੁੰਦਾ ਹੈ -

***ਸਚ ਖੰਡਿ ਵਸੈ ਨਿਰੰਕਾਰੁ॥***
***ਕਰਿ ਕਰਿ ਵੇਖੈ ਨਦਰਿ ਨਿਹਾਲ॥ ਪੰਨਾ - 8***

ਜਿਹੜਾ ਰਹਿੰਦਾ ਹੀ ਨਿਰੰਕਾਰ ਦੇ ਖੰਡ ਵਿਚ ਹੈ, ਉਹ ਇਕੱਲਾ ਕਿਸ ਤਰ੍ਹਾਂ ਹੋ ਸਕਦਾ ਹੈ। ਉਹ ਇਕੱਲਾ ਹੋ ਕੇ ਸਗੋਂ ਖੁਸ਼ ਹੋ ਗਿਆ ਕਿ ਵਾਹਿਗੁਰੂ ਦੀ ਬੰਦਗੀ ਕਰਾਂਗੇ। ਡਰਿਆ ਬਿਲਕੁਲ ਨਹੀਂ। ਫਿਰ ਉਸਨੂੰ ਸੱਪਾਂ ਵਾਲੀ ਕੋਠੜੀ ਵਿਚ ਬੰਦ ਕਰ ਦਿੱਤਾ। ਸੱਪ ਉਸਨੂੰ ਨਜ਼ਰ ਆਉਂਦਾ ਹੈ ਜਿਸਦੇ ਅੰਦਰ ਦ੍ਵੈਤ ਹੁੰਦੀ ਹੈ। ਜਿਹੜਾ ਅਦ੍ਵੈਤ ਸਿਧਾਂਤ ਵਿਚ ਜੀਉਂਦਾ ਹੈ ਕਿ ਇਹ ਸਾਰਾ ਸੰਸਾਰ ਹੀ ਵਾਹਿਗੁਰੂ ਹੈ, ਉਸ ਨੂੰ ਸੱਪ ਤਾਂ ਨਜ਼ਰ ਹੀ ਨਹੀਂ ਆਉਂਦਾ। ਉਸ ਨੂੰ ਪਰਮੇਸ਼ਰ ਹੀ ਨਜ਼ਰ ਆਉਂਦਾ ਹੈ। ਇਕੋ ਹੀ ਨਜ਼ਰ ਆਉਂਦਾ ਹੈ।

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥***
***ਪੰਨਾ - 407***

ਪ੍ਰਹਿਲਾਦ ਨੂੰ ਫੇਰ ਬਾਹਰ ਬੁਲਾ ਲਿਆ। ਆਪਣੀ ਰਾਣੀ ਨੂੰ ਕਿਹਾ ਕਿ ਤੂੰ ਇਸਨੂੰ ਸਮਝਾ। ਮਾਂ ਨੇ ਪ੍ਰਹਿਲਾਦ ਨੂੰ ਗੋਦੀ ਵਿਚ ਬਿਠਾ ਲਿਆ। ਮੱਥਾ ਚੁੰਮਿਆ, ਬੜਾ ਪਿਆਰ ਕੀਤਾ ਪਖੰਡ ਦਾ। ਪਾਖੰਡ ਦਾ ਏਸ ਵਾਸਤੇ ਕਿਉਂਕਿ ਅੰਦਰੋਂ ਗੱਲ ਹੋਰ ਸੀ, ਉਤੋਂ ਪਿਆਰ ਹੋਰ ਸੀ। ਸੋ ਜਿਹਨਾਂ ਦੇ ਮਨ ਵਿਚ ਹੋਰ ਹੋਵੇ-

***ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥***
***ਪੰਨਾ - 488***

ਉਹ ਕੱਚੇ ਹੋਇਆ ਕਰਦੇ ਹਨ। ਸੋ ਉਹਨਾਂ ਦਾ ਪਿਆਰ ਵੀ ਕੱਚਾ ਹੁੰਦਾ ਹੈ। ਕੀ ਕਹਿੰਦੀ ਹੈ ਮਾਂ? ਮਾਂ ਕਹਿਣ ਲੱਗੀ, ਦੇਖ ਪੁੱਤਰ ਤੂੰ ਕਿਉਂ ਬਿਪਤਾ ਵਿਚ ਪੈਂਦਾ ਹੈਂ? ਤੇਰਾ ਪਿਤਾ ਬੜਾ ਜ਼ਿੱਦੀ ਹੈ, ਮੈਨੂੰ ਪਤਾ ਹੈ। ਤੂੰ ਆਪ ਵੀ ਵਿਗੜ ਗਿਆ ਤੇ ਬਾਕੀ ਸਾਰੇ ਬੱਚੇ ਵੀ ਵਿਗਾੜ ਦਿੱਤੇ। ਤੂੰ ਮੇਰੀ ਗੱਲ ਮੰਨ ਲੈ ਤੇ ਪਰਮੇਸ਼ਰ ਦਾ ਨਾਂ ਜਪਣਾ ਛੱਡ ਦੇ -

***ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ॥***
***ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ॥***
***ਪੰਨਾ - 1133***

ਤੂੰ ਕਿਉਂ ਆਪਣੇ ਜੀਅ ਨੂੰ ਦੁਖੀ ਕਰ ਰਿਹਾ ਹੈਂ? ਐਨੀ ਹੀ ਗੱਲ ਹੈ -

***ਤੂ ਰਾਮ ਕਹਨ ਕੀ ਛੋਡੁ ਬਾਨਿ॥***
***ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ॥ ਪੰਨਾ - 1194***

***ਧਾਰਨਾ - ਛਡਦੇ ਤੂੰ ਬਾਣਿ ਨੂੰ***
***ਰਾਮ ਦੇ ਆਖਣ ਵਾਲੀ -2, 2.***
***ਰਾਮ ਦੇ ਆਖਣ ਵਾਲੀ -2, 2.***
***ਛਡਦੇ ਤੂੰ ਬਾਣਿ ਨੂੰ ,.............. -2.***

***ਤੂ ਰਾਮ ਕਹਨ ਕੀ ਛੋਡੁ ਬਾਨਿ॥ ਪੰਨਾ - 1194***

ਕੀ ਪਿਆ ਹੈ ਏਸ ਗੱਲ ਵਿਚ? ਰਾਮ ਰਾਮ ਕਰਦੈਂ, ਨਾ ਕਹਿ, ਮੈਂ ਤੈਨੂੰ ਉਸੇ ਵੇਲੇ ਪਿਤਾ ਕੋਲੋਂ ਛੁਡਾ ਦਿਆਂਗੀ। ਉਹ ਕਿਹੜਾ ਤੇਰਾ ਵੈਰੀ ਹੈ? ਤੈਨੂੰ ਪਿਆਰ ਕਰਦਾ ਹੈ, ਨਾ ਕਰ ਇਸ ਤਰ੍ਹਾਂ, ਮੈਂ ਤੈਨੂੰ ਉਸੇ ਵੇਲੇ ਪਿਤਾ ਤੋਂ ਛੁਡਾ ਦਿਆਂਗੀ। ਪਿਤਾ ਤੇਰਾ ਵੈਰੀ ਨਹੀਂ, ਤੈਨੂੰ ਪਿਆਰ ਕਰਦਾ ਹੈ। ਮਾਂ ਬੜੀਆਂ ਮਿੱਠੀਆਂ ਮਿੱਠੀਆਂ ਗੱਲਾਂ ਕਰਦੀ ਹੈ -

***ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ॥ ਪੰਨਾ - 1194***

ਕਹਿਣ ਲੱਗਾ, ਮਾਤਾ! ਮੈਂ ਕੀ ਕਰਾਂ -

***ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ॥***
***ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ॥***
***ਪੰਨਾ - 1133***

ਉਸ ਗੁਰੂ ਨੇ ਮੈਨੂੰ ਬੁਝਾ ਦਿੱਤਾ। ਜੇ ਤੇ ਨਾ ਬੁਝਾਂਦਾ, ਤੇ ਆਤਮ ਤੱਤ ਦੇ ਨਾਲ ਮੇਰੀ ਸੁਰਤੀ ਨਾ ਮਿਲਾਉਂਦਾ ਤੇ ਮੈਨੂੰ ਨਿਹਚਾ ਨਾ ਕਰਾਉਂਦਾ, ਫੇਰ ਤਾਂ ਮੈਂ ਛੱਡ ਦਿੰਦਾ; ਹੁਣ ਮੈਂ ਕਿਸ ਤਰ੍ਹਾਂ ਛੱਡਾਂ? ਮੈਂ ਤਾਂ ਅੱਖਾਂ ਦੇ ਨਾਲ ਸਭ ਕੁਝ ਦੇਖ ਲਿਆ, ਹੁਣ ਮੈਨੂੰ ਸਤਾਵੋ ਨਾ -

***ਮੋ ਕਉ ਕਹਾ ਸਤਾਵਹੁ ਬਾਰ ਬਾਰ॥***
***ਪ੍ਰਭਿ ਜਲ ਥਲ ਗਿਰਿ ਕੀਏ ਪਹਾਰ॥***
***ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥***
***ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ॥***
***ਪੰਨਾ - 1194***

ਜਿਹੜਾ ਕੁਝ ਤੁਸੀਂ ਕਰਨਾ ਹੈ ਕਰ ਲਓ ਪਰ ਮੈਨੂੰ ਸਤਾਵੋ ਨਾ। ਜਿਸ ਨੇ ਜਲ ਥਲ, ਸਾਰੇ ਬ੍ਰਹਿਮੰਡ ਬਣਾਏ ਹਨ, ਓਹਦੇ ਕੋਲੋਂ ਮੈਨੂੰ ਦੂਰ ਕਰਦੇ ਹੋ? ਮਾਤਾ!

***ਇਕੁ ਰਾਮੁ ਨ ਛੋਡਉ ਗੁਰਹਿ ਗਾਰਿ॥ ਪੰਨਾ - 1194***

ਤੈਨੂੰ ਗੁਰੂ ਗਾਲ ਲਗੇਗੀ।

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328***

ਜਿਹੜੀ ਕੁਲ ਦੇ ਅੰਦਰ ਕੋਈ ਪਰਮੇਸ਼ਰ ਦਾ ਪਿਆਰਾ ਨਹੀਂ ਆਇਆ ਜਿਸਨੇ ਇਕੀ ਕੁਲਾਂ ਜਾਂ ਇਕ ਸੌ ਇਕ ਕੁਲ ਤਰਾਉਣੀ ਹੈ, ਐਸੀ ਮਾਤਾ ਦਾ ਪੁਤਰਾਂ ਨੂੰ ਜਨਮ ਦੇਣ ਦਾ ਕੀ ਫਾਇਦਾ ਹੈ, ਜੇਕਰ ਕੇਵਲ ਗਵਾਰ ਹੀ ਪੈਦਾ ਕਰ ਦਿੱਤਾ। ਮਹਾਂਪੁਰਸ਼ ਕਹਿੰਦੇ ਹਨ ਕਿ ਮਾਂ ਨੂੰ ਗਾਲ ਲਗੇਗੀ; ਜੇਕਰ ਭਗਤ ਪੁਤਰ ਨਹੀਂ ਸੀ ਪੈਦਾ ਕਰਨਾ ਤਾਂ ਵਿਧਵਾ ਹੀ ਰਹਿੰਦੀ, ਬਾਂਝ ਹੀ ਰਹਿ ਜਾਂਦੀ।

ਜੇਕਰ ਮੈਂ ਨਾਮ ਜਪਦਾ ਹਾਂ ਤਾਂ ਮਾਤਾ! ਤੇਰਾ ਦਰਜਾ ਉਚਾ ਹੁੰਦਾ ਹੈ, ਧੰਨਤਾ ਦੇ ਯੋਗ ਹੁੰਦਾ ਹੈ -

***ਧਾਰਨਾ - ਧੰਨ ਧੰਨ ਨੇ ਜਣੇਦੀਆਂ ਮਾਵਾਂ,***
***ਜਿਨ੍ਹਾਂ ਦੇ ਪੁੱਤਰ ਨਾਮ ਜਪਦੇ -2, 2.***
***ਮੇਰੇ ਪਿਆਰੇ, ਜਿਨ੍ਹਾਂ ਦੇ ਪੁੱਤਰ ਨਾਮ ਜਪਦੇ -2, 2.***
***ਧੰਨ ਧੰਨ ਨੇ ਜਣੇਦੀਆਂ ਮਾਵਾਂ,... -2.***

***ਆਪ ਲੀਏ ਲੜਿ ਲਾਇ ਦਰਿ ਦਰਵੇਸ ਸੇ॥***
***ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥***
***ਪੰਨਾ - 488***

ਮਾਤਾ! ਤੂੰ ਮੈਨੂੰ ਪੁੱਠੀ ਮੱਤ ਦਿੰਦੀ ਹੈਂ, ਜਿਥੇ ਤੈਨੂੰ ਵੀ ਗਾਲ ਲੱਗੇ ਤੇ ਮੈਨੂੰ ਵੀ ਗਾਲ ਲੱਗੇ।

***ਜਿਹ ਨਰ ਰਾਮ ਭਗਤਿ ਨਹਿ ਸਾਧੀ॥***
***ਜਨਮਤ ਕਸ ਨ ਮੁਓ ਅਪਰਾਧੀ॥ ਪੰਨਾ - 328***

ਕੀ ਫਾਇਦਾ ਸੀ -

***ਜਿਨੀ ਐਸਾ ਹਰਿ ਨਾਮੁ ਨ ਚੇਤਿਓ***
***ਸੇ ਕਾਹੇ ਜਗਿ ਆਏ ਰਾਮ ਰਾਜੇ॥***
***ਇਹੁ ਮਾਣਸ ਜਨਮੁ ਦੁਲੰਭੁ ਹੈ***
***ਨਾਮ ਬਿਨਾ ਬਿਰਥਾ ਸਭੁ ਜਾਏ॥***
***ਹੁਣਿ ਵਤੈ ਹਰਿ ਨਾਮੁ ਨ ਬੀਜਿਓ***
***ਅਗੈ ਭੁਖਾ ਕਿਆ ਖਾਏ॥***
***ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥***
***ਪੰਨਾ - 450***

ਸੋ ਮਾਤਾ! ਇਸ ਤਰ੍ਹਾਂ ਮੈਨੂੰ ਵੀ ਨਰਕਾਂ ਵਿਚ ਭੇਜ ਰਹੀ ਹੈਂ, ਆਪ ਵੀ ਗਾਲਾਂ ਲੈ ਰਹੀ ਹੈਂ ਕਿ ਮਾਨਸ ਜਨਮ ਦੇ ਸਰੀਰ ਨੂੰ ਜਿਸ ਮਾਤਾ ਨੇ ਜਨਮ ਦਿੱਤਾ ਹੈ ਕੇਵਲ ਉਸੇ ਸਰੀਰ ਵਿਚ ਹੀ ਨਾਮ ਜਪਿਆ ਜਾ ਸਕਦਾ ਹੈ। ਜਾਨਵਰ ਮਾਤਾ ਕੁੱਤੇ, ਬਿੱਲੇ, ਹਾਥੀ ਆਦਿ ਨੂੰ ਵੀ ਤਾਂ ਜਨਮ ਦਿੰਦੀ ਹੈ, ਜੋ ਬੰਦਗੀ ਨਹੀਂ ਕਰਦਾ।

***ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥***
***ਪੰਨਾ - 1356***

ਉਸਦਾ ਜਨਮ ਧਿਰਕਾਰ ਯੋਗ ਹੈ, ਭ੍ਰਸ਼ਟਿਆ ਹੋਇਆ ਹੈ ਜੋ ਪਰਮੇਸ਼ਰ ਦਾ ਨਾਮ ਨਹੀਂ ਜਪਦਾ। ਉਹ ਮਹਾਂਮੂਰਖ ਹੈ, ਗਧਿਆਂ ਦੇ ਬਰਾਬਰ ਹੈ, ਕੁੱਤਿਆਂ ਦੇ ਬਰਾਬਰ ਹੈ, ਸੂਅਰ ਦੇ ਬਰਾਬਰ, ਕਾਂ ਤੇ ਸੱਪ ਦੇ ਬਰਾਬਰ ਹੈ। ਕਹਿੰਦੇ ਐਸੇ ਪੁਤਰ ਨੂੰ ਤਾਂ ਜਨਮ ਦੇਣ ਦੀ ਥਾਂ -

***ਜਨਨੀ ਜਨੇ ਤਾਂ ਭਗਤ ਜਨ ਕੈ ਦਾਤਾ ਕੈ ਸੂਰੁ॥***
***ਨਹੀ ਤਾਂ ਜਨਨੀ ਬਾਂਝ ਰਹਿ ਕਾਹੇ ਗਵਾਵੈ ਨੂਰ॥***
***ਭਾਈ ਗੁਰਦਾਸ ਜੀ***

ਮਾਤਾ ਐਡੀ ਵੱਡੀ ਗਾਲ ਮੈਂ ਤੈਨੂੰ ਕਿਸ ਤਰ੍ਹਾਂ ਦਿਵਾ ਦੇਵਾਂ।

***ਧਾਰਨਾ - ਨਹੀਂ ਛੋਡੂੰ ਰੇ, ਬਾਬਾ ਰਾਮ ਨਾਮ ਨੂੰ -2, 2.***
***ਬਾਬਾ ਰਾਮ ਨਾਮ ਨੂੰ ਬਾਬਾ ਰਾਮ ਨਾਮ ਨੂੰ -2, 2.***
***ਨਹੀਂ ਛੋਡੂੰ ਰੇ, ਬਾਬਾ ਰਾਮ ਨਾਮ ਨੂੰ,.... -2.***

***ਨਹੀ ਛੋਡਉ ਰੇ ਬਾਬਾ ਰਾਮ ਨਾਮ॥***
***ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮ॥ ਪੰਨਾ - 1194***

ਮੈਂ ਨਹੀਂ ਪੜ੍ਹਾਈ ਕਰਨੀ।

ਸਾਧ ਸੰਗਤ ਜੀ! ਮਹਾਂਪੁਰਸ਼ਾਂ ਨੂੰ ਬਿਲਕੁਲ ਪੜ੍ਹਨ ਦੀ ਲੋੜ ਨਹੀਂ ਹੋਇਆ ਕਰਦੀ ਕਿਉਂਕਿ ਪਰਮੇਸ਼ਰ ਗਿਆਨ ਹੈ; ਜਦੋਂ ਉਹ ਗਿਆਨ ਦੇ ਮੰਡਲ ਵਿਚ ਪਹੁੰਚ ਜਾਂਦੇ ਹਨ, ਉਹਨਾਂ ਨੂੰ ਸਾਰਾ ਗਿਆਨ ਆਪੇ ਹੀ ਆ ਜਾਂਦਾ ਹੈ। ਸਾਰੀ ਵਿਦਿਆ ਆਪੇ ਹੀ ਆ ਜਾਂਦੀ ਹੈ। ਸਭ ਬੋਲੀਆਂ ਆਪੇ ਹੀ ਆ ਜਾਂਦੀਆਂ ਹਨ। ਸਾਡੇ ਸਿਆਣੇ ਬੜਾ ਜ਼ੋਰ ਲਾਉਂਦੇ ਹਨ ਕਿ ਗੁਰੂ ਨਾਨਕ ਸਾਹਿਬ ਫਲਾਣੇ ਸਕੂਲ ਵਿਚ ਪੜ੍ਹੇ। ਬੜਾ ਜ਼ੋਰ ਲਾਉਂਦੇ ਹਨ। ਜੇਕਰ ਪੀ-ਐਚ.ਡੀ. ਵੀ ਹੁੰਦੇ, ਮਹਾਰਾਜ ਕਹਿੰਦੇ, ਇਹ ਕੋਈ ਪੜ੍ਹਾਈ ਹੈ?

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥***
***ਪੰਨਾ - 140***

ਇਹ ਤਾਂ ਮੂਰਖਾਂ ਦੀ ਪੜ੍ਹਾਈ ਹੈ। ਪੜ੍ਹਿਆ ਕੌਣ ਹੈ?

***ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ***
***ਜਿਸੁ ਰਾਮ ਨਾਮੁ ਗਲਿ ਹਾਰੁ॥ ਪੰਨਾ - 938***

ਜਿਸਨੇ ਆਤਮ ਗਿਆਨ ਨੂੰ ਪ੍ਰਾਪਤ ਕਰ ਲਿਆ, ਕੇਵਲ ਉਹ ਹੀ ਪੜ੍ਹਿਆ ਹੋਇਆ ਹੈ। ਬਾਕੀ ਅਨਪੜ੍ਹ ਹੀ ਹਨ, ਕੇਵਲ ਅਨਪੜ੍ਹ ਨਹੀਂ, ਨਾਲ ਮੂਰਖ ਵੀ ਹਨ। ਸਾਰਾ ਹੀ ਜੋਰ ਲਾਈ ਜਾਂਦੇ ਹਨ। ਜੇ ਤੁਸੀਂ ਕਹਿ ਦਿਓਗੇ ਕਿ ਗੁਰੂ ਨਾਨਕ ਸਾਹਿਬ ਨੇ ਪੀ-ਐਚ.ਡੀ. ਕਰ ਲਈ ਹੈ ਤਾਂ ਕੋਈ ਵੱਡੀ ਗੱਲ ਕਰ ਲਓਗੇ? ਉਹ ਤਾਂ ਇਕ ਸਫੀਅਰ ਹੁੰਦਾ ਹੈ, ਜਿਥੇ ਜਾ ਕੇ ਆਪੇ ਹੀ ਸਭ ਵਿਦਿਆ ਆ ਜਾਂਦੀ ਹੈ। ਗੁਰੂ ਅਮਰਦਾਸ ਜੀ ਬਹੱਤਰ ਸਾਲ ਦੀ ਉਮਰ ਵਿਚ ਸੇਵਾ ਵਿਚ ਆਏ, ਉਹਨਾਂ ਨੇ ਕਿਹੜੀ ਯੂਨੀਵਰਸਿਟੀ ਵਿਚ ਜਾ ਕੇ ਵਿਦਿਆ ਪ੍ਰਾਪਤ ਕੀਤੀ। ਉਹਨਾਂ ਨੂੰ ਕਿਹੋ ਜਿਹੀ ਬਾਣੀ ਆ ਰਹੀ ਹੈ, ਕਿਹੋ ਜਿਹਾ ਅਨੁਭਵ ਆ ਰਿਹਾ ਹੈ। ਕਿਥੇ ਜਾ ਕੇ ਰਾਗ ਸਿਖੇ ਸਨ? ਪਰ ਜਿਹੜੇ ਸਿਆਣੇ ਬਣਦੇ ਹਨ ਉਹ ਬੁਧੀ

(ਬਾਕੀ ਪੰਨਾ 50 ਤੇ)

# ਹਿਮਾਲੀਅਨ ਯੋਗੀ ਦਾ ਸੰਗ

(**Walking With Himalayan Master**)

*ਡਾ. ਜਸਟਿਨ ਓਬਰਾਇਨ*

*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਸਾਧਨਾ

**ਪਰਪੱਕਤਾ ਪ੍ਰਾਪਤ ਕਰਨ ਲਈ ਸਾਨੂੰ ਅਧਿਆਤਮਕ ਅਨੁਸਾਸ਼ਨ ਦੀ ਲੋੜ ਹੈ, ਸਾਰੀਆਂ ਸਾਧਨਾ ਸਾਰੇ ਅਧਿਆਤਮਕ ਅਭਿਆਸ ਸਾਧਕ ਨੂੰ ਆਪਣੀ ਅੰਤਰ ਆਤਮਾ ਵਲ ਹੀ ਲੈ ਕੇ ਜਾਂਦੇ ਹਨ, ਆਪਣੇ ਅੰਤਰ ਅਨੁਭਵ ਲਈ ਪਰਪੱਕ ਕਰਦੇ ਹਨ ਇਸ ਤਰ੍ਹਾਂ ਜੀਵਨ ਮਨੋਰਥ ਦੀ ਪ੍ਰਾਪਤੀ ਹੋ ਜਾਂਦੀ ਹੈ।**

**ਅਭਿਆਸ ਲਈ ਅਨੁਸਾਸ਼ਨ ਦੀ ਲੋੜ ਹੈ, ਆਪਣੇ ਆਪ ਨੂੰ ਸਰਲ ਬਣਾਓ, ਨੇਕ ਬਣਾਓ, ਇਹ ਇਕ ਲੰਮਾ ਤੇ ਔਖਾ ਸਫਰ ਹੈ। ਅਨੁਸਾਸ਼ਨ ਸਖਤੀ ਨਾਲ ਲਾਗੂ ਨਹੀਂ ਕਰਨਾ ਚਾਹੀਦਾ, ਅਨੁਸਾਸ਼ਨ ਅੰਦਰੋਂ ਮਨ ਤੋਂ ਆਉਣਾ ਚਾਹੀਦਾ ਹੈ। ਸਾਨੂੰ ਆਪਣੇ ਆਪ ਨੂੰ ਅਨੁਸਾਸ਼ਨ ਵਿਚ ਢਾਲਣਾ ਚਾਹੀਦਾ ਹੈ, ਆਪਣੀ ਭਲਾਈ ਲਈ ਅਨੁਸਾਸ਼ਨ ਆਪ ਹੀ ਲਾਗੂ ਕਰਨਾ ਚਾਹੀਦਾ ਹੈ। ਸਾਨੂੰ ਆਪਣੀ ਵ੍ਰਿਧੀ ਆਪ ਹੀ ਕਰਨੀ ਪੈਣੀ ਹੈ, ਆਪਾ ਚੀਨਣਾ ਪੈਣਾ ਹੈ। ਹਰ ਇਕ ਦੀ ਇਹ ਜ਼ਿੰਮੇਵਾਰੀ ਹੈ ਕਿ ਉਹ ਆਪਾ ਚੀਨੇ ਤੇ ਗਿਆਨ ਦੇ ਰਾਹ ਤੇ ਚੱਲੇ। ਇਹ ਕਦੀ ਨਾ ਸੋਚੋ ਕਿ ਤੁਸੀਂ ਨਹੀਂ ਕਰ ਸਕਦੇ। ਤੁਹਾਡੇ ਅੰਦਰ ਚੰਗਿਆੜੀ ਹੈ, ਤੁਸੀਂ ਸੰਪੂਰਨ ਹੋ, ਤੁਹਾਨੂੰ ਕੇਵਲ ਅਨੁਸਾਸ਼ਨ ਦੀ ਹੀ ਲੋੜ ਹੈ।**

**ਅਨੁਸਾਸ਼ਨ ਤੋਂ ਭਾਵ ਹੈ ਆਪਣੇ ਆਪ ਨੂੰ ਸੰਜਮ ਵਿਚ ਲਿਆਉਣਾ, ਸਹਿਜ ਵਿਚ ਲਿਆਉਣਾ, ਇਹ ਸਹਿਜ ਸੰਜਮ ਤਿੰਨ ਤਰ੍ਹਾਂ ਨਾਲ ਆਪਣੇ ਜੀਵਨ ਵਿਚ ਲਿਆਉਣਾ, ਕਥਨੀ ਕਰਨੀ ਤੇ ਸੋਚ ਵਿਚ ਇਸ ਗੱਲ ਦਾ ਫੈਸਲਾ ਕਰ ਲਵੋ ਕਿ ਅੱਜ ਤੋਂ ਤੁਸੀਂ ਆਪਣੇ ਆਪ ਨੂੰ ਅਨੁਸਾਸ਼ਨ ਵਿਚ ਲਿਆਓਗੇ। ਸਭ ਤੋਂ ਪਹਿਲਾਂ ਤੁਸੀਂ ਆਪਣੇ ਆਪ ਨਾਲ ਵਾਅਦਾ ਕਰੋ, ਸੰਕਲਪ ਕਰੋ, ਦੂਸਰਾ ਪੂਰੀ ਤਰ੍ਹਾਂ ਨਾਲ ਰੋਜ਼ ਅਭਿਆਸ ਕਰੋ, ਜਦੋਂ ਤਕ ਤੁਹਾਡਾ ਜੀਵਨ ਹੈ, ਅਭਿਆਸ ਕਰੋ, ਕੋਈ ਢਿੱਲ ਨਾ ਕਰੋ, ਪੂਰੀ ਦ੍ਰਿੜ੍ਹਤਾ ਨਾਲ ਅਭਿਆਸ ਕਰੋ। ਅਭਿਆਸ ਦਾ ਸਮਾਂ ਤੁਹਾਡਾ ਸਭ ਤੋਂ ਚੰਗਾ ਉਤਮ ਸਮਾਂ ਹੋਣਾ ਚਾਹੀਦਾ ਹੈ। ਇਸ ਨੂੰ ਪੂਰੀ ਮਹੱਤਤਾ ਦੇਣੀ ਜ਼ਰੂਰੀ ਹੈ, ਕੋਈ ਹੋਰ ਕੰਮ ਛੱਡਿਆ ਜਾ ਸਕਦਾ ਹੈ ਪਰ ਅਭਿਆਸ ਨਹੀਂ। ਅਭਿਆਸ ਪੂਰੀ ਭਾਵਨਾ ਨਾਲ, ਪੂਰੇ ਪ੍ਰਭੂ ਪ੍ਰੇਮ ਵਿਚ ਕਰੋ, ਮਨ ਚਿੱਤ ਨੂੰ ਇਕਾਗਰ ਕਰਕੇ ਕਰੋ।**

**ਅਧਿਆਤਮਕ ਅਭਿਆਸ ਲਈ ਹੇਠ ਲਿਖੀਆਂ ਤਿੰਨ ਗੱਲਾਂ ਦਾ ਧਿਆਨ ਰੱਖੋ -**

**1. ਆਪਣੇ ਆਦਰਸ਼ ਨੂੰ ਸਦਾ ਧਿਆਨ ਵਿਚ ਰੱਖੋ।**

**2. ਆਪਣੇ ਸਮੇਂ ਨੂੰ ਲੇਖੇ ਵਿਚ ਲਾਓ।**

**3. ਹਰ ਅਵਸਥਾ ਵਿਚ, ਹਰ ਗੱਲ ਵਿਚ ਪ੍ਰਸੰਨ ਚਿੱਤ ਰਹੋ।**

**ਇਕ ਵਾਰੀ ਜਦੋਂ ਤੁਸੀਂ ਸਤਿ ਨੂੰ ਪ੍ਰਾਪਤ ਕਰਨ ਦਾ ਪ੍ਰਣ ਕਰ ਲੈਂਦੇ ਹੋ, ਕਥਨੀ ਕਰਨੀ ਸੋਚ ਵਿਚ ਪੂਰਨ ਹੋ, ਜਾਂਦੇ ਹੋ, ਤੁਸੀਂ ਆਪਣੇ ਆਦਰਸ਼ ਦੀ ਪ੍ਰਾਪਤੀ ਕਰ ਲੈਂਦੇ ਹੋ, ਸਤਿ ਤੁਹਾਡਾ ਰਹਿਬਰ ਬਣ ਜਾਂਦਾ ਹੈ, ਮਾਰਗ ਦਰਸ਼ਕ ਬਣ ਜਾਂਦਾ ਹੈ ਤੁਸੀਂ ਆਪਣੇ ਆਪ ਹੀ ਠੀਕ ਮਾਰਗ ਤੇ ਚਲੀ ਜਾਂਦੇ ਹੋ, ਕੋਈ ਵੀ ਗਲਤੀ ਫੇਰ ਤੁਸੀਂ ਨਹੀਂ ਕਰਦੇ।**

ਡਾ. ਸਵਾਮੀ ਰਾਮ ਜੀ

ਸਵਾਮੀ ਜੀ ਬਹੁਤ ਹੀ ਅਨੰਦ ਵਿਚ ਆਏ ਤੇ ਬੜੇ ਹੀ ਉਤਸੁਕ ਸੀ। ਇਸੇ ਤਰ੍ਹਾਂ ਉਹ ਸਾਰੀ ਰਾਤ ਸੌਂ ਨਹੀਂ ਸਕੇ, ਮੈਂ ਸੋਚਦਾ ਰਿਹਾ, ਰੱਬ ਕਿਸ ਤਰ੍ਹਾਂ ਦਾ ਹੋਵੇਗਾ। ਰਾਤ ਬੀਤਦੀ ਗਈ ਮੈਂ ਕੀ ਕਰਾਂਗਾ, ਰੱਬ ਕਿਸ ਤਰ੍ਹਾਂ ਦਾ ਹੋਵੇਗਾ ਇਹ ਹੀ ਮੈਂ ਸਾਰੀ ਰਾਤ ਸੋਚਦਾ ਰਿਹਾ। ਬਹੁਤ ਦੇਰ ਤੋਂ ਸੋਚਦਿਆਂ ਅੱਜ ਸਮਾਂ ਆ ਗਿਆ ਸੀ ਕਿ ਰੱਬ ਦੇ ਦਰਸ਼ਨ ਹੋਣੇ ਹਨ।

ਮੈਂ ਨਹਾ ਧੋ ਕੇ ਸਾਫ ਸੁਥਰੇ ਕਪੜੇ ਪਾ ਕੇ ਸਵਾਮੀ ਜੀ ਆਪਣੇ ਗੁਰੂ ਕੋਲ ਆਇਆ। ਗੁਰੁਦੇਵ ਕਹਿਣ ਲੱਗੇ, ਮੈਨੂੰ ਯਾਦ ਨਹੀਂ ਕਿ ਪਹਿਲਾਂ ਕਦੀ ਤੂੰ ਐਡਾ ਸਾਫ ਸੁਥਰਾ ਲੱਗਿਆ ਹੋਵੇਂ, ਤੈਨੂੰ ਪੂਰਾ ਭਰੋਸਾ ਹੈ ਕਿ ਤੂੰ ਰੱਬ ਨੂੰ ਦੇਖਣਾ ਚਾਹੁੰਦਾ ਹੈਂ, ਮੈਂ ਕਿਹਾ ਅਵੱਸ਼ ਹੀ।

ਸਾਰੀ ਰਾਤ ਉਡੀਕਣ ਤੋਂ ਬਾਅਦ ਸਵਾਮੀ ਜੀ ਥੱਕੇ ਪਏ ਸੀ, ਹੋਰ ਉਡੀਕਣ ਦੀ ਹਿੰਮਤ ਉਨ੍ਹਾਂ ਵਿਚ ਨਹੀਂ ਸੀ। ਮੈਂ ਕਿਹਾ, ਤੁਸੀਂ ਮੈਨੂੰ ਵਾਅਦਾ ਕੀਤਾ ਸੀ ਕਿ ਤੁਸੀਂ ਮੈਨੂੰ ਰੱਬ ਦੇ ਦਰਸ਼ਨ ਕਰਾਓਗੇ, ਹੁਣ ਮੈਂ ਆ ਗਿਆ ਹਾਂ, ਕਰਾਓ ਮੈਨੂੰ ਰੱਬ ਦੇ ਦਰਸ਼ਨ।

ਠੀਕ ਹੈ ਮੈਂ ਤੈਨੂੰ ਰੱਬ ਦਿਖਾਉਣ ਦਾ ਵਾਅਦਾ ਕੀਤਾ ਸੀ, ਤੂੰ ਹੁਣ ਮੈਨੂੰ ਦੱਸ ਤੂੰ ਕਿਹੜਾ ਰੱਬ ਦੇਖਣਾ ਚਾਹੁੰਦਾ ਹੈਂ?

ਮੈਂ ਇਹ ਸੁਣ ਕੇ ਐਨਾ ਹੀ ਹੈਰਾਨ ਹੋ ਗਿਆ ਜਿੰਨੇ ਸਵਾਮੀ ਜੀ ਉਦੋਂ ਆਪਣੇ ਗੁਰੂਦੇਵ ਕੋਲੋਂ ਐਸਾ ਸੁਣ ਕੇ ਹੋਏ ਸੀ। ਮੈਂ ਇਹ ਸੁਣ ਕੇ ਜਦੋਂ ਘਰ ਗਿਆ ਮੈਂ ਸੋਚਦਾ ਰਿਹਾ ਕਿਹੜਾ ਰੱਬ? ਮੈਂ ਹੌਲੀ ਹੌਲੀ ਮਹਿਸੂਸ ਕੀਤਾ ਕਿ ਲੋਕੀ ਰੱਬ ਵਿਚ ਵਿਸ਼ਵਾਸ਼ ਰਖਦੇ ਹਨ, ਪ੍ਰਮਾਤਮਾ ਅੱਗੇ ਅਰਦਾਸ ਕਰਦੇ ਹਨ, ਗੁਣ ਗਾਣ ਕਰਦੇ ਹਨ, ਦੁਖ ਵਿਚ ਉਸ ਨੂੰ ਯਾਦ ਕਰਦੇ ਹਨ, ਪਰ ਕਦੀ ਵੀ ਕਿਸੇ ਨੇ ਇਹ ਨਹੀਂ ਕਿਹਾ ਉਹ ਤੁਹਾਨੂੰ ਪ੍ਰਮਾਤਮਾ ਦੇ ਦਰਸ਼ਨ ਕਰਾ ਸਕਦਾ ਹੈ। ਜੇਕਰ ਸਵਾਮੀ ਜੀ ਨੂੰ ਇਹ ਹੀ ਨਹੀਂ ਪਤਾ ਕਿ ਪ੍ਰਮਾਤਮਾ ਕਿਸ ਤਰ੍ਹਾਂ ਦਾ ਹੈ ਦੇਖਣ ਵਿਚ ਕਿਵੇਂ ਹੈ, ਉਹ ਪਹਿਚਾਨ ਕਿਵੇਂ ਕਰਨਗੇ। ਜੇ ਗੁਰੂਦੇਵ ਪ੍ਰਮਾਤਮਾ ਦੇ ਦਰਸ਼ਨ ਕਰਾ ਵੀ ਦੇਣ, ਕੀ ਸਵਾਮੀ ਜੀ ਮੰਨ ਲੈਣਗੇ ਕਿ ਇਹ ਹੀ ਪ੍ਰਮਾਤਮਾ ਹੈ, ਮੈਂ ਇਸ ਬਾਰੇ ਬਹੁਤ ਦੇਰ ਤਕ ਸੋਚਦਾ ਰਿਹਾ।

**ਮਿਡਵੈਸਟ ਜਾਣਾ** – ਕੋਲੋਰਾਡੋ ਵਿਚ ਇਕ ਗੋਸ਼ਟੀ ਹੋ ਰਹੀ ਸੀ, ਇਕ ਬੜੀ ਹੀ ਅਜੀਬ ਘਟਨਾ ਵਾਪਰੀ। ਸਵਾਮੀ ਜੀ ਧਿਆਨ ਤੇ ਪ੍ਰਵਚਨ ਕਰ ਰਹੇ ਸਨ, ਕਰਦੇ ਕਰਦੇ ਅਚਾਨਕ ਰੁਕ ਗਏ, ਉਨ੍ਹਾਂ ਨੇ ਗਰਦਨ ਮੋੜੀ ਤੇ ਜ਼ੋਰ ਜ਼ੋਰ ਦੀ ਬੋਲਣ ਲਗ ਪਏ, ਤੁਸੀਂ ਮੇਰੇ ਲਈ ਇਸ ਤਰ੍ਹਾਂ ਕਿਉਂ ਬੋਲ ਰਹੇ ਹੋ? ਇਹ ਗੱਲਾਂ ਮੇਰੇ ਲਈ ਕਿਉਂ ਕਹਿ ਰਹੇ ਹੋ। ਐਨਾ ਕਹਿ ਕੇ ਉਨ੍ਹਾਂ ਨੇ ਪ੍ਰਵਚਨ ਫੇਰ ਸ਼ੁਰੂ ਕਰ ਦਿਤੇ, ਦੇਖਣ ਵਿਚ ਘਬਰਾਏ ਹੋਏ ਸਨ ਪਰ ਉਨ੍ਹਾਂ ਨੇ ਆਪਣੇ ਪ੍ਰਵਚਨ ਜਾਰੀ ਰੱਖੇ।

ਸਰੋਤੇ ਇਹ ਨਹੀਂ ਜਾਣਦੇ ਸੀ ਕਿ ਸਵਾਮੀ ਜੀ ਇਥੇ ਜਦੋਂ ਪ੍ਰਵਚਨ ਕਰ ਰਹੇ ਸੀ ਤੇ ਇਕ ਅਧਿਆਤਮਕ ਸਾਧਣੀ ਦੂਰ ਕਿਤੇ ਸਵਾਮੀ ਜੀ ਦੇ ਵਿਰੁੱਧ ਬਹੁਤ ਕੁਝ ਬੋਲ ਰਹੀ ਸੀ ਤੇ ਆਪਣੇ ਸਰੋਤਿਆਂ ਨੂੰ ਸਵਾਮੀ ਜੀ ਕੋਲ ਜਾਣ ਤੋਂ ਮਨ੍ਹਾਂ ਕਰ ਰਹੀ ਸੀ ਤੇ ਕਹਿ ਰਹੀ ਸੀ ਕਿ ਪੂਰਬ ਤੋਂ ਆਏ ਉਸ ਝੂਠੇ ਫਕੀਰ ਕੋਲ ਜਾਣ ਦੀ ਕੋਈ ਲੋੜ ਨਹੀਂ। ਜਦੋਂ ਉਹ ਬੀਬੀ ਆਪਣੇ ਪਤੀ ਨਾਲ ਘਰ ਵਾਪਸ ਆਈ ਤੇ ਉਹ ਘਰ ਦੇ ਅੰਦਰ ਹੀ ਨਾ ਵੜ ਸਕਣ, ਘਰ ਦੇ ਅੰਦਰ ਐਨੀ ਬਦਬੂ, ਸਾਰਾ ਘਰ ਦੇਖਿਆ, ਹੈਲਥ ਡਿਪਾਰਟਮੈਂਟ ਨੂੰ ਵੀ ਬੁਲਾਇਆ ਕੁਝ ਨਾ ਬਣਿਆ। ਉਨ੍ਹਾਂ ਨੂੰ ਰਾਤ ਹੋਟਲ ਵਿਚ ਕੱਟਣੀ ਪਈ। ਦੂਸਰੇ ਦਿਨ ਫੇਰ ਉਹ ਹੀ ਹਾਲ ਸੀ। ਬਹੁਤ ਲੋਕ ਆਏ ਪਰ ਕਿਸੇ ਨੂੰ ਵੀ ਬਦਬੂ ਦਾ ਪਤਾ ਨਾ ਲਗ ਸਕਿਆ। ਦੋ ਦਿਨ ਬਾਅਦ ਬੀਬੀ ਨੂੰ ਵਿਚਾਰ ਆਇਆ ਕਿ ਜੋ ਕੁਝ ਵੀ ਸਵਾਮੀ ਜੀ ਬਾਰੇ ਕਿਹਾ ਹੈ ਉਹ ਹੀ ਕਾਰਣ ਹੋ ਸਕਦਾ ਹੈ, ਬੀਬੀ ਤੇ ਉਸ ਦੇ ਪਤੀ ਨੇ ਸਵਾਮੀ ਜੀ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਉਨ੍ਹਾਂ ਪਾਸੋਂ ਖਿਮਾ ਮੰਗੀ, ਜਦੋਂ ਹੀ ਸਵਾਮੀ ਜੀ ਨਾਲ ਇਹ ਗੱਲਬਾਤ ਹੋਈ ਉਹ ਬਦਬੂ ਘਰ ਤੋਂ ਜਾਂਦੀ ਰਹੀ।

ਸਵਾਮੀ ਜੀ ਨੇ ਕੇਵਲ ਇਤਨਾ ਹੀ ਕਿਹਾ, ਮੇਰੇ ਕੋਲ ਤਾਂ ਦੇਵ ਹਨ ਜੋ ਮੇਰੀ ਰੱਖਿਆ ਕਰਦੇ ਹਨ, ਕਿਸ ਕਿਸ ਤਰ੍ਹਾਂ ਕਰਦੇ ਹਨ, ਮੈਂ ਨਹੀਂ ਕਹਿ ਸਕਦਾ।

ਉਸੇ ਹਫਤੇ ਦੇ ਅੰਤ ਵਿਚ ਸਵਾਮੀ ਜੀ ਕੋਲੋਰੈਡੋ ਵਿਚ ਇਕ ਪ੍ਰਸਿੱਧ ਵਪਾਰੀ ਨੂੰ ਮਿਲੇ ਜਿਹੜਾ ਉਨ੍ਹਾਂ ਦਾ ਸ਼ਿਸ਼ ਬਣ ਗਿਆ ਉਸ ਦਾ ਨਾਂ ਸੀ ਹਾਵਰਡਜੂਡ ਉਸ ਨੇ ਫੇਰ ਸਵਾਮੀ ਜੀ ਨੂੰ ਮਿਨੀਪੋਲੀਸ ਵਿਚ ਬੁਲਾਇਆ। ਸਵਾਮੀ ਜੀ ਗਏ ਤੇ ਉਥੇ ਦੇ ਪਹਿਲੇ ਪਹਿਲ ਜੋ ਸ਼ਿਸ਼ ਹੋਏ ਉਹ ਸਨ ਚਾਰਲਸ ਬੇਟਸ, ਬਹੁਤ ਅੱਛੇ ਚਿਤ੍ਰਕਾਰ, ਉਸ਼ਰ ਬੁੱਧ ਆਰਿਆ ਜੋ ਸੰਸਕ੍ਰਿਤ ਦੇ ਇਕ ਪ੍ਰੋਫੈਸਰ ਮਿਨਿਸੋਟਾ ਵਿਸ਼ਵਵਿਦਿਆਲੇ ਵਿਚ ਹਨ, ਫਿਲ ਨੀਓਰਨਬਰਗ ਇਕ ਮਨੋਵਿਗਿਆਨਕ ਜੋ ਆਪਣਾ ਕੰਮ ਕਰਦੇ ਸਨ ਤੇ ਪ੍ਰਕਾਸ਼ ਕੇਸ਼ਵ ਜੋ ਕਿ ਇਕ ਵਿਗਿਆਨਕ ਸਨ। ਇਨ੍ਹਾਂ ਨੂੰ ਸਵਾਮੀ ਜੀ ਨੇ ਮੰਤਰ ਦੀਕਸ਼ਾ ਦਿਤੀ ਤੇ ਬਾਅਦ ਵਿਚ ਇਹ ਆਗਿਆ ਦਿਤੀ ਕਿ ਇਹ ਹਿਮਾਲੀਆ ਦੀ ਪਰੰਪਰਾ ਅਨੁਸਾਰ ਦੀਕਸ਼ਾ ਦੇ ਸਕਦੇ ਹਨ। ਸਵਾਮੀ ਜੀ ਨੇ ਇਹ ਦੱਸਿਆ ਕਿ ਇਕ ਵਿਅਕਤੀ ਇਕੱਲਾ ਇਤਨਾ ਮਹੱਤਵ ਨਹੀਂ ਰਖਦਾ। ਇਸ ਦੀ ਪਰੰਪਰਾ ਦਾ ਹੀ ਪ੍ਰਤਾਪ ਹੁੰਦਾ ਹੈ ਜਿਹੜੀ ਮੰਤਰ ਨੂੰ ਸ਼ਕਤੀ ਦਿੰਦੀ ਹੈ। ਸਵਾਮੀ ਜੀ ਨੇ ਡਾ. ਬੇਟਸ ਤੇ ਡਾ. ਆਰੀਆ ਨੂੰ ਧਿਆਨ ਕੇਂਦਰ ਖੋਲ੍ਹਣ ਲਈ ਕਿਹਾ ਤੇ ਇਸ ਪਰੰਪਰਾ ਨੂੰ ਅੱਗੇ ਲੈ ਜਾਣ ਲਈ ਕਿਹਾ।

ਮੈਂ ਤੇ ਚਾਰਲਸ ਸ਼ਿਕਾਗੋ ਮਿਲੇ। ਉਸ ਨੇ ਮੈਨੂੰ ਸਵਾਮੀ ਜੀ ਨਾਲ ਮੁਲਾਕਾਤ ਬਾਰੇ ਦੱਸਿਆ।

ਮੈਂ ਸਵਾਮੀ ਜੀ ਨੂੰ ਟਵਿਨਸਿਟੀ ਵਿਚ 1969 ਵਿਚ ਮਿਲਿਆ, ਇਹ ਗੱਲ ਮੈਨੂੰ ਚਾਰਲਸ ਨੇ ਦੱਸੀ, ਮੈਂ ਮਿਨੀਪੁਲੀਸ ਵਿਚ ਦਸਤਕਾਰੀ ਦੀ ਸੰਸਥਾ ਵਿਚ ਕੰਮ ਕਰਦਾ ਸੀ। ਉਸ ਨੂੰ ਸਵਾਮੀ ਜੀ ਦੇ ਪ੍ਰਵਚਨਾਂ ਦਾ ਪਤਾ ਟੈਲੀਵੀਜ਼ਨ ਦੀ ਉਨ੍ਹਾਂ ਦੀ ਇੰਟਰਵਿਊ ਤੋਂ ਲੱਗਾ ਸੀ, ਉਹ ਕਹਿਣ ਲੱਗਾ ਮੈਨੂੰ ਯੋਗਾ ਦੇ ਬਾਰੇ ਕੁਝ ਵੀ ਪਤਾ ਨਹੀਂ। ਮੈਂ ਤਾਂ ਯੋਗੀਆਂ ਬਾਰੇ ਇਕ ਮਜ਼ਾਕ ਹੀ ਸਮਝਦਾ ਹਾਂ, ਭਾਵੇਂ ਮੈਂ ਸਵਾਮੀ ਜੀ ਬਾਰੇ ਉਨ੍ਹਾਂ ਦੇ ਵਿਗਿਆਨਕ ਪ੍ਰਯੋਗਾਂ ਬਾਰੇ ਸੁਣ ਚੁੱਕਾ ਹਾਂ। ਉਨ੍ਹਾਂ ਨੂੰ ਮਿਲਣ ਤੋਂ ਬਾਅਦ ਉਨ੍ਹਾਂ ਨੇ ਕਿਹਾ ਕਿ ਜਦੋਂ ਵੀ ਉਹ ਮਿਨੀਪੁਲਿਸ ਆਉਣ, ਮੈਂ ਉਨ੍ਹਾਂ ਦੇ ਸਕੱਤਰ ਦਾ ਕੰਮ ਕਰਾਂ।

ਉਦੋਂ ਤਕ ਮੈਂ ਮਜ਼ਹਬ ਦੇ ਅਧਿਆਤਮਵਾਦ ਦੇ ਪਾਖੰਡ ਦਾ ਸੁਆਦ ਲੈ ਚੁੱਕਾ ਸੀ, ਇਨ੍ਹਾਂ ਵਿਚ ਕਿਸੇ ਪ੍ਰਕਾਰ ਦਾ ਕੋਈ ਹਿੱਸਾ ਨਹੀਂ ਸੀ ਲੈਣਾ ਚਾਹੁੰਦਾ ਪਰ ਜਿਵੇਂ ਜਿਵੇਂ ਮੈਂ ਸਵਾਮੀ ਜੀ ਨੂੰ ਸੁਣਦਾ ਗਿਆ ਉਨ੍ਹਾਂ ਨੂੰ ਧਿਆਨ ਨਾਲ ਦੇਖਦਾ ਗਿਆ, ਮੈਂ ਝਿਜਕ ਕੇ ਮਹਿਸੂਸ ਕੀਤਾ ਕਿ ਇਹ ਦੂਸਰਿਆਂ ਨਾਲੋਂ ਵਖਰੇ ਹਨ, ਹੱਟ ਕੇ ਹਨ। ਮੈਂ ਉਨ੍ਹਾਂ ਨੂੰ ਕਿਹਾ, ਮੈਂ ਤੁਹਾਨੂੰ ਬਿਲਕੁਲ ਵੀ ਪਸੰਦ ਨਹੀਂ ਕਰਦਾ। ਸਵਾਮੀ ਜੀ ਕਹਿਣ ਲੱਗੇ ਪਰ ਤੂੰ ਸੱਚ ਬੋਲਦਾ ਹੈਂ।

ਇਕ ਦਿਨ ਸਵਾਮੀ ਜੀ ਕਹਿਣ ਲੱਗੇ, ਛੇਤੀ ਹੀ ਇਕ ਸੰਸਕ੍ਰਿਤ ਦੇ ਪ੍ਰੋਫੈਸਰ ਮਿਲਣਗੇ ਤੇ ਉਨ੍ਹਾਂ ਦੇ ਸ਼ਿਸ਼ ਬਣ ਜਾਣਗੇ। ਥੋੜ੍ਹੀ ਦੇਰ ਬਾਅਦ ਮੈਂ ਦੇਖਿਆ ਪ੍ਰੋਫੈਸਰ ਆਰੀਆ ਸਵਾਮੀ ਜੀ ਦਾ ਪਰੀਚਾ ਦੇ ਰਹੇ ਸਨ, ਪ੍ਰਵਚਨ ਸ਼ੁਰੂ ਹੋਣ ਤੋਂ ਪਹਿਲਾਂ।

ਜਿਵੇਂ ਜਿਵੇਂ ਸਮਾਂ ਬੀਤਦਾ ਗਿਆ, ਭਾਵੇਂ ਮੇਰੇ ਸ਼ੰਸੇ ਮੇਰੇ ਅੰਦਰ ਸੀ ਫੇਰ ਵੀ, ਸਵਾਮੀ ਜੀ ਮੈਨੂੰ ਇਹ ਦਸਦੇ ਰਹੇ ਕਿ ਮਨੁੱਖ ਦੇ ਅੰਦਰ ਖਜ਼ਾਨਾ ਦਬਿਆ ਪਿਆ ਹੈ ਤੇ ਮੈਂ ਇਹ ਸੁਣ ਕੇ ਉਤੇਜਿਤ ਹੁੰਦਾ ਰਿਹਾ ਕਿ ਇਹ ਹੋ ਸਕਦਾ ਹੈ। ਉਨ੍ਹਾਂ ਨੇ ਮੈਨੂੰ ਪੁਛਿਆ ਮੈਂ ਕੀ ਬਣਨਾ ਚਾਹੁੰਦਾ ਹੈਂ ਇਕ ਪਾਦਰੀ, ਇਕ ਪੰਡਤ ਕਿ ਇਕ ਯੋਗੀ। ਮੈਂ ਜਵਾਬ ਦਿਤਾ, ਮੈਂ ਤਾਂ ਤੁਹਾਡੀ ਤਰ੍ਹਾਂ ਹੀ ਬਣਨਾ ਚਾਹੁੰਦਾ ਹਾਂ।

ਉਹ ਜ਼ੋਰ ਦੀ ਹੱਸੇ ਤੇ ਕਹਿਣ ਲੱਗੇ, ਇਸ ਤਰ੍ਹਾਂ ਹੀ ਹੋਵੇਗਾ। ਉਹ ਕਹਿਣ ਲੱਗੇ ਤੂੰ ਯੋਗੀ ਬਣੇਗਾ ਤੇ ਯੋਗ ਪੜ੍ਹਾਏਂਗਾ ਵੀ, ਤੂੰ ਬਹੁਤ ਹੀ ਸਮਰੱਥ ਅਧਿਆਪਕ ਹੈਂ। ਇਹ ਮੈਂ ਸਭ ਨੂੰ ਦਸਾਂਗਾ, ਮੈਂ ਚਾਹਵਾਂਗਾ ਵੀ ਕਿ ਤੂੰ ਇਕ ਸਮਰੱਥ ਅਧਿਆਪਕ ਗੁਰੂ ਬਣੇ ਵੀ। ਚਾਰ ਸਾਲ ਦੇ ਬਾਅਦ ਇਹ ਸਭ ਕੁਝ ਸੱਚ ਹੋ ਕੇ ਸਾਮ੍ਹਣੇ ਪ੍ਰਤੱਖ ਹੋ ਗਿਆ ਸੀ ਜਦੋਂ ਉਨ੍ਹਾਂ ਨੇ ਕਾਨ੍ਹਪੁਰ ਦੀ ਸਟੇਜ ਉਤੇ ਮੇਰਾ ਪਰੀਚਾ ਇਸ ਤਰ੍ਹਾਂ ਹੀ ਦਿਤਾ ਜਿਸ ਤਰ੍ਹਾਂ ਉਹ ਕਹਿ ਰਹੇ ਸਨ।

ਮੈਂ ਉਨ੍ਹਾਂ ਦੀਆਂ ਸਾਰੀਆਂ ਸਿਖਿਆਵਾਂ ਬਹੁਤ ਚੰਗੀ ਤਰ੍ਹਾਂ ਗ੍ਰਹਿਣ ਕੀਤੀਆਂ, ਮੈਂ ਹੱਠ ਯੋਗ ਤੇ ਰਾਜ ਯੋਗ ਦੇ ਇਮਤਿਹਾਨ ਪਾਸ ਕਰਕੇ ਸਰਟੀਫਿਕੇਟ ਲੈ ਲਏ, ਮੈਂ ਯੋਗ ਕਿਰਿਆ ਜਿਹੜੀਆਂ ਸਵਾਮੀ ਜੀ ਕਰਦੇ ਸੀ ਉਹ ਵੀ ਰੋਜ਼ ਕਰਨ ਲਗ ਪਿਆ, ਦੋ ਸਾਲ ਤੋਂ ਬਾਅਦ ਮੇਰਾ ਦਮਾ ਬਿਲਕੁਲ ਜਾਂਦਾ ਰਿਹਾ, ਮੈਂ ਫੈਸਲਾ ਕੀਤਾ ਮੈਂ ਸਾਰੀ ਜ਼ਿੰਦਗੀ ਹੀ ਯੋਗ ਅਭਿਆਸ ਕਰਦਾ ਰਹਾਂਗਾ।

1971 ਵਿਚ ਸਵਾਮੀ ਜੀ ਜਦੋਂ ਸ਼ਿਕਾਗੋ ਆਪਣੀ ਟੀਮ ਲੈ ਕੇ ਗਏ ਮੈਂ ਵੀ ਗਿਆ। ਉਥੇ ਸਵਾਮੀ ਜੀ ਨੇ ਡਾ. ਆਰੀਆ ਜਿਹੜੇ ਕਿ ਇਕ ਪਰੰਪਰਾਇਕ ਹਿੰਦੂ ਹਨ ਉਨ੍ਹਾਂ ਨੂੰ ਕਹਿ ਕੇ ਮੇਰੇ ਲਈ ਇਕ ਰਸਮ ਅਦਾ ਕੀਤੀ। ਉਹ ਇਕ ਉਚ ਕੋਟੀ ਦੇ ਵਿਦਵਾਨ ਪੰਡਤ ਵੀ ਹਨ। ਉਨ੍ਹਾਂ ਨੇ ਮੈਨੂੰ ਹਿਮਾਲੀਆ ਦੀ ਪਰੰਪਰਾ ਵਿਚ ਇਕ ਪੰਡਤ ਬਣਾ ਕੇ ਮੇਰੇ ਨਾਮ ਅਚਲਾ ਰੱਖਿਆ, ਅਚਲਾ ਤੋਂ ਭਾਵ ਹੈ ਪਹਾੜ ਦਾ ਰਹਿਣ ਵਾਲਾ ਸਵਾਮੀ ਜੀ ਨੇ ਨਾਲ ਯੋਗੀ ਵੀ ਲਗਾਇਆ।

ਯੋਗੀ ਅਚਲਾ ਦੀ ਟਵਿਨ ਸਿਟੀਜ਼ ਸੋਸਾਇਟੀ ਤੇ ਡਾ. ਆਰੀਆ ਦੇ ਧਿਆਨ ਮੰਦਰ ਵਿਚ ਸੈਂਕੜਿਆਂ ਦੀ ਗਿਣਤੀ ਵਿਚ ਸਰੋਤੇ ਆਉਂਦੇ ਰਹੇ ਤੇ ਯੋਗਾ ਸਿਖਦੇ ਰਹੇ।

ਸਵਾਮੀ ਜੀ ਦੇ ਮਿਨੀਪੋਲੀਸ ਵਿਚ ਕੀਤੇ ਗਏ ਤਜਰਬੇ ਤੋਂ ਬਾਅਦ ਵਿਗਿਆਨਕਾਂ ਦਾ ਇਕ ਟੋਲਾ ਸਵਾਮੀ ਜੀ ਨੂੰ ਸਮੇਂ ਸਮੇਂ ਸਿਰ ਮਿਲਣ ਲਗ ਪਿਆ ਤਾਂ ਜੋ ਉਹ ਸਵਾਮੀ ਜੀ ਦੇ ਕੰਮ ਦੀ ਮਹੱਤਤਾ ਨੂੰ ਜਾਣ ਲੈਣ। ਡਾਕਟਰਾਂ ਦੇ ਅੱਗੇ ਤੇ ਵਿਗਿਆਨਕਾਂ ਦੇ ਅੱਗੇ ਪ੍ਰੈਕਟੀਕਲ ਕਰਕੇ ਦਿਖਾਣ। ਸਵਾਮੀ ਜੀ ਨਿਊਯਾਰਕ ਸ਼ਹਿਰ ਗਏ, ਬਫਲੋ ਗਏ, ਪਿਟਸ ਬਰਗ ਗਏ, ਡਲਸ, ਹੋਨੋਲੂਲੂ ਤੇ ਸਾਨਫਰਾਂਸਿਸਕੋ ਗਏ ਇਨ੍ਹਾਂ ਸਾਰੀਆਂ ਥਾਵਾਂ ਤੇ ਆਪ ਨੇ ਯੋਗ ਦੇ ਵੱਖ-ਵੱਖ ਪਹਿਲੂਆਂ ਤੇ ਗੱਲਬਾਤ ਕੀਤੀ, ਯੂਰਪ ਦੇ ਲੋਕੀ ਵੀ ਚਾਹੁੰਦੇ ਸਨ ਕਿ ਸਵਾਮੀ ਜੀ ਮੁੜ ਆਉਣ, ਜਿਹੜੇ ਸਰੋਤਿਆਂ ਨੂੰ ਦੀਕਸ਼ਾ ਦਿਤੀ ਗਈ ਸੀ ਉਹ ਬਹੁਤ ਛੇਤੀ ਹੀ ਤਰੱਕੀ ਕਰ ਰਹੇ ਸੀ ਤੇ ਸਵਾਮੀ ਜੀ ਦੀ ਉਡੀਕ ਕਰ ਰਹੇ ਸੀ।

ਸਵਾਮੀ ਜੀ ਨੇ ਆਪਣੇ ਪ੍ਰਯੋਗ ਵਿਗਿਆਨਕਾਂ ਨਾਲ ਜਾਰੀ ਰੱਖੇ, ਇਕ ਵਾਰੀ ਉਨ੍ਹਾਂ ਨੇ ਬੜੀ ਲੰਮੀ ਸ਼ੀਸ਼ੇ ਦੀ ਨਾਲੀ ਰਾਹੀਂ ਜ਼ਹਿਰ ਅੰਦਰ ਕਰ ਲਈ ਤੇ ਇਹ ਕਰਕੇ ਦਿਖਾ ਦਿਤਾ ਕਿ ਮਨ ਸਰੀਰ ਤੋਂ ਕਿਤੇ ਉਪਰ ਹੈ। ਦੋ ਡਾਕਟਰ ਤਾਂ ਉਥੇ ਬੇਹੋਸ਼ ਹੋ ਕੇ ਡਿਗ ਹੀ ਪਏ। ਜਦੋਂ ਦਰਸ਼ਕਾਂ ਨੇ ਪੁਛਿਆ ਜ਼ਹਿਰ ਦਾ ਸਵਾਦ ਕੀ ਸੀ ਉਹ ਕਹਿਣ ਲੱਗੇ, ਉਹ ਕੌੜੀ ਸੀ।

ਆਉਣ ਵਾਲੇ ਮਹੀਨਿਆਂ ਵਿਚ ਸਵਾਮੀ ਜੀ ਆਪਣੀਆਂ ਗਤੀਵਿਧੀਆਂ ਦਾ ਸੈਂਟਰ ਮਿਨਾਪੋਲਿਸ ਵਿਚ ਬਣਾਉਣਾ ਚਾਹੁੰਦੇ ਸਨ। ਕਿਉਂਕਿ ਸਵਾਮੀ ਜੀ ਲੋਕਾਂ ਦੀਆਂ ਭਾਵਨਾਵਾਂ ਲਈ ਬਹੁਤ ਹੀ ਜ਼ਿਆਦਾ ਸੰਵੇਦਨਸ਼ੀਲ ਹਨ, ਉਨ੍ਹਾਂ ਨੇ ਦੇਖਿਆ ਕਿ ਇਕ ਸ਼ਿਸ਼ ਜਿਹੜਾ ਉਥੇ ਹੈ ਉਸਨੂੰ ਇਹ ਡਰ ਪੈ ਗਿਆ ਕਿ ਜੇ ਸਵਾਮੀ ਜੀ ਇਥੇ ਆ ਜਾਣਗੇ ਤਾਂ ਉਸ ਦੇ ਚੇਲੇ ਘੱਟ ਹੋ ਜਾਣਗੇ। ਸਵਾਮੀ ਜੀ ਨੇ ਫੈਸਲਾ ਕੀਤਾ ਕਿ ਉਹ ਆਪਣਾ ਸੈਂਟਰ ਸ਼ਿਕਾਗੋ ਹੀ ਖੋਲ੍ਹਣਗੇ। ਸ਼ਿਕਾਗੋ ਤੇ ਮਿਨਾਪੋਲਿਸ ਉਨ੍ਹਾਂ ਦੇ ਆਣ ਜਾਣ ਲਈ ਲਗਾਤਾਰ ਦੇ ਸਥਾਨ ਬਣ ਗਏ। ਜਿਸ ਜਗ੍ਹਾ ਉਹ ਠਹਿਰਦੇ ਸੀ ਉਨ੍ਹਾਂ ਨੇ ਸਵਾਮੀ ਜੀ ਨੂੰ life tune gold cord ਦੇ ਦਿਤਾ।

ਸ਼ਿਕਾਗੋ ਵਿਚ ਸਵਾਮੀ ਜੀ ਦੇ ਲੈਕਚਰ ਸ਼ੁਆਰਟਸ ਹੀ ਕਰਾਉਂਦਾ ਰਿਹਾ। ਉਹ ਇਕ ਬਹੁਤ ਵੱਡਾ ਪ੍ਰਾਪਰਟੀ ਏਜੰਟ ਸੀ, ਇਹ ਲੈਕਚਰ ਉਹ ਆਪਣੇ ਦਫਤਰ ਵਿਚ ਹੀ ਕਰਾਉਂਦਾ ਸੀ। ਕਦੀ ਕਦੀ ਕੋਈ ਹੋਰ ਵੀ ਆਪਣੀ ਦੁਕਾਨ ਦੇ ਅੱਗੇ ਦਾ ਥਾਂ ਖਾਲੀ ਕਰਕੇ ਉਥੇ ਲੈਕਚਰ ਕਰਾ ਲੈਂਦੇ ਸੀ, ਸਵਾਮੀ ਜੀ ਨੇ ਕਦੇ ਵੀ ਕੋਈ ਸ਼ਿਕਾਇਤ ਨਹੀਂ ਕੀਤੀ। ਜੇਕਰ ਵੀਹ ਸਰੋਤੇ

ਵੀ ਨਹੀਂ ਸੀ ਹੁੰਦੇ ਸਵਾਮੀ ਜੀ ਕਦੀ ਕੁਝ ਨਹੀਂ ਸੀ ਕਹਿੰਦੇ। ਸ਼ਿਕਾਗੋ ਨੂੰ ਇਸ ਗੱਲ ਦਾ ਬਿਲਕੁਲ ਅਹਿਸਾਸ ਨਹੀਂ ਸੀ ਕਿ ਉਨ੍ਹਾਂ ਕੋਲ ਕਿਹੜੀ ਅਨਮੋਲ ਚੀਜ਼ ਹੈ। ਜੋ ਵੀ ਉਨ੍ਹਾਂ ਨੂੰ ਭੇਜਿਆ ਜਾਂਦਾ ਉਹ ਰੱਖ ਲੈਂਦੇ। ਸਵਾਮੀ ਜੀ ਜਦੋਂ ਆਉਂਦੇ ਇਹੋ ਜਿਹੀ ਸ਼ਕਤੀ ਮਹਿਸੂਸ ਹੁੰਦੀ ਕਿ ਸਭ ਕੁਝ ਠੀਕ ਹੋ ਗਿਆ ਹੈ, ਸਭ ਔਕੜਾਂ ਖਤਮ ਹੋ ਗਈਆਂ ਹਨ, ਸਭ ਕੁਝ ਠੀਕ ਹੋ ਗਿਆ ਹੈ। ਜਦੋਂ ਉਹ ਕਮਰੇ ਵਿਚ ਵੜਦੇ, ਕਮਰੇ ਵਿਚ ਉਨ੍ਹਾਂ ਦੀ ਹੋਂਦ ਹੀ ਮਹਿਸੂਸ ਹੁੰਦੀ। ਬੱਚੇ ਉਨ੍ਹਾਂ ਨੂੰ ਪਿਆਰ ਕਰਦੇ, ਦੌੜ ਦੌੜ ਕੇ ਅੱਗੇ ਹੁੰਦੇ ਤੇ ਕਹਿੰਦੇ ਸਾਨੂੰ ਪਿਆਰ ਕਰੋ, ਦੌੜ ਦੌੜ ਕੇ ਜੱਫੀਆਂ ਪਾਉਂਦੇ ਜਾ ਕੇ।

ਸਰੋਤੇ ਪੈਰੀ ਹੱਥ ਲਗਾਉਂਦੇ, ਲੈਕਚਰ ਤੋਂ ਬਾਅਦ ਕਮਰਾ ਭਰਿਆ ਹੁੰਦਾ, ਕੋਈ ਵੀ ਜਾਣਾ ਨਹੀਂ ਸੀ ਚਾਹੁੰਦਾ, ਉਨ੍ਹਾਂ ਦੇ ਨੇੜੇ ਹੁੰਦਿਆਂ ਸਾਰੇ ਇਹ ਮਹਿਸੂਸ ਕਰਦੇ ਸਨ ਕਿ ਕੁਝ ਵੀ ਗਲਤ ਤੇ ਭੈੜਾ ਨਹੀਂ ਹੋ ਸਕਦਾ। ਇਹ ਹੀ ਮਹਿਸੂਸ ਕਰਦੇ ਸਭ ਕੁਝ ਹੋ ਸਕਦਾ ਹੈ, ਕੁਝ ਵੀ ਅਸੰਭਵ ਨਹੀਂ, ਆਪਣੇ ਸ਼ਿਸ਼ਾਂ ਨੂੰ ਸਦਾ ਹੀ ਉਹ ਭਵਿੱਖ ਤੇ ਕੇਂਦਰਤ ਰੱਖਦੇ। ਇਹ ਕਹਿੰਦੇ, ਇਕ ਦਿਨ ਤੁਹਾਡੇ ਕੋਲ ਉਹ ਸਭ ਕੁਝ ਹੋਵੇਗਾ ਜੋ ਵੀ ਤੁਸੀਂ ਚਾਹੁੰਦੇ ਹੋ।

ਸ਼ਿਕਾਗੋ ਵਾਲਾ ਗਰੁੱਪ ਵਧਦਾ ਰਿਹਾ, ਨਵੇਂ ਸ਼ਿਸ਼ ਉਸ ਵਿਚ ਸ਼ਾਮਲ ਹੁੰਦੇ ਰਹੇ, ਡਾਕਟਰ ਕੋਰਿਸ, ਬਰੂਨਟ, ਹੌਰਨਬਰਗਰ, ਮਿਲ, ਸਮਿਥ ਤੇ ਹੋਰ ਕਈ ਕਾਲਜ ਦੇ ਵਿਦਿਆਰਥੀ, ਪ੍ਰੋਟੈਸਟੈਂਟ ਤੇ ਕੈਥੋਲਿਕ ਦੋਨੋਂ ਹੀ ਸਵਾਮੀ ਜੀ ਦੇ ਲੈਕਚਰਾਂ ਵਿਚ ਬਰਾਬਰ ਆ ਰਹੇ ਸਨ। ਬੈਲਨਟਾਈਨ ਪੱਛਮ ਤੋਂ ਇਕ ਡਾਕਟਰ, ਪਹਿਲਾਂ ਭਾਰਤ ਆਏ ਇਥੇ ਉਨ੍ਹਾਂ ਨੇ ਸਵਾਮੀ ਜੀ ਦਾ ਨਾਮ ਸੁਣਿਆ, ਕਾਫੀ ਘੁੰਮਣ ਤੋਂ ਬਾਅਦ ਬੈਲਨਟਾਈਨ ਸਵਾਮੀ ਜੀ ਨੂੰ ਦਿੱਲੀ ਮਿਲੇ, ਉਸ ਸਮੇਂ ਸਵਾਮੀ ਜੀ ਅਮਰੀਕਾ ਜਾ ਰਹੇ ਸਨ, ਬੈਲਨਟਾਈਨ ਵੀ ਅਮਰੀਕਾ ਵਾਪਸ ਆ ਗਏ ਤਾਂ ਜੋ ਉਹ ਸਵਾਮੀ ਜੀ ਨਾਲ ਸਮਾਂ ਬਿਤਾ ਸਕਣ।

**ਸ਼ਿਕਾਗੋ ਦੇ ਕੈਥੋਲਿਕ ਦਾ ਮੇਲ ਹਿਮਾਲੀਅਨ ਪੁਤਰ ਨਾਲ**

ਇਹ ਦੱਸਣ ਤੋਂ ਪਹਿਲਾਂ ਸ਼ਿਕਾਗੋ ਵਿਚ ਯੋਗਾ ਕਿਵੇਂ ਸ਼ੁਰੂ ਹੋਇਆ ਸਾਨੂੰ ਇਕ ਵਚਿਤਰ ਬੀਬੀ ਬਾਰੇ ਜਾਨਣਾ ਬਹੁਤ ਹੀ ਜ਼ਰੂਰੀ ਹੋਵੇਗਾ। ਐਨ ਸੱਠਾਂ ਦੇ ਗੇੜ ਵਿਚ ਸੀ। ਉਸ ਨੇ ਵਿਆਹ ਨਹੀਂ ਸੀ ਕਰਾਇਆ। ਉਹ ਇਕ ਆਇਰਿਸ਼ ਸੀ, ਪੂਰਨ ਤੌਰ ਤੇ ਉਹ ਬਹੁਤ ਹੀ ਮਨਮੋਹਣ ਵਾਲੀ, ਸਾਫ ਸਾਫ ਗੱਲ ਕਹਿਣ ਵਾਲੀ, ਆਪਣੇ ਕੰਮ ਵਿਚ ਵਪਾਰ ਵਿਚ ਪੂਰੀ ਤਰ੍ਹਾਂ ਨਿਪੁੰਨ, ਬਹੁਤ ਹੀ ਚੰਗਾ ਸੁਭਾਅ, ਹਮਦਰਦੀ ਰੱਖਣ ਵਾਲੀ ਤੇ ਪੂਰੀ ਤਰ੍ਹਾਂ ਤੁਹਾਨੂੰ ਸਮਝਣ ਵਾਲੀ, ਉਸ ਨੂੰ ਅਲੌਕਿਕਤਾ ਨਾਲ ਬਹੁਤ ਹੀ ਲਗਾਓ ਸੀ।

ਐਨ ਨੂੰ ਸਵਾਮੀ ਜੀ ਸ਼ਿਕਾਗੋ ਦੇ ਸ਼ਹਿਰ ਵਿਚ ਮਿਲੇ। ਉਨ੍ਹਾਂ ਨੇ ਸੁਣਿਆ ਸੀ ਕਿ ਭਾਰਤ ਤੋਂ ਉਹ ਯੋਗੀ ਆਏ ਹਨ ਜਿਹੜੇ ਸਰੀਰ ਦੀ ਆਪਣੇ ਆਪ ਚੱਲਣ ਵਾਲੀ ਕਿਰਿਆ ਹੈ ਉਸ ਨੂੰ ਰੋਕ ਸਕਦੇ ਹਨ, ਉਨ੍ਹਾਂ ਨੇ ਭਾਰਤ ਵਿਚ ਪੋਪ ਦਾ ਸਵਾਗਤ ਵੀ ਕੀਤਾ ਸੀ, ਉਹ ਹੀ ਲੂਪ ਹੋਟਲ ਵਿਚ ਲੈਕਚਰ ਕਰ ਰਹੇ ਹਨ। ਬੱਸ ਐਨਾ ਹੀ ਸੁਣਨਾ ਸੀ ਉਹ ਸਵਾਮੀ ਜੀ ਨੂੰ ਮਿਲੇ ਬਿਨਾਂ ਨਹੀਂ ਰਹਿ ਸਕੀ। ਉਸ ਦੀ ਪੁਰਾਣੀ ਸਹੇਲੀ ਪੈਗੀ ਵੀ ਉਸ ਦੇ ਨਾਲ ਸੀ।

ਉਸ ਦੇ ਲੈਕਚਰ ਵਿਚ ਸਵਾਮੀ ਜੀ ਨੇ ਬੀਮਾਰੀਆਂ ਨੂੰ ਠੀਕ ਕਰਨ ਦੀਆਂ ਬਹੁਤ ਸਾਰੀਆਂ ਗੱਲਾਂ ਸੁਣਾਈਆਂ, ਐਨ ਨੂੰ ਬਹੁਤ ਪੁਰਾਣਾ ਜੋੜਾਂ ਦਾ ਦਰਦ ਸੀ ਤੇ ਦੋਨੋਂ ਗੋਡੇ ਆਕੜੇ ਰਹਿੰਦੇ ਸੀ ਉਨ੍ਹਾਂ ਲਈ ਉਪਰ ਤੋਂ ਥੱਲੇ ਤੇ ਥੱਲੇ ਤੋਂ ਉਪਰ ਭਾਵ ਘਰੋਂ ਥੱਲੇ ਰੈਸਟੋਰੈਂਟ ਆਉਣਾ ਬਹੁਤ ਔਖਾ ਸੀ ਉਸ ਦੇ ਭਰਾ ਨੇ ਉਸਨੂੰ ਦੋਨੋਂ ਪਾਸੇ ਫੜ ਕੇ ਚੜ੍ਹਨ ਲਈ ਜੰਗਲਾ ਲਗਵਾ ਕੇ ਦਿਤਾ ਹੋਇਆ ਸੀ। ਐਨ ਸੋਚਣ ਲੱਗੀ, ਪਤਾ ਨਹੀਂ ਇਹ ਮੈਨੂੰ ਠੀਕ ਵੀ ਕਰ ਸਕਣਗੇ ਕਿ ਨਹੀਂ?

ਲੈਕਚਰ ਤੋਂ ਬਾਅਦ ਐਨ ਤੇ ਪੈਗੀ ਸਵਾਮੀ ਜੀ ਦੇ ਦਸਤਖਤ ਲੈਣ ਲਈ ਇਕ ਪਾਸੇ ਖੜ੍ਹੀਆਂ ਹੋ ਗਈਆਂ। ਐਨ ਅੱਗੇ ਹੋਈ ਤੇ ਸਵਾਮੀ ਜੀ ਨੂੰ ਪੁੱਛਣ ਲੱਗੀ ਕੀ ਤੁਸੀਂ ਮੈਨੂੰ ਵੀ ਠੀਕ ਕਰੋਗੇ।

ਸਵਾਮੀ ਜੀ ਕਹਿਣ ਲੱਗੇ, "ਜ਼ਰੂਰ ਕਰਾਂਗਾ, ਤੁਹਾਨੂੰ ਕੀ ਲਗਦਾ ਹੈ? ਕੁਝ ਹੋਰ ਤਰ੍ਹਾਂ ਲਗਦਾ ਹੈ, ਮੈਂ ਆਪਣੀ ਮਾਂ ਨੂੰ ਕਿਸ ਤਰ੍ਹਾਂ ਕੋਈ ਵੀ ਚੀਜ਼ ਮਨ੍ਹਾਂ ਕਰ ਸਕਦਾ ਹਾਂ।

ਆਪਣੇ ਸੁਭਾਅ ਅਨੁਸਾਰ, ਐਨ ਬਿਲਕੁਲ ਚੁੱਪ ਕਰ ਗਈ। ਉਸ ਨੇ ਸਵਾਮੀ ਜੀ ਵਲ ਦੇਖਿਆ, ਸਵਾਮੀ ਜੀ ਨੇ ਐਨ ਵਲ ਦੇਖਿਆ, ਮਾਂ ਪੁੱਤਰ ਨੇ ਗਲਵਕੜੀ ਪਾਈ।

ਪੈਗੀ ਵੀ ਗਲਵਕੜੀ ਪਾਉਣਾ ਚਾਹੁੰਦੀ ਸੀ, ਉਹ ਕੱਦ ਦੀ ਬਹੁਤ ਹੀ ਛੋਟੀ ਸੀ ਤੇ ਕਾਫੀ ਭਾਰਾ ਸਰੀਰ ਸੀ, ਸੁਭਾਅ ਬਹੁਤ ਹੀ ਚੰਗਾ, ਉਹ ਐਨੀ ਉਤਸੁਕ ਸੀ, ਉਹ ਕਹਿਣ ਲੱਗੀ, ਮੈਂ ਪੈਗੀ ਹਾਂ ਮੈਂ ਡਾਂਸ ਕਰਦੀ ਸੀ, ਦੂਸਰੀ ਜੰਗ ਦੇ ਦੌਰਾਨ। ਸਵਾਮੀ ਜੀ ਉਸ ਤੋਂ ਬਾਅਦ ਉਸ ਨੂੰ ਬੀ ਫੀ ਬੇਬੀ ਕਹਿਣ ਲਗ ਪਏ।

ਘੰਟਿਆਂ ਬੱਧੀ ਬੀਤ ਗਏ, ਸਵਾਮੀ ਜੀ ਆਪਣੀ ਸਿਖਿਆ ਦਸਦੇ ਰਹੇ, ਆਪਣੇ ਮਾਤਾ ਪਿਤਾ ਬਾਰੇ ਦਸਦੇ ਰਹੇ, ਬੰਗਾਲੀ ਬਾਬੂ ਦਾ ਉਨ੍ਹਾਂ ਨੂੰ ਲੈ ਜਾਣਾ, ਪਾਲਣਾ ਪੋਸਣਾ ਤੇ ਉਨ੍ਹਾਂ ਦਾ ਜੀਵਨ ਜਿਹੜਾ ਉਨ੍ਹਾਂ ਨੇ ਹਿਮਾਲੀਆ ਦੀਆਂ ਕੰਦਰਾਂ ਵਿਚ ਤੇ ਉਥੇ ਦੇ ਮੱਠਾਂ ਵਿਚ ਬਿਤਾਇਆ।

ਤੁਹਾਨੂੰ ਇਕ ਨਾਵਲ ਯਾਦ ਹੈ? ਉਹ Lost Horizons? ਮੇਰਾ ਖਿਆਲ ਹੈ ਕਿ ਉਸ ਦੀ ਫਿਲਮ ਵੀ ਬਣੀ ਸੀ ਉਹ ਫਿਲਮ ਮੇਰੀ ਪਰੰਪਰਾ ਤੇ ਮੇਰੇ ਹੀ ਮੱਠ ਤੇ ਬਣੀ ਹੋਈ ਹੈ। ਉਨ੍ਹਾਂ ਨੇ ਦੂਸਰਾ ਪਿਆਲਾ ਚਾਹ ਦਾ ਪੀਤਾ ਤੇ ਇਹ ਸਭ ਕੁਝ ਦੱਸਣ ਲਗ ਪਏ।

ਐਨ ਨੇ ਮੇਰੇ ਨਾਲ ਸਵਾਮੀ ਜੀ ਦੇ ਵਿਚਾਰ ਸਾਂਝੇ ਕੀਤੇ। ਸਵਾਮੀ ਜੀ ਦੇ ਗੁਰੂ ਨੇ ਉਨ੍ਹਾਂ ਨੂੰ ਪੱਛਮੀ ਸੰਸਾਰ ਨੂੰ ਗਿਆਨ ਦੇਣ ਲਈ ਉਨ੍ਹਾਂ ਨੂੰ ਪੱਛਮ ਭੇਜਿਆ, ਭੇਜਣ ਤੋਂ ਪਹਿਲਾਂ ਬਹੁਤ ਹੀ ਸਖਤ ਮਿਹਨਤ ਤੇ ਸਿਖਿਆ ਉਨ੍ਹਾਂ ਨੂੰ ਦਿਤੀ ਗਈ ਸੀ, ਸਮੁੰਦਰੋਂ ਪਾਰ ਦੀ ਮਾਨਵਤਾ ਨੂੰ ਉਚੇ ਚੁੱਕਣਾ, ਉਨ੍ਹਾਂ ਨੂੰ ਸ਼ਾਂਤੀ ਦਾ ਸੰਦੇਸ਼ ਦੇਣਾ ਹੀ ਸਵਾਮੀ ਜੀ ਦਾ ਉਦੇਸ਼ ਸੀ। ਸਵਾਮੀ ਜੀ ਨੇ ਇਕ ਬਹੁਤ ਵੱਡਾ ਬੀੜਾ ਚੁਕਿਆ ਸੀ। ਉਨ੍ਹਾਂ ਦੇ ਸਭ ਤੋਂ ਪਹਿਲੇ ਤੇ ਵੱਡੇ ਨਿਸ਼ਾਨੇ ਤੇ ਵਿਗਿਆਨਕ ਆਏ। ਸਵਾਮੀ ਜੀ ਦਾ 55 ਦੇਸ਼ਾਂ ਦੀ ਫੇਰੀ ਵਿਚ ਆਪ ਜੀ ਨੇ ਅਨੇਕਾਂ ਦਾ ਜੀਵਨ ਬਦਲਿਆ, ਹਸਪਤਾਲਾਂ ਵਿਚ ਸਿਖਿਆ ਦਿਤੀ, ਸਮੁੱਚੇ ਸਿਹਤ ਦੇ ਠੀਕ ਹੋਣ ਦੇ ਤਰੀਕੇ ਦੱਸੇ, ਸਰੀਰ ਤੇ ਮਨ ਦਾ ਸਬੰਧ ਦੱਸਿਆ, ਸ੍ਵਾਸ ਵਿਗਿਆਨ ਸ਼ੁਰੂ ਕਰਾਇਆ। ਸੰਸਥਾ ਬਣਾਈ ਜਿਸ ਵਿਚ ਪੱਛਮੀ ਜੀਵਨ ਦੇ ਨਾਲ ਪੂਰਬੀ ਗਿਆਨ ਦਾ ਮੇਲ ਕਰਾਇਆ, ਅਨੇਕਾਂ ਦੇਸ਼ਾਂ ਵਿਚ ਸਵਾਮੀ ਜੀ ਰਹੇ, ਚੇਲਿਆਂ ਨਾਲ, ਸ਼ਿਸ਼ਿਆਂ ਨਾਲ, ਜਗਿਆਸੂਆਂ ਨਾਲ। ਅਨੇਕ ਕੰਮ ਕਾਰ ਕਰਨ ਵਾਲਿਆਂ ਦੇ ਸਲਾਹਕਾਰ ਰਹੇ, ਕਈ ਮਨਿਸਟਰਾਂ ਨੂੰ ਸਲਾਹ ਦਿੰਦੇ ਰਹੇ, ਪਰ ਉਹ ਸਭ ਕੁਝ ਬਹੁਤ ਹੀ ਸਹਿਜ ਵਿਚ ਕੀਤਾ। ਕੋਈ ਕਿਸੇ ਗੱਲ ਦਾ ਪ੍ਰਾਪੇਗੰਡਾ ਨਹੀਂ ਕੀਤਾ, ਕਿਤੇ ਇਹੋ ਜਿਹੀ ਜਗ੍ਹਾ ਦੇ ਅੱਗੇ ਨਹੀਂ ਆਏ।

ਜਿਥੇ ਵੀ ਕਿਤੇ ਸਵਾਮੀ ਜੀ ਨੇ ਆਪਣੇ ਵਿਗਿਆਨਕ ਪ੍ਰਯੋਗ ਦਿਖਾਏ, ਕੋਈ ਵੀ ਅਖਬਾਰ ਵਾਲਾ ਕਦੀ ਵੀ ਉਥੇ ਹਾਜ਼ਰ ਨਹੀਂ ਸੀ ਉਨ੍ਹਾਂ ਨੂੰ ਅੰਦਰ ਆਉਣ ਦੀ ਆਗਿਆ ਹੀ ਨਹੀਂ ਸੀ ਦਿਤੀ ਜਾਂਦੀ। ਉਹ ਕਦੀ ਵੀ ਉਸ ਤਰ੍ਹਾਂ ਸ਼ਲਾਘਾ ਨਹੀਂ ਸੀ ਚਾਹੁੰਦੇ ਜਿਸ ਨਾਲ ਇਕ ਤਰ੍ਹਾਂ ਦੀ ਰਵਾਇਤ ਪੈ ਜਾਵੇ। ਅਮਰੀਕਾ ਤੇ ਯੂਰਪ ਵਿਚ ਰਹਿੰਦਿਆਂ ਕਿਸੇ ਇਕ ਪ੍ਰੋਜੈਕਟ ਵਿਚ ਉਨ੍ਹਾਂ ਨੇ ਹਿੱਸਾ ਨਹੀਂ ਪਾਇਆ। ਉਨ੍ਹਾਂ ਲਈ ਮਾਨਵਤਾ ਦਾ ਦਾਇਰਾ ਇਕ ਕਿਸੇ ਘਟਨਾ ਤੇ ਨਿਰਭਰ ਨਹੀਂ ਸੀ, ਨਾ ਹੀ ਇਕ ਜਗ੍ਹਾ ਤੇ ਸੀਮਤ ਸੀ, ਨਾ ਹੀ ਕਿਸੇ ਸੰਸਥਾ ਨਾਲ ਸੀਮਤ ਸੀ। ਚਾਹੇ ਆਪ ਜੀ ਅਨੰਤ, ਚਾਹੇ ਪਰਾ ਵਿਦਿਆ ਤੇ ਮਾਸਕੋ ਵਿਚ ਪ੍ਰਵਚਨ ਕਰ ਰਹੇ ਹੋਣ, ਚਾਹੇ ਵਲੈਤ ਦੀ ਰਾਣੀ ਨਾਲ ਚਾਹ ਪੀ ਰਹੇ ਹੋਣ, ਭਾਵੇਂ ਉਤਰਕਾਸ਼ੀ ਦੀਆਂ ਸੜਕਾਂ ਤੇ ਆਪ ਜੀ ਤੁਰ ਰਹੇ ਹੋਣ, ਉਹ ਆਪਣੇ ਗੁਰੂਦੇਵ ਦਾ ਇਕ ਵਾਕ ਸਦਾ ਹੀ ਆਪਣੇ ਅੰਦਰ ਯਾਦ ਰਖਦੇ ਸੀ ਕਿ ਉਹ ਸੰਸਾਰ ਦੇ ਰਾਜਕੁਮਾਰ ਹਨ।

ਉਨ੍ਹਾਂ ਦੇ ਗੁਰੂਦੇਵ ਨੇ ਉਨ੍ਹਾਂ ਨੂੰ ਦੱਸਿਆ ਸੀ ਕਿ ਜਦੋਂ ਉਹ ਵਿਦੇਸ਼ ਜਾਣਗੇ ਉਨ੍ਹਾਂ ਨੂੰ ਬਹੁਤ ਸਾਰੇ ਪੁਰਾਣੇ ਮਿੱਤਰ ਮਿਲਣਗੇ, ਵਿਦਿਆਰਥੀ ਮਿਲਣਗੇ, ਇਨ੍ਹਾਂ ਵਿਚੋਂ ਕੁਝ ਤੁਹਾਡੇ ਕੰਮ ਵਿਚ ਸਹਾਇਤਾ ਕਰਨਗੇ, ਕੁਝ ਅੜਿੱਕੇ ਵੀ ਡਾਣਗੇ।

ਜਦੋਂ ਐਨ ਨੇ ਉਸ ਦਿਨ ਸਵਾਮੀ ਜੀ ਨਾਲ ਗੱਲ ਕੀਤੀ ਉਹ ਆਪਣੇ ਆਪ ਵਿਚ ਹੈਰਾਨ ਸੀ ਕਿ ਉਹ ਸਵਾਮੀ ਜੀ ਨੂੰ ਐਨੀ ਦੇਰ ਬਾਅਦ ਕਿਉਂ ਮਿਲੀ। ਜਦੋਂ ਸਵਾਮੀ ਜੀ ਨੇ ਹਿਮਾਲੀਅਨ ਇੰਸਟੀਚਿਊਟ ਸ਼ਿਕਾਗੋ ਵਿਚ ਸ਼ੁਰੂ ਕਰਨ ਲਈ ਐਨ ਕੋਲੋਂ ਮਦਦ ਮੰਗੀ, ਸਾਰਾ ਸ਼ਿਕਾਗੋ ਵਾਹ ਵਾਹ ਕਰ ਉਠਿਆ। ਐਨ ਨੇ ਸਾਲਾਂ ਬੱਧੀ ਮਿਹਨਤ ਕੀਤੀ ਸੀ ਚਾਰ ਭਰਾਵਾਂ ਨੂੰ ਵੱਡਾ ਕੀਤਾ ਸੀ ਉਨ੍ਹਾਂ ਦੇ ਕੰਮ ਖੋਲ੍ਹ ਕੇ ਦਿਤੇ ਸੀ, ਰੈਸਟੋਰੈਂਟ ਚਲਾ ਕੇ ਦਿਤੇ ਸੀ, ਆਪਣੀ ਮਾਸੀ ਦੀ ਜੋ ਕਿ ਮਾਨਸਿਕ ਪੱਖੋਂ ਪੱਛੜੀ ਹੋਈ ਸੀ ਉਸ ਦੀ ਪੂਰੀ ਪੂਰੀ ਸੇਵਾ ਕੀਤੀ ਸੀ, ਉਸ ਨੇ ਚਰਚ ਦੀ ਪੂਰੀ ਸੇਵਾ ਕੀਤੀ ਸੀ, ਹੁਣ ਉਥੇ ਇਕ ਨਵਾਂ ਮਿਸ਼ਨ ਸ਼ੁਰੂ ਕਰਨ ਜਾ ਰਹੇ ਸੀ। ਐਨ ਦਾ ਬੇਟਾ ਬ੍ਰਹਮਗਿਆਨੀਆਂ ਦਾ ਇਕ ਸੁਪਨਾ ਸਾਕਾਰ ਕਰਨ ਜਾ ਰਿਹਾ ਸੀ।

ਉਸ ਦਿਨ ਸਵਾਮੀ ਜੀ ਨੇ ਐਨ ਦਾ ਨਾਮ ਰਾਣੀ ਮਾਂ ਰੱਖਿਆ, ਛੇਤੀ ਹੀ ਸਾਰੇ ਐਨ ਨੂੰ ਮਾਮਾ ਕਹਿ ਕੇ ਬੁਲਾਉਣ ਲਗ ਪਏ।

ਹਫਤਿਆਂ ਬੱਧੀ ਬੀਤ ਗਏ, ਮਾਮਾ ਨੇ ਸਵਾਮੀ ਜੀ ਨੂੰ ਆਪਣੇ ਭਰਾਵਾਂ ਨਾਲ ਮਿਲਾਇਆ, ਸ਼ਾਕਾਹਾਰੀ ਆਪਣਾ ਆਲਾ ਦੁਆਲਾ ਦਿਖਾ ਕੇ ਐਨ ਸਵਾਮੀ ਜੀ ਨੂੰ ਉਪਰ ਆਪਣੇ ਫਲੈਟ ਵਿਚ ਲੈ ਗਈ ਜਿਥੇ ਉਹ ਆਪਣੇ ਦੋ ਬਿੱਲੀਆਂ ਨਾਲ ਤੇ ਕਿਟੀ ਮਾਸੀ ਨਾਲ ਰਹਿੰਦੀ ਸੀ। ਕਿੱਟੀ ਜਿਹੜੀ ਛੋਟੀ ਕੱਦ ਦੀ ਸ਼ਰਮਾਕਲ, ਮਾਨਸਿਕ ਪੱਖੋਂ ਪਛੜੀ ਹੋਈ ਸੀ, ਉਹ ਕਿਸੇ ਨਾਲ ਵੀ ਗੱਲ ਨਹੀਂ ਸੀ ਕਰਦੀ, ਕਿਸੇ ਨਾਲ ਵੀ ਮਿਲਣਾ ਜੁਲਣਾ ਪਸੰਦ ਨਹੀਂ ਕਰਦੀ ਸੀ ਪਰ ਜਦੋਂ ਸਵਾਮੀ ਜੀ ਅੰਦਰ ਵੜੇ ਉਹ ਦੌੜ ਕੇ ਉਨ੍ਹਾਂ ਦੀਆਂ ਬਾਹਾਂ ਵਿਚ ਚਲੀ ਗਈ, ਉਨ੍ਹਾਂ ਦੀਆਂ ਗੱਲ੍ਹਾਂ ਤੇ ਪਿਆਰ ਕੀਤਾ ਤੇ ਰੋਣ ਲਗ ਪਈ।

ਸਵਾਮੀ ਜੀ ਰੈਸਟੋਰੈਂਟ ਵਿਚ ਬਰਾਬਰ ਆਉਣ ਲਗ ਪਏ। ਐਨ ਛੇਤੀ ਹੀ ਉਨ੍ਹਾਂ ਲਈ ਉਨ੍ਹਾਂ ਦੀ ਮਨ ਪਸੰਦ ਚਾਹ ਜਿਸਨੂੰ ਉਹ Tilk ਕਹਿੰਦੇ ਸੀ ਉਹ ਬਣਾਉਣੀ ਸਿੱਖ ਗਈ, ਦੁੱਧ ਉਬਾਲ ਕੇ ਚਾਹ ਦੀ ਪੱਤੀ ਤੇ ਸ਼ਹਿਦ ਪਾਉਣਾ। ਦੋਨੋਂ ਜਣੇ ਬੈਠ ਕੇ ਭਵਿੱਖ ਬਾਰੇ ਪਲੈਨ ਕਰਦੇ, ਲੈਕਚਰਾਂ ਬਾਰੇ ਸੋਚਦੇ, ਵਿਚਾਰਦੇ ਕਿਵੇਂ ਪੈਸੇ ਇਕੱਠੇ ਕੀਤੇ ਜਾਣ ਤੇ ਇੰਸਟੀਚਿਊਟ ਬਣਾਈ ਜਾਵੇ। ਹਰ ਸਭਾ ਤੋਂ ਬਾਅਦ ਐਨ ਸਵਾਮੀ ਜੀ ਨੂੰ ਯਾਦ ਕਰਾ ਦਿੰਦੀ ਕਿ ਸਵਾਮੀ ਜੀ ਨੇ ਉਸ ਨੂੰ ਠੀਕ ਕਰਨਾ ਹੈ, ਬੜੇ ਹੀ ਸਾਧਾਰਣ ਜਿਹੇ ਤਰੀਕੇ ਨਾਲ ਸਵਾਮੀ ਜੀ ਐਨ ਨੂੰ ਭਰੋਸਾ ਦਿਵਾ ਦਿੰਦੇ; ਹਾਂ, ਹਾਂ ਹੋ ਜਾਏਗਾ। ਐਨ ਨੇ ਆਪਣੇ ਭਰਾਵਾਂ ਨੂੰ ਵੀ ਸਵਾਮੀ ਜੀ ਦੇ ਵਾਅਦੇ ਬਾਰੇ ਦੱਸਿਆ ਕਿ ਸਵਾਮੀ ਜੀ ਦਸਦੇ ਹਨ ਕਿ ਉਹ ਠੀਕ ਹੋ ਜਾਵੇਗੀ। ਭਰਾ ਉਸ ਨੂੰ ਕਹਿੰਦੇ ਇਹ ਤਾਂ ਇਕ ਬੜੀ ਸਹਿਜ ਵਿਚ ਕੀਤੀ ਗਈ ਸ਼ੇਖੀ ਜਿਹੀ ਹੈ, ਇਹ ਉਨ੍ਹਾਂ ਦੇ ਲੁਭਾਇਮਾਨਤਾ ਦਾ ਹੀ ਹਿੱਸਾ ਹੈ।

ਸਵਾਮੀ ਜੀ ਨੂੰ ਮਿਲਣ ਤੋਂ ਬਾਅਦ ਇਕ ਦਿਨ ਐਨ ਰਸੋਈ ਵਿਚ ਸੀ, ਉਹ ਰੈਸਟੋਰੈਂਟ ਦਾ ਹੀ ਕੁਝ ਕੰਮ ਕਰ ਰਹੀ ਸੀ, ਇਕ ਬੀਬੀ ਆਈ ਤੇ ਕਹਿਣ ਲੱਗੀ ਸਵਾਮੀ ਜੀ ਦਾ ਟੈਲੀਫੋਨ ਹੈ, ਐਨ ਦੌੜ ਕੇ ਆਈ, ਛੇਤੀ ਛੇਤੀ ਪੌੜੀਆਂ

ਚੜ੍ਹੀ, ਸਾਹੋ ਸਾਹ ਹੋਈ ਨੇ ਟੈਲੀਫੋਨ ਚੁਕਿਆ, ਮਾਂ ਪੁੱਤਰ ਨੇ ਕੋਈ ਕਾਰ ਵਿਹਾਰ ਦੀ ਗੱਲ ਕੀਤੀ। ਜਦੋਂ ਉਹ ਪੌੜੀਆਂ ਉਤਰ ਕੇ ਥੱਲੇ ਆਈ, ਐਨ ਨੇ ਦੋਨੋਂ ਪਾਸੇ ਲੱਗੇ ਜੰਗਲੇ ਵਲ ਦੇਖਿਆ, ਉਸ ਨੇ ਜੰਗਲੇ ਨੂੰ ਹੱਥ ਵੀ ਨਹੀਂ ਸੀ ਲਾਇਆ, ਨਾ ਉਪਰ ਚੜ੍ਹਦੇ ਨਾ ਥੱਲੇ ਉਤਰਦੇ।

## ਕਿੱਟੀ ਮਾਸੀ

ਇਕ ਸ਼ਾਮ ਦੀ ਗੱਲ ਹੈ ਅਸੀਂ ਸਾਰੇ ਲੈਕਚਰ ਹਾਲ ਦੇ ਬਾਹਰ ਬੈਠੇ ਸਵਾਮੀ ਜੀ ਦਾ ਇੰਤਜ਼ਾਰ ਕਰ ਰਹੇ ਸੀ। ਸਵਾਮੀ ਜੀ ਨਵੇਂ ਸਾਥੀਆਂ ਦਾ ਪਰੀਚਾ ਲੈ ਰਹੇ ਸੀ। ਐਨ ਨੇ ਇਕ ਵਾਦ ਵਿਵਾਦ ਸ਼ੁਰੂ ਕਰ ਦਿਤਾ। ਉਹ ਸੀ ਦੁਖੀ ਬੰਦਿਆਂ ਬਾਰੇ, ਪੀੜਤਾਂ ਬਾਰੇ। ਐਨ ਕਹਿਣ ਲੱਗੀ ਇਹ ਤਾਂ ਬਹੁਤ ਹੀ ਜ਼ਿਆਤੀ ਹੈ ਕਿ ਐਨੇ ਦੁਖੀ ਪੈਦਾ ਹੁੰਦੇ ਹਨ, ਕਈ ਪੈਦਾ ਹੁੰਦੇ ਹੀ ਮਰੇ ਹੁੰਦੇ ਹਨ, ਉਹ ਸੰਸਾਰ ਨੂੰ ਦੇਖ ਵੀ ਨਹੀਂ ਸਕਦੇ। ਅਸੀਂ ਇਸ ਲਈ ਕੁਝ ਵੀ ਨਹੀਂ ਕਰ ਸਕਦੇ, ਕਿਥੇ ਹੈ ਪ੍ਰਮਾਤਮਾ ਦਾ ਨਿਆਂ, ਈਸਾਈ ਮਤ ਨੇ ਵੀ ਇਸ ਦੇ ਬਾਰੇ ਕੁਝ ਵੀ ਨਹੀਂ ਕਿਹਾ।

ਫਰੈਕ ਕਹਿਣ ਲੱਗਾ, ਇਹ ਵੀ ਪ੍ਰਮਾਤਮਾ ਦੀ ਇੱਛਾ, ਇਹ ਕਹਿ ਦੇਣਾ, ਇਹ ਤਾਂ ਗੱਲ ਟਾਲਣੀ ਹੈ।

ਜੌਨ ਕਹਿਣ ਲੱਗਾ, ਕਈਆਂ ਲਈ ਜੀਵਨ ਕੇਵਲ ਦੁਖਾਂ, ਕਸ਼ਟਾਂ ਦਾ ਹੀ ਸਮੂੰਹ ਬਣ ਕੇ ਰਹਿ ਜਾਂਦਾ ਹੈ।

ਲਾਡੀਆਂ ਕਹਿਣ ਲੱਗੀ, ਜੋ ਵੀ ਹੋਵੇ ਸਾਨੂੰ ਪ੍ਰਮਾਤਮਾ ਦਾ ਭਾਣਾ ਮੰਨਣਾ ਹੀ ਚਾਹੀਦਾ ਹੈ।

ਨਹੀਂ ਨਹੀਂ, ਵਿਚੋਂ ਕਿਸੇ ਨੇ ਕਿਹਾ। ਇਹ ਇਕ ਰਹੱਸ ਹੈ। ਇਹ ਕਹਿ ਕੇ ਉਹ ਗੱਲ ਖਤਮ ਕਰ ਦਿੰਦੀਆਂ ਹਨ। ਬਾਹਰ ਕਾਰ ਵਿਚ ਕਿੱਟੀ ਮਾਸੀ ਬੈਠੀ ਸੀ ਆਮ ਤੌਰ ਤੇ ਦੋ ਕੁੱਤੇ ਉਸ ਦੇ ਨਾਲ ਹੁੰਦੇ ਹਨ ਪਰ ਅੱਜ ਉਹ ਐਨ ਦੇ ਪਰਸ ਦੀ ਰਾਖੀ ਕਰ ਰਹੀ ਸੀ। ਸਵਾਮੀ ਜੀ ਨੂੰ ਮਿਲਣ ਤੋਂ ਬਾਅਦ ਉਹ ਐਨ ਨਾਲ ਹਰ ਜਗ੍ਹਾ ਉਥੇ ਜਾਣਾ ਚਾਹੁੰਦੀ ਸੀ ਜਿਥੇ ਸਵਾਮੀ ਜੀ ਹੋਣ, ਉਹ ਸਵਾਮੀ ਜੀ ਨੂੰ 'ਉਹ ਮੁੰਡਾ' ਕਹਿ ਕੇ ਬੁਲਾਉਂਦੀ ਸੀ। ਡਾਕਟਰਾਂ ਨੇ ਦੱਸਿਆ ਕਿ ਉਹ ਸਰੀਰ ਪੱਖੋਂ ਤਾਂ ਵੱਡੀ ਹੋ ਗਈ ਹੈ ਪਰ ਉਸਦਾ ਦਿਮਾਗ ਇਕ ਬੱਚੇ ਦਾ ਹੀ ਹੈ ਕਿਉਂਕਿ ਅਸੀਂ ਸਾਰੇ ਹੀ ਉਸ ਨੂੰ ਜਾਣਦੇ ਹਾਂ। ਅਸੀਂ ਉਸ ਨੂੰ ਦੇਖ ਕੇ ਹੀ ਪ੍ਰਮਾਤਮਾ ਦੀ ਜ਼ਿਆਤੀ ਤੇ ਗੱਲਬਾਤ ਕਰਨ ਲਗ ਪਏ।

ਸਵਾਮੀ ਜੀ ਨੇ ਆਖਰੀ ਸਰੋਤੇ ਨੂੰ ਵਿਦਾ ਕੀਤਾ, ਜਿਵੇਂ ਹੀ ਉਹ ਆ ਰਹੇ ਸੀ ਉਨ੍ਹਾਂ ਨੇ ਇਹ ਵਾਦ ਵਿਵਾਦ ਸੁਣਿਆ ਤੇ ਕਹਿਣ ਲੱਗੇ, ਤੁਸੀਂ ਕੀ ਸੋਚਦੇ ਹੋ ਕਿੱਟੀ ਸਚਮੁੱਚ ਹੀ ਭੈੜੇ ਹਾਲ ਵਿਚ ਹੈ?

ਅਸੀਂ ਸਾਰੇ ਕਹਿਣ ਲੱਗੇ ਬਿਲਕੁਲ, ਦੇਖੋ ਤੇ ਸਹੀ ਵਿਚਾਰੀ ਦਾ ਹਾਲ, ਪੜ੍ਹਾਇਆ ਉਸ ਤੋਂ ਨਹੀਂ ਜਾ ਸਕਦਾ, ਇਕੱਲੀ ਉਹ ਨਹੀਂ ਰਹਿ ਸਕਦੀ, ਵਿਆਹ ਉਸ ਦਾ ਨਹੀਂ ਹੋ ਸਕਦਾ, ਇਸ ਤੋਂ ਮਾੜਾ ਹਾਲ ਕੀ ਹੋ ਸਕਦਾ ਹੈ?

ਸਵਾਮੀ ਜੀ ਵਿਚੋਂ ਟੋਕ ਕੇ ਕਹਿਣ ਲੱਗੇ, ਜਿਥੋਂ ਤੱਕ ਉਸ ਦੀਆਂ ਜ਼ਰੂਰਤਾਂ ਦਾ ਸਵਾਲ ਹੈ ਉਹ ਤਾਂ ਸਾਰੀਆਂ ਐਨ ਦੇਖ ਹੀ ਰਹੀ ਹੈ, ਐਨ ਦੇ ਭਰਾ ਦੇਖ ਰਹੇ ਹਨ। ਉਹ ਇਕੱਲੀ ਨਹੀਂ ਹੈ ਵਿਆਹ ਦਾ ਸਵਾਲ ਉਸ ਵਿਚ ਐਸੀ ਕਿਹੜੀ ਵਿਸ਼ੇਸ਼ਤਾ ਹੈ। ਕਿੱਟੀ ਬਿਲਕੁਲ ਸਵਸਥ ਹੈ। ਉਸ ਦੀਆਂ ਸਾਰੀਆਂ ਜ਼ਰੂਰਤਾਂ ਪੂਰੀਆਂ ਹੋ ਜਾਂਦੀਆਂ ਹਨ, ਉਸ ਨੂੰ ਟੈਕਸ ਦੇਣ ਦੀ ਕੋਈ ਚਿੰਤਾ ਨਹੀਂ, ਉਸ ਨੂੰ ਬਿਰਧ ਅਵਸਥਾ ਦੀ ਕੋਈ ਚਿੰਤਾ ਨਹੀਂ, ਤੁਹਾਡੇ ਵਿਚੋਂ ਕਿੰਨੇ ਇਸ ਤਰ੍ਹਾਂ ਸੁਤੰਤਰ ਹਨ?

ਭਾਵੇਂ ਸਵਾਮੀ ਜੀ ਦੇ ਦਿਤੇ ਨੁਕਤੇ ਬਿਲਕੁਲ ਠੀਕ ਸੀ ਪਰ ਫੇਰ ਵੀ ਸਾਡੀ ਕੋਈ ਬਹੁਤ ਤਸੱਲੀ ਨਹੀਂ ਸੀ ਹੋਈ। ਸਵਾਮੀ ਜੀ ਕਹਿਣ ਲੱਗੇ ਜਿਥੋਂ ਤਕ ਉਸ ਦੀ ਪੜ੍ਹਾਈ ਦਾ ਸਵਾਲ ਹੈ ਮੈਂ ਤੁਹਾਨੂੰ ਦਸਦਾ ਹਾਂ। ਜੋ ਉਹ ਜਾਣਦੀ ਹੈ ਤੁਸੀਂ ਸੋਚ ਵੀ ਨਹੀਂ ਸਕਦੇ, ਤੁਸੀਂ ਕੀ ਮਹਿਸੂਸ ਕਰਦੇ ਹੋ ਕੇਵਲ ਕਿਤਾਬੀ ਪੜ੍ਹਾਈ ਹੀ ਇਕ ਮਾਤਰ ਸਫਲ ਜੀਵਨ ਦੀ ਗਾਰੰਟੀ ਹੈ?

ਫੇਰ ਉਨ੍ਹਾਂ ਨੇ ਸਾਡੇ ਸਾਰਿਆਂ ਵਲ ਦੇਖਿਆ ਤੇ ਕਹਿਣ ਲੱਗੇ, ਕਿੱਟੀ ਨੂੰ ਆਤਮ ਸਿੱਧੀ ਪ੍ਰਾਪਤ ਹੈ।

ਚੁਪੀ ਛਾ ਗਈ, ਸਵਾਮੀ ਜੀ ਦੀ ਉਪਰ ਕਹੀ ਗੱਲ ਨੂੰ ਬਹੁਤ ਦੇਰ ਅਸੀਂ ਸੋਚਦੇ ਰਹੇ। ਮੈਂ ਸੋਚਿਆ, ਜੇ ਉਹ ਇਕ ਸੰਤ ਹੈ, ਆਤਮ ਸਿੱਧੀ ਉਸ ਨੂੰ ਪ੍ਰਾਪਤ ਹੈ ਤੇ ਉਸ ਨੂੰ ਮੁੜ ਸੰਸਾਰ ਵਿਚ ਆਉਣ ਦੀ ਕੀ ਲੋੜ ਹੈ? ਮੈਨੂੰ ਇਹ ਗੱਲ ਸਮਝ ਨਹੀਂ ਆਈ।

ਫੇਰ ਸਵਾਮੀ ਜੀ ਕਹਿਣ ਲੱਗੇ, "ਐਨ ਇਸ ਤੋਂ ਬਿਨਾਂ ਕਿੱਟੀ ਆਪਣੇ ਵਾਸਤੇ ਸੰਸਾਰ ਵਿਚ ਨਹੀਂ ਆਈ। ਉਹ ਤੁਹਾਡੇ ਲਈ ਆਈ ਹੈ, ਉਸ ਨੇ ਤੁਹਾਨੂੰ ਦੇਖ ਭਾਲ ਕਰਨੀ ਸਿਖਾਉਣੀ ਸੀ, ਉਸ ਲਈ ਨਹੀਂ, ਤੁਹਾਡੇ ਲਈ।

ਐਨ ਦੇ ਚਿਹਰੇ ਤੋਂ ਪਤਾ ਲਗ ਰਿਹਾ ਸੀ ਕਿ ਇਹ ਗੱਲ ਉਸ ਦੇ ਅੰਦਰ ਘਰ ਕਰ ਗਈ ਹੈ। ਉਸ ਦਾ ਚਿਹਰਾ ਪੀਲਾ ਪੈ ਗਿਆ, ਮੂੰਹ ਖੁਲ੍ਹਾ ਰਹਿ ਗਿਆ ਤੇ ਅੱਖਾਂ ਵਿਚ ਅੱਥਰੂ ਆ ਗਏ। ਸਵਾਮੀ ਜੀ ਦਾ ਪਿਆਰ ਐਨ ਲਈ ਬੜਾ ਕਰੜਾ ਪਿਆਰ ਸੀ ਉਨ੍ਹਾਂ ਨੇ ਕਦੀ ਵੀ ਇਹ ਪਿਆਰ ਦਿਖਾਣ ਤੋਂ ਦਰੇਗ ਨਹੀਂ ਕੀਤਾ। ਸਵਾਮੀ ਜੀ ਨੇ ਐਨ ਨੂੰ ਕੁਰਸੀ ਤੋਂ ਉਠਾਇਆ, ਮੋਢਿਆਂ ਦੁਆਲੇ ਬਾਂਹ ਪਾਈ ਤੇ ਕਾਰ ਤਕ ਲੈ ਗਏ।

ਇਕ ਸਨਿੱਚਰਵਾਰ ਐਨ ਕੰਮ ਤੇ ਜਾਣ ਲਈ ਤਿਆਰ ਹੋ ਰਹੀ ਸੀ, ਉਸ ਨੇ ਸਵਾਮੀ ਜੀ ਨੂੰ ਸੈਂਟਰ ਵਿਚ ਮਿਲਣਾ ਸੀ, ਐਨ ਜਦੋਂ ਕਪੜੇ ਪਾ ਰਹੀ ਸੀ ਉਸ ਨੇ ਦੇਖਿਆ ਕਿੱਟੀ ਸਵਾਮੀ ਜੀ ਦੀ ਫੋਟੋ ਨੂੰ ਧਿਆਨ ਨਾਲ ਦੇਖ ਰਹੀ ਹੈ, ਫੋਟੋ

ਵਿਚ ਸਵਾਮੀ ਜੀ ਪਹਾੜਾਂ ਦੀ ਓਟ ਵਿਚ ਬੈਠੇ ਸੀ। ਕਿੱਟੀ ਫੋਟੋ ਦੇਖ ਕੇ ਸਿਰ ਹਿਲਾ ਰਹੀ ਸੀ ਤੇ ਖੁਸ਼ ਹੋ ਰਹੀ ਸੀ।

ਐਨ ਨੂੰ ਦੇਰ ਹੋ ਰਹੀ ਸੀ ਐਨ ਕਹਿਣ ਲੱਗੀ, "ਤੂੰ ਇਸ ਫੋਟੋ ਨੂੰ ਕਿਉਂ ਦੇਖ ਰਹੀ ਹੈਂ ਕਿੱਟੀ? ਤੂੰ ਤਾਂ ਸਵਾਮੀ ਜੀ ਦੀ ਫੋਟੋ ਨੂੰ ਕਈ ਵਾਰੀ ਦੇਖਿਆ ਹੈ।

ਕਿੱਟੀ ਕਹਿਣ ਲੱਗੀ, "ਮੈਂ ਉਨ੍ਹਾਂ ਨੂੰ ਦੇਖ ਰਹੀ ਹਾਂ।"

ਐਨ ਦੁਖੀ ਜਿਹੀ ਹੋ ਗਈ, ਇਕ ਪਾਸੇ ਉਹ ਕਿੱਟੀ ਨਾਲ ਗੱਲ ਕਰ ਰਹੀ ਸੀ ਇਕ ਪਾਸੇ ਪਾਉਣ ਲਈ ਕਪੜੇ ਲੱਭ ਰਹੀ ਸੀ।

ਐਨ ਕਹਿਣ ਲੱਗੀ, ਉਨ੍ਹਾਂ ਤੋਂ ਤੇਰਾ ਕੀ ਭਾਵ ਹੈ? ਫੋਟੋ ਤਾਂ ਕੇਵਲ ਸਵਾਮੀ ਜੀ ਦੀ ਹੈ ਕਈ ਵਾਰੀ ਮੈਨੂੰ ਲਗਦਾ ਹੈ ਮੈਂ ਤਾਂ ਬੁੱਢੀ ਹੋ ਗਈ ਹਾਂ।

ਕਿੱਟੀ ਨੂੰ ਇਹ ਗੱਲ ਠੀਕ ਨਹੀਂ ਲੱਗੀ, ਉਹ ਕਹਿਣ ਲੱਗੀ ਫੋਟੋ ਵਿਚ ਇਕ ਤਾਂ ਸਵਾਮੀ ਜੀ ਹਨ ਤੇ ਬਾਕੀ ਹੋਰ ਵੀ ਨਾਲ ਹਨ।

ਐਨ ਹੁਣ ਤਕ ਕਾਫੀ ਛਿੱਥੀ ਪੈ ਚੁਕੀ ਸੀ ਕਹਿਣ ਲੱਗੀ ਤੈਨੂੰ ਪਤਾ ਨਹੀਂ ਕਿਥੋਂ ਇਕ ਤੋਂ ਵੱਧ ਦਿਸਦੇ ਹਨ, ਫੋਟੋ ਵਿਚ ਤਾਂ ਕੇਵਲ ਸਵਾਮੀ ਜੀ ਹੀ ਹਨ।

ਐਨ ਕਹਿਣ ਲੱਗੀ, ਕਿੱਟੀ ਮੇਰਾ ਵਿਚਾਰ ਹੈ ਕਿ ਡਾਕਟਰ ਨੂੰ ਕਹੀਏ ਤੈਨੂੰ ਦੇਖ ਲਵੇ।

ਭਾਵੇਂ ਜੋ ਵੀ ਸੀ ਹੁਣ ਕਿੱਟੀ ਵੀ ਛਿੱਥੀ ਪੈ ਚੁੱਕੀ ਸੀ। ਉਚੀ ਆਵਾਜ਼ ਕਰਕੇ ਉਸ ਨੇ ਉਂਗਲੀ ਉਪਰ ਕੀਤੀ ਤੇ ਕਹਿਣ ਲੱਗੀ, ਇਕ ਸਵਾਮੀ ਜੀ ਹਨ ਤੇ ਪੰਜ ਹੋਰ ਹਨ, ਐਨ ਤੂੰ ਨਹੀਂ ਦੇਖ ਸਕਦੀ।

ਐਨ ਤਿਆਰ ਹੋਈ, ਸਿਰ ਹਿਲਾਇਆ, ਬੂਹੇ ਤੋਂ ਬਾਹਰ ਨਿਕਲਣ ਲੱਗਿਆਂ, ਕਹਿਣ ਲੱਗੀ ਕਿੱਟੀ ਤੂੰ ਤਾਂ ਪਾਗਲ ਹੈਂ।

45 ਮਿੰਟ ਲੇਟ ਪਹੁੰਚ ਕੇ ਐਨ ਸਵਾਮੀ ਜੀ ਦੇ ਕਮਰੇ ਵਿਚ ਗਈ।

ਸਵਾਮੀ ਜੀ ਕਹਿਣ ਲੱਗੇ ਸ਼ੁਭ ਸਵੇਰ, ਐਨ।

ਸਵਾਮੀ ਜੀ ਤੁਸੀਂ ਕਦੀ ਵੀ ਇਹ ਗੱਲ ਨਹੀਂ ਮੰਨੋਗੇ।

ਕੀ? ਸਵਾਮੀ ਜੀ ਕਹਿਣ ਲੱਗੇ, ਐਨ ਤੂੰ ਚਾਹ ਪੀਏਂਗੀ? ਤੂੰ ਅੱਜ ਬੜੀ ਬੇਚੈਨ ਲਗ ਰਹੀ ਹੈ।

ਇਹ ਕਿੱਟੀ ਦੀ ਗੱਲ ਹੈ। ਮੈਨੂੰ ਲਗਦਾ ਹੈ ਉਹ ਪਾਗਲ ਹੋ ਗਈ ਹੈ। ਉਸ ਨੇ ਮੈਨੂੰ ਵੀ ਤੰਗ ਬੌਰੀ ਕਰ ਦਿਤਾ ਹੈ। ਤੁਹਾਡੀ ਫੋਟੋ ਜਿਹੜੀ ਕੰਧ ਤੇ ਟੰਗੀ ਹੋਈ ਹੈ, ਉਸ ਨੂੰ ਦੇਖ ਕੇ ਕੁਝ ਕੁਝ ਕਹਿ ਰਹੀ ਸੀ, ਮੈਨੂੰ ਤਾਂ ਕੁਝ ਸਮਝ ਨਹੀਂ ਆ ਰਹੀ, ਮੈਂ ਕੀ ਕਰਾਂ।

ਸਵਾਮੀ ਜੀ ਕਾਫੀ ਉਤਸੁਕ ਹੋ ਰਹੇ ਸੀ, ਐਨ ਮੈਂ ਤੈਨੂੰ ਅੱਗੇ ਕਦੇ ਵੀ ਇਸ ਤਰ੍ਹਾਂ ਨਹੀਂ ਦੇਖਿਆ, ਕਿਹੜੀ ਗੱਲ ਤੈਨੂੰ ਦੁਖੀ ਕਰ ਰਹੀ ਹੈ?

ਕਿੱਟੀ ਦਸਦੀ ਹੈ ਕਿ ਤੁਹਾਡੇ ਨਾਲ ਫੋਟੋ ਵਿਚ ਹੋਰ ਲੋਕ ਵੀ ਹਨ, ਪੰਜ ਬੰਦੇ ਹੋਰ ਦਸਦੀ ਹੈ।

ਉਹ ਪੰਜ ਮੇਰੇ ਗੁਰੂ ਹਨ, ਮੈਂ ਕਦੀ ਵੀ ਉਨ੍ਹਾਂ ਤੋਂ ਬਿਨਾਂ ਨਹੀਂ ਹੁੰਦਾ।

ਐਨ ਚੁੱਪ ਕਰ ਗਈ ਉਸ ਨੂੰ ਸਮਝ ਨਹੀਂ ਆ ਰਹੀ ਸੀ ਕੀ ਹੋਇਆ, ਕਹਿਣ ਲੱਗੀ, ਪਰ ਉਹ ਕਿਵੇਂ ਦੇਖ ਸਕਦੀ ਹੈ? ਕਿਉਂਕਿ ਉਹ ਫੋਟੋ ਵਿਚ ਹਨ।

ਹੁਣ ਐਨ ਵੀ ਥੋੜ੍ਹੀ ਔਖੀ ਹੋਈ ਤੇ ਕਹਿਣ ਲੱਗੀ, ਜੇ ਉਹ ਫੋਟੋ ਵਿਚ ਹਨ ਤੇ ਸਾਨੂੰ ਕਿਉਂ ਨਹੀਂ ਦਿਸਦੇ?

ਕਿਉਂਕਿ ਤੁਸੀਂ ਸੰਤ ਨਹੀਂ ਹੋ, ਬ੍ਰਹਮਗਿਆਨੀ ਨਹੀਂ ਹੋ, ਜੇ ਤੁਸੀਂ ਇਹ ਹੁੰਦੇ ਤਾਂ ਤੁਸੀਂ ਦੇਖ ਸਕਦੇ ਸੀ।

ਐਨ ਨੇ ਇਹ ਗੱਲ ਇਥੇ ਹੀ ਖਤਮ ਕਰ ਦਿਤੀ ਤੇ ਕੰਮ ਕਰਨ ਲਗ ਪਈ।



---

(ਪੰਨਾ 43 ਦੀ ਬਾਕੀ)

ਮੰਡਲ ਦੀਆਂ ਗੱਲਾਂ ਮਹਾਂਪੁਰਸ਼ਾਂ ਤੇ ਠੋਸਦੇ ਹਨ।

'ਵਲਵਲੇ ਦੇ ਦੇਸ਼' ਵਿਚ ਆਤਮਾ ਦੇ ਮੰਡਲ ਵਿਚ ਸ੍ਰਿਸ਼ਟੀ ਦਾ ਸਾਰਾ ਗਿਆਨ ਆਪੇ ਹੀ ਆ ਜਾਂਦਾ ਹੈ। ਗੁਰੂ ਨਾਨਕ ਸਾਹਿਬ ਨੇ ਕਿਹੜੀ ਸਾਇੰਸ ਪੜ੍ਹੀ ਸੀ?

***ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥***

***ਪੰਨਾ - 5***

ਇਹਨਾਂ ਨੂੰ ਤਾਂ ਇਹੀ ਪੜ੍ਹਾਇਆ ਗਿਆ ਸੀ ਕਿ ਸੱਤ ਅਕਾਸ਼ ਹਨ, ਸੱਤ ਪਾਤਾਲ ਹਨ। ਪਰ ਜਿਹੜੀ ਵਿਦਿਆ ਵਿਚ ਗੁਰੂ ਨਾਨਕ ਸਾਹਿਬ ਰਹਿੰਦੇ ਹਨ, ਉਹ ਫੁਰਮਾਨ ਕਰਦੇ ਸਨ ਕਿ ਬੇਅੰਤ ਹੀ ਬੇਅੰਤ ਹੈ। ਜੇ ਲੇਖਾ ਲਿਖ ਹੀ ਲਓ, ਏਥੋਂ ਲੈ ਕੇ ਦਿੱਲੀ ਤੱਕ ਸਿਫਰੇ-ਸਿਫਰ ਹੀ ਲਾਈ ਜਾਓ ਤੇ ਇਕ ਏਕਾ ਲਾ ਦਿਓ, ਐਨੀ ਵੱਡੀ ਗਿਣਤੀ ਵੀ ਜੇ ਬਣ ਜਾਵੇ ਕਿ ਇਤਨੇ ਬ੍ਰਹਿਮੰਡ ਹਨ, ਮਹਾਰਾਜ ਕਹਿੰਦੇ -

.............. ***ਲੇਖੈ ਹੋਇ ਵਿਣਾਸੁ॥ ਪੰਨਾ - 5***

ਏਨਾ ਵੱਡਾ ਲੇਖਾ ਵਿਨਾਸ਼ ਹੋ ਜਾਏਗਾ, ਕਿਉਂਕਿ ਉਹ ਬੇਅੰਤ ਹੈ।

***'ਚਲਦਾ'***



# ਸਿਮਰਨ ਦਾ ਨੂਰੀ ਖਿੜਿਆ ਬਾਗ

*ਪ੍ਰੋ. ਪੂਰਨ ਸਿੰਘ*

**ਨੋਟ** – ਪ੍ਰੋ. ਪੂਰਨ ਸਿੰਘ, ਗੁਰੂ ਪਿਆਰ ਵਿਚ ਮਖਮੂਰ ਮਹਾਨ ਰਹੱਸਵਾਦੀ ਪੰਜਾਬੀ ਕਵੀ ਹੋਏ ਹਨ। ਇਨ੍ਹਾਂ ਨੂੰ ਭਾਈ ਵੀਰ ਸਿੰਘ ਜੀ ਦੀ ਨਿਕਟ ਸੰਗਤ ਪ੍ਰਾਪਤ ਸੀ। ਆਪ ਜੀ ਦੀਆਂ ਰਚਨਾਵਾਂ ਧੁਰ-ਆਤਮਾ ਨੂੰ ਹਿਲਾ ਦੇਣ ਵਾਲੀਆਂ ਨਾਮ-ਪਿਆਰ ਦਾ ਰਸ ਬਖਸ਼ਿਸ਼ ਕਰਦੀਆਂ ਹਨ। ਅਸੀਂ ਉਨ੍ਹਾਂ ਦੇ ਕੁਝ ਲੇਖ ਆਪ ਸੰਗਤਾਂ ਨਾਲ ਸਾਂਝੇ ਕਰਨ ਦੀ ਖੁਸ਼ੀ ਲੈ ਰਹੇ ਹਾਂ।

*ਮੁੱਖ ਸੰਪਾਦਕ*

## 1. ਸਾਡਾ "ਨਾਮ"

ਗੁਰੂ ਨਾਨਕ ਉਹ 'ਨਾਮ' ਹੈ, ਜਿਸ ਦਾ ਅਸੀਂ ਜਾਪ ਕਰਦੇ ਹਾਂ ਜਿਵੇਂ ਕਿ ਪੰਛੀ ਪਹੁ ਫੁਟਾਲੇ ਸਮੇਂ ਚਹਿਚਹਾ ਉਠਦੇ ਹਨ। ਗੁਰੂ ਨਾਨਕ, ਕਹਿੰਦੇ, ਅਸੀਂ ਲੰਘ ਜਾਂਦੇ ਹਾਂ। ਉਦੋਂ ਨਾ ਹੀ ਅਸੀਂ ਖੱਬੇ ਵੇਖਦੇ ਹਾਂ ਨਾ ਸੱਜੇ, ਸਾਡੇ ਬੁਲ੍ਹ ਨਾਮ ਦੀ ਸ਼ਹਿਦ ਨਾਲ ਜੁੜੇ ਹੁੰਦੇ ਹਨ, ਸਾਡੇ ਨੈਣ ਗੁਰੂ-ਮਨ ਦੇ ਮਹਾਨ, ਸੁੱਚੇ ਸੱਚੇ ਸੰਸਾਰ ਦੇ ਸੁਪਨੇ ਨਾਲ ਨਸ਼ਿਆਏ ਹੁੰਦੇ ਹਨ। ਅਸੀਂ ਜੀਵਨ-ਮੰਤਰ ਨੂੰ ਮਸ਼ੀਨ ਵਾਂਗ ਗੁਨਗੁਨਾਂਦੇ ਜਾਂਦੇ ਹਾਂ ਅਤੇ ਅਸੀਂ ਲੋਕਾਂ ਦੇ ਦਿਲਾਂ ਅਤੇ ਵਸਤਾ ਤੋਂ ਪ੍ਰਭਾਵਤ ਹੋਏ ਬਿਨਾਂ ਅਤੇ ਕਿਸੇ ਨੂੰ ਦੁਖੀ ਕੀਤੇ ਬਿਨਾਂ ਹੀ ਲੰਘ ਜਾਂਦੇ ਹਾਂ, ਅਸੀਂ ਕੁਲ ਆਲਮ ਦੇ ਰਕਤ ਵਿਚ ਇਕ ਚੰਗੇ ਵਿਚਾਰ ਵਾਂਗ ਹਲੂਲ ਕਰਦੇ ਜਾਂਦੇ ਹਾਂ, "ਨਾਮ"! "ਨਾਮ"!

ਜਿਵੇਂ ਬੱਚਾ ਆਪਣੀ ਮਾਂ ਨੂੰ ਜਾਣਦਾ ਹੈ ਅਤੇ ਬੱਸ, ਅਸੀਂ ਵੀ ਆਪਣੇ ਨਾਮ ਨੂੰ ਜਾਣਦੇ ਹਾਂ ਅਤੇ ਬੱਸ। ਉਹ ਬੱਚੇ ਨੂੰ ਪੁਛਦੇ ਹਨ, ਰੱਬ ਕੀ ਹੈ ਅਤੇ ਕਿਥੇ ਹੈ? ਬੱਚਾ ਕਿਵੇਂ ਬੋਲ ਸਕਦਾ ਹੈ? ਬੱਚਾ ਹਸਦਾ ਹੈ। ਬੱਚੇ ਨੇ ਅਜੇ ਨਾ ਭਾਸ਼ਾ ਸਿੱਖੀ ਹੈ ਅਤੇ ਨਾ ਹੀ ਵਿਚਾਰ। ਤੁਸੀਂ ਖੁਦਾ ਵਿਚ ਵਿਸ਼ਵਾਸ ਰੱਖਦੇ ਹੋ ਜਾਂ ਨਹੀਂ? ਇਹ ਅਤੇ ਉਹ ਕਿਹੋ ਜਿਹੇ ਅਸ਼ਿਸ਼ਟ ਸਵਾਲ ਹਨ। ਇੰਨਾ ਹੀ ਕਾਫੀ ਹੈ, ਗੁਰੂ ਦੀ ਬੁਕਲ ਵਿਚ ਮੈਂ ਲੁਕਿਆ ਹੋਇਆ ਹਾਂ ਅਤੇ ਮੈਨੂੰ ਅਜ਼ਲੀ ਖੁਸ਼ੀ ਪ੍ਰਾਪਤ ਹੈ, ਜਿਸ ਪਾਸ ਇਨ੍ਹਾਂ ਸਵਾਲਾਂ ਲਈ ਕੋਈ ਉਤਰ ਨਹੀਂ।

ਇਸ ਤਰ੍ਹਾਂ ਤੁਸੀਂ ਲੜਾਈਆਂ ਨਹੀਂ ਲੜ ਸਕਦੇ। ਤੁਸੀਂ ਬਿਨਾਂ ਸਰੀਰ ਤੋਂ ਰੂਹ ਦੀ ਸ਼ਾਂਤੀ ਲੱਭ ਰਹੇ ਹੋ ਅਤੇ ਸਰੀਰ ਬਿਨਾਂ ਰੂਹ ਕੀ ਹੈ? ਨਹੀਂ, ਮੇਰਾ ਇਕ ਅਰਸ਼ੀ ਮਿੱਤਰ ਹੈ, ਜੋ ਮੈਨੂੰ ਬਚਾਉਂਦਾ ਹੈ ਅਤੇ ਸਾਰਿਆਂ ਨੂੰ ਵੀ। ਜੇ ਮੈਂ ਜਿਊਣਾ ਹੈ ਤਾਂ ਮੈਂ ਉਸ ਦੇ ਹੁਕਮ ਅੰਦਰ ਜੀਵਾਂਗਾ ਅਤੇ ਉਹ ਤੇਰੇ ਅਤੇ ਮੇਰੇ ਤੋਂ ਵੱਧ ਜਾਣਦਾ ਹੈ। ਮੇਰਾ ਵਿਸ਼ਵਾਸ ਹੈ, ਉਹ ਸੇਵਕ ਨੂੰ ਇਕ ਦਿਨ ਵਿਚ, ਇਕ ਲਮਹੇ ਵਿਚ ਰੰਗ ਸਕਦਾ ਹੈ। ਵਡਿਆਈ ਸਾਰੀ ਉਸੇ ਦੀ ਹੈ। ਮਹਾਂਪੁਰਖ ਤਾਂ ਉਸ ਦੀ ਕਿਰਪਾ ਦੇ ਮਾਧਿਅਮ ਹਨ। ਜੋ ਆਪਣੇ ਪਿਤਾ ਦੀ ਰਜ਼ਾ ਵਿਚ ਹੈ ਮਹਾਨ ਹੈ। ਹੋਰ ਕੋਈ ਨਹੀਂ, ਹੋਰ ਕੋਈ ਨਹੀਂ। ਉਸ ਸੇਵਾ ਦੀ ਵਡਿਆਈ ਹੈ, ਜੋ ਆਪਣੇ ਸੇਵਕ ਨੂੰ ਕਰਨ ਲਈ ਕਹਿੰਦਾ ਹੈ। ਟਹਿਣੀ ਤੇ ਬੈਠਾ ਪੰਛੀ, ਜੋ ਸੁਬਾਹ ਸਾਦਕ ਵੇਲੇ ਚਹਿਚਹਾ ਉਠਦਾ ਹੈ, ਉਸ ਹਦ ਤਕ ਹੀਰੋ ਹੈ। ਸਾਡਾ ਵਿਸ਼ਵਾਸ ਹੈ ਕਿ ਮਨੁੱਖ ਬੱਚੇ ਵਾਂਗ, ਬਛੜੇ ਵਾਂਗ, ਪੰਛੀ ਵਾਂਗ ਸ਼ਕਤੀ ਹੀਣ ਹੈ।

## 2. ਸਾਡੇ ਲੰਮੜੇ ਕੇਸ

ਕੀ ਤੁਸੀਂ ਜਾਣਦੇ ਹੋ ਕਿ ਸਾਡੇ ਲੰਮੇ ਕੇਸ, ਨਾਮ ਸਾਗਰ ਦੀਆਂ ਲਹਿਰਾਂ ਹਨ। ਗੁਰੂ ਗੋਬਿੰਦ ਸਿੰਘ ਨੇ ਇਨ੍ਹਾਂ ਨਾਮ-ਚੇਤਨਾ ਦੇ ਸਾਗਰ ਦੀਆਂ ਲਹਿਰਾਂ ਨੂੰ ਇਕੱਠਾ ਕੀਤਾ, ਜਿਵੇਂ ਮਾਂ ਆਪਣੇ ਬੱਚੇ ਦੇ ਕੇਸ ਗੁੰਦਦੀ ਹੈ। ਮਨੁੱਖ ਕੀ ਹੈ, ਚੇਤਨਤਾ ਦਾ ਸਾਗਰ ਹੀ ਤਾਂ ਹੈ। ਮਾਲਕ ਨੇ ਉਨਵਾਂ ਨੂੰ ਧੋਤਾ, ਕੰਘਾ ਕੀਤਾ ਅਤੇ ਭਵਿੱਖਤ ਮਨੁੱਖਤਾ, ਜੋ ਜ਼ਾਤਪਾਤ ਦੇ ਵਿਤਕਰੇ ਤੋਂ ਰਹਿਤ ਹੋਵੇ, ਮਨੁੱਖ ਮਨੁੱਖ ਦੇ ਵਿਚਾਲੇ ਦੇ ਭੇਦ-ਭਾਵ ਤੋਂ ਉਪਰ ਉਠੇ ਅਤੇ ਜੋ ਰੂਹਾਨੀ ਭਾਈਚਾਰੇ ਦੀ ਸ਼ਾਂਤੀ ਅਤੇ ਸਦਭਾਵਨਾ ਲਈ ਕੰਮ ਕਰੇ, ਦੇ ਸੰਕਲਪ ਵਜੋਂ ਉਸ ਨੂੰ ਜੂੜੇ ਦਾ ਰੂਪ ਦਿੱਤਾ। ਜੋ ਉਸ ਦਾ ਜੂੜਾ ਰੱਖਦਾ ਹੈ ਉਹ ਸਭ ਦਾ ਭਰਾ ਹੈ, ਖੁਦਗਰਜ਼ੀ ਦੀ ਮੰਦ ਭਾਵਨਾ ਤੋਂ ਆਜ਼ਾਦ ਹੈ। ਉਸ ਲਈ ਇਹ ਲਾਜ਼ਮੀ ਹੈ ਕਿ ਉਹ ਨਾ ਹੀ ਕਿਸੇ ਵੱਖਰੀ ਨਸਲ, ਧਰਮ ਦਾ ਹੋਵੇ ਅਤੇ ਨਾ ਹੀ ਲੁਟਮਾਰ ਕਰਦੀਆਂ, ਦੂਜੇ ਲੋਕਾਂ ਨੂੰ ਅਧੀਨ ਕਰਨ ਲਈ ਜ਼ੁਲਮ ਕਰਦੀਆਂ ਕੌਮੀ ਗੁਟ-ਬੰਦੀਆਂ ਵਿਚੋਂ ਹੋਵੇ।

ਉਹ ਲੋਕ ਜਿਨ੍ਹਾਂ ਨੂੰ ਪਿਆਰ ਦੇ ਨੇਮਾਂ ਦਾ ਪਤਾ ਨਹੀਂ, ਉਨ੍ਹਾਂ ਨੂੰ ਮਾਲਕ ਦੇ ਬਖਸ਼ੇ ਪਵਿੱਤਰ ਜੂੜੇ ਨੂੰ ਧਾਰਨ ਨਹੀਂ ਕਰਨਾ ਚਾਹੀਦਾ ਅਤੇ ਜੋ ਕੇਸ ਰੱਖਦੇ ਹਨ, ਤਾਂ ਉਨ੍ਹਾਂ ਨੂੰ ਰੂਹਾਨੀ ਤੌਰ ਤੇ ਇਸ ਦੇ ਚਿੰਨ੍ਹ ਵਜੋਂ ਰੱਖਣੇ ਚਾਹੀਦੇ ਹਨ। ਅਜਿਹਾ ਹੀ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। ਉਸ ਦੀ ਫਰਮਾ-ਬਰਦਾਰੀ ਹੀ ਜੀਵਨ ਹੈ। ਉਸ ਮਹਾਨ ਪਿਆਰ ਤੋਂ ਬਾਹਰ ਕੋਈ ਜੀਵਨ ਨਹੀਂ। ਗੁਰੂ ਗੋਬਿੰਦ ਸਿੰਘ ਦੇ ਕੇਸਾਧਾਰੀ ਵੀਰਾਂ ਦਾ ਨਿਸ਼ਾਨਾ ਹੀ ਵੱਖਰਾ ਹੈ, ਸੇਧ ਹੀ ਵੱਖਰੀ ਹੈ, ਉਨ੍ਹਾਂ ਦੀ ਪ੍ਰੇਰਣਾ ਹੀ ਵੱਖਰੀ ਹੈ।

ਸਾਡੇ ਜੀਵਨ ਦੀਆਂ ਸ਼ਰਤਾਂ ਨਾਲ ਇਸ ਦਾ ਕੋਈ ਸੰਬੰਧ ਨਹੀਂ। ਅਸੀਂ ਕੰਡਿਆਂ ਦੀ ਸੇਜ ਜਾਂ ਚਿਕੜ ਦੀ ਸੇਜ ਤੇ ਇਕੋ ਜਿਹੀ ਖੁਸ਼ੀ ਨਾਲ ਫੁੱਲਾਂ ਵਾਂਗ ਖਿੜਦੇ ਹਾਂ, ਕਿਉਂਕਿ ਉਸ ਦੇ ਸਨਮੁਖ ਹੋਣਾ, ਉਸ ਵਿਚ ਰਹਿਣਾ, ਉਸ ਦੀ ਸਵਾਸ ਲੈਣਾ ਹੀ ਸਾਡਾ ਜੀਵਨ ਹੈ। ਅਤੇ ਜੋ ਕੋਈ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਬਣਨਾ ਚਾਹੁੰਦਾ ਹੋਵੇ, ਆਓ ਅਤੇ ਬਣੋ। ਇਹ ਪਿਆਰ ਦਾ ਜੀਵਨ ਹੈ, ਕਿਸੇ ਹੋਰ ਸੱਚਾਈ ਦਾ ਨਹੀਂ। ਹੋਰਨਾਂ ਸੱਚਾਈਆਂ ਨਾਲ ਸਾਨੂੰ ਕੀ। ਅਸੀਂ ਗੁਰੂ ਗੋਬਿੰਦ ਸਿੰਘ ਦੇ ਕੇਸਾ-ਧਾਰੀਆਂ ਦਾ ਸੰਘ ਹਾਂ, ਸਾਡੇ ਮਨੋਰਥ ਪ੍ਰਾਲਭਦ ਵਾਂਗ ਅਭੇਦ ਹਨ।

'ਆਤਮ ਮਾਰਗ', ਫਰਵਰੀ, 2002

### 3. ਉਤੇਜਿਤ ਘੁੱਗੀਆਂ

ਸਾਡੇ ਗੁਰੂ ਨਾਨਕ ਸਾਹਿਬ ਨੇ ਲੋਕਾਂ ਦਾ ਰੁਖ ਮਨੁੱਖ ਦੀ ਅਸਲੀ ਮੂਲ ਚੰਗਿਆਈ ਵੱਲ ਮੋੜਿਆ। ਉਨ੍ਹਾਂ ਕਿਸੇ ਨੂੰ ਉਸ ਦੇ ਜੀਵਨ ਕੇਂਦਰ ਤੋਂ ਬਾਹਰ ਵੱਲ ਨਹੀਂ ਪ੍ਰੇਰਿਆ। ਮਨੁੱਖ ਨੂੰ ਜੋ ਕੁਝ ਉਹ ਹੈ ਅਤੇ ਜਿਸ ਹੈਸੀਅਤ ਵਿਚ ਹੈ, ਚਾਉ ਵਿਚ ਨਾ ਵੇਖ ਕੇ ਤਰਸ ਖਾਧਾ। ਜੀਵਨ ਪ੍ਰਸਥਿਤੀਆਂ, ਦੋਵੇਂ ਸਰੀਰ ਅਤੇ ਮਨ ਦੀਆਂ, ਦੀ ਕੋਈ ਮਹੱਤਤਾ ਨਹੀਂ। ਭੁੱਖ ਦਾ ਪਿੰਜਿਆ ਅਤੇ ਰੱਜਿਆ ਪੁੱਜਿਆ ਸਰੀਰ ਇਕੋ ਰੂਹਾਨੀ ਨਜ਼ਰੀਏ ਦੇ ਸੂਚਕ ਹਨ। ਉਸ ਦੇ ਹੋਣ ਦੀ ਖ਼ੁਸ਼ੀ ਦਾ ਗਿਆਨ ਸਦਾ ਸੁੰਤਤਰ ਹੁੰਦਾ ਹੈ। ਉਹ ਜੀਵਨ ਪੂਰੀ ਤਰ੍ਹਾਂ ਲਟ ਲਟ ਬਲ ਰਿਹਾ ਹੁੰਦਾ ਹੈ, ਜੋ ਗੁਰੂ ਨੇ ਆਪਣੇ ਸਾਹ ਨਾਲ ਜਗਾਇਆ ਹੈ। ਭਾਰਤ ਵਿਚ ਪੈਦਾ ਹੋਣ ਕਰਕੇ, ਉਸ ਦੀ ਭਾਸ਼ਾ, ਇਥੇ ਵਰਤੋਂ ਵਿਚ ਆ ਰਹੇ ਸ਼ਬਦਾਂ ਤਕ ਸੀਮਿਤ ਰਹਿੰਦੀ ਹੈ। ਉਹ ਦੋਹਾਂ, ਮੁਸਲਮਾਨਾਂ ਅਤੇ ਹਿੰਦੂਆਂ ਨੂੰ ਮਿਲੇ ਅਤੇ ਇਨਸਾਨ ਬਣਨ ਲਈ ਕਿਹਾ, ਪਿਆਰ ਦੇ ਕਾਨੂੰਨ ਅਨੁਸਾਰ ਸੰਸਾਰ ਦੀ ਨਵੀਂ ਸਮਾਜਿਕ ਪੁਨਰ ਉਸਾਰੀ ਸੰਬੰਧੀ ਦਿੱਤੇ ਸੁਝਾ, ਮਨੁੱਖਾਂ ਦੇ ਵਿਕਾਸ ਵਿਚ ਪਾਇਆ ਇਕ ਅਦੁੱਤੀ ਹਿੱਸਾ ਹਨ। ਉਨ੍ਹਾਂ ਨੇ ਗੁਰੂ ਪਿਆਰ ਵਿਚ ਖੀਵੇ ਇਕ ਆਦਰਸ਼ ਸਮਾਜ ਦੀ ਸਿਰਜਨਾ ਕੀਤੀ - ਇਹ ਇਕ ਮਹਾਨ ਅਤੇ ਸਫਲ ਤਜਰਬਾ ਸੀ। ਸੱਦ ਸੀ ਕੇਵਲ ਮਨੁੱਖ, ਮਨੁੱਖ, ਮਨੁੱਖ। ਇਹ ਨਵੇਂ ਧਰਮ ਦੇ ਤੇਜ ਪ੍ਰਤਾਪ ਅਤੇ ਤਾਜ਼ਗੀ ਨਾਲ ਆਉਂਦੀ ਹੈ, ਇਹ ਕਈ ਨਵੇਂ ਫਿਰਕੇ ਨਾਲ ਨਹੀਂ ਸਗੋਂ, ਮਨੁੱਖ ਦੀ ਆਪਣੀ ਅਸਲੀ ਅਤੇ ਸੱਚੀ ਮਰਦਾਨਗੀ ਲਈ ਇਕ ਸ਼ਕਤੀਸ਼ਾਲੀ ਮਿਠੀ ਅਤੇ ਅਰੁੱਕ ਸੱਦ ਹੈ।

ਕੁਹਾੜੀ ਲੈ ਕੇ, ਇਥੋਂ ਤਕ ਕਿ ਨਾਸ਼ ਕਰਨ ਵਾਲੇ ਮਨੁੱਖ ਨੂੰ ਵੀ ਛਾਂ ਦੇਣ ਵਾਲੇ ਰੁੱਖ, ਮਹਿਕ ਦੇਣ ਵਾਲੇ ਫੁੱਲ ਨੇ ਉਨ੍ਹਾਂ ਲੋਕਾਂ ਨਾਲੋਂ, ਗੁਰੂ ਨੂੰ ਵਧੇਰੇ ਚੰਗੀ ਤਰ੍ਹਾਂ ਸਮਝਿਆ ਹੈ, ਜੋ ਛੇਤੀ ਹੀ ਪਸ਼ੂਆਂ ਵਾਲੀ ਖੁਦਗਰਜ਼ੀ ਦੇ ਆਉਂਦਿਆਂ ਹੀ ਪੱਛ ਭ੍ਰਸ਼ਟ ਹੋ ਜਾਂਦੇ ਹਨ।

**ਪੂਰੇ ਖਿੜੇ ਕਮਲ, ਪੂਰੇ ਖਿੜੇ ਗੁਲਾਬ ਦੇ ਫੁੱਲ ਆਤਮ ਜੀਵਨ ਚੰਗਿਆੜੀ ਨਾਲ ਭਖ ਰਹੇ ਹਨ, ਜਿਸ ਨੂੰ ਗੁਰੂ ਸਾਹਿਬਾਂ ਨੇ ਕਿਹਾ ਹੈ ਕਿ ਇਹ ਰੂਹਾਨੀ ਹੈ। ਇਹ ਮਨੁੱਖਾਂ ਵਿਚ ਨਹੀਂ, ਜਿਨ੍ਹਾਂ ਦੀਆਂ ਵੱਖ ਵੱਖ ਜਾਤੀਆਂ ਤੇ ਧਰਮ ਹਨ ਅਤੇ ਦਿਮਾਗ ਇਲਮੀਅਤ ਨਾਲ ਤੂਣੇ ਪਏ ਹਨ। ਮਨੁੱਖ ਦੀ ਉਸ ਉਨਤੀ ਦਾ ਕੀ ਲਾਭ ਹੈ ਜੋ ਉਸ ਨੂੰ ਮਨੁੱਖ ਅਤੇ ਕੁਦਰਤ ਦਾ ਭਰਾ ਨਹੀਂ ਬਣਾਉਂਦੀ? ਮਨੁੱਖੀ ਜਾਂ ਦੈਵੀ ਹਮਦਰਦੀ ਦੀ ਅਸੀਮ ਚੇਤਨਾ ਹੀ ਜੀਵਨ ਹੈ। ਪਰ ਅੱਜ ਦੇ ਸਾਰੇ ਨੀਤੀ ਸ਼ਾਸਤਰ ਅਤੇ ਧਰਮ ਅਤੇ ਸਮਾਜ ਸਾਨੂੰ ਪੱਥਰ ਬਣਾਉਣ ਤੇ ਲੱਗੇ ਹੋਏ ਹਨ।**

ਘੁਗੀਆਂ ਦੀ, ਉਤੇਜਿਤ ਹੋਈਆਂ ਘੁੱਗੀਆਂ ਦੀ ਇਕ ਡਾਰ, ਤੜਕ ਸਾਰ ਰੁਸ਼ਨਾਏ ਬਦਲਾਂ ਵਾਂਗ ਆਪਣੇ ਚਿੱਟੇ ਖੰਡਾਂ ਨੂੰ ਫੜਫੜਾਉਂਦੀ, ਆਪਣੀ ਖ਼ੁਸ਼ੀ ਵਿਚ ਜਾ ਰਹੀ ਗੁਰੂ ਦੀ ਰੂਹਾਨੀਅਤ ਦਾ ਚਿੰਨ੍ਹ ਹੈ, ਨਾ ਕਿ ਪੱਥਰ ਦਾ ਬੁਤ, ਨਾ ਹੀ ਸਮੇਂ ਨੇ ਪਧਰਾਇਆ ਪੱਥਰ-ਵੱਟੇ ਦਾ ਦੇਵਤਾ।

### 4. ਸਿਤਾਰਿਆਂ ਜਿੰਨੀ ਸ਼ੋਭਾ ਨਾਲ

ਰੂਹਾਨੀ ਪ੍ਰਵਿਰਤੀ, ਜੀਵਨ ਦੀਆਂ ਘੱਟ ਜਾਂ ਵੱਧ ਵਿਕਸਤ ਸਟੇਜਾਂ ਤੋਂ ਸੁਤੰਤਰ ਰਹਿੰਦੀ ਹੈ, ਮੂਕ ਹਿਰਣੀ ਅਤੇ ਖਿੰਡਿਆ ਘਾਅ, ਖੂਬਸੂਰਤ ਤਿੱਤਰ, ਜੋ ਖ਼ੁਸ਼ੀ ਨਾਲ ਪ੍ਰਭਾਤ ਨੂੰ ਵਾਜਾਂ ਮਾਰਦੇ ਹਨ ਅਤੇ ਆਪਣੇ ਖ਼ੁਦਾ ਦੇ ਸਜਦੇ ਵਿਚ ਡਿਗੇ ਪੈਗੰਬਰ ਵਾਂਗ ਬਰਾਬਰ ਅਰਦਾਸ ਕਰਦੇ ਰਹਿੰਦੇ ਹਨ। ਇਹ ਤਾਂ ਸਿਤਾਰਿਆਂ ਵਰਗੀ ਸ਼ੋਭਾ ਰਖਦੇ ਹੋਏ ਧਰਤੀ ਤੇ ਐਨ ਸਿੱਧੇ ਖੜੇ ਰੇਸ਼ੇ ਵਾਂਗ ਹਨ।

ਇਕ ਸਿਰੇ ਤੇ, ਵਹਿਮ ਭਰਮ ਅਚਨਚੇਤ ਹੀ ਰੂਹਾਨੀ ਸੱਚਾਈ ਤੇ ਸੱਟ ਮਾਰਦੇ ਹਨ ਅਤੇ ਦੂਜੇ ਤੇ ਬੁਧ ਦਾ ਭਰਪੂਰ ਪ੍ਰਕਾਸ਼ ਹੈ। ਇਸ ਬਾਰੇ ਅਤੇ ਦੋਹਾਂ ਧਰੂਆਂ ਬਾਰੇ ਵਾਦ ਵਿਵਾਦ ਪਾਣੀ ਨੂੰ ਦੁੱਧ ਸਮਝ ਕੇ ਰਿੜਕਣ ਵਾਲੀ ਗੱਲ ਹੈ।

ਸਾਰੀ ਉਮਰ ਅਗਿਆਨਤਾ ਵਸ਼ ਵੱਖ ਵੱਖ ਰਾਜਾਂ ਨੂੰ ਫਤਹ ਕਰਨ ਉਪਰੰਤ ਅਸ਼ੋਕ ਦਾ ਮਨ ਰੂਹਾਨੀ ਚਾਨਣ ਲਈ ਭੁੱਖਾ ਸੀ, ਉਹ ਗਰੀਬ ਹੋ ਗਿਆ। ਅਜਿਹੀ ਸਲਤਨਤ ਦੇ ਨਿਰਮਾਣ ਦੀ ਕੀ ਲੋੜ ਹੈ, ਜਿਸ ਦੀ ਆਪਣੀ ਆਤਮਾ ਦੀ ਪਛਾਣ ਦੇ ਰਾਹ ਵਿਚ ਕੋਈ ਸਦਾਚਾਰਕ ਕੀਮਤ ਨਹੀਂ?

### 5. ਗੁਰੂ ਨਿਰੰਕਾਰ ਦੀ ਸੰਗਤ ਸਿਰਜਨਾ

ਕੁਦਰਤ ਵੱਖ ਵੱਖ ਮਨੁੱਖਾ ਨੂੰ ਜਨਮ ਦਿੰਦੀ ਹੈ। ਉਹ ਜਿਵੇਂ ਕਿ ਖ਼ੁਦਾ ਨੇ ਉਨ੍ਹਾਂ ਨੂੰ ਬਣਾਇਆ ਹੈ, ਚੰਗੇ ਮੰਦੇ ਜਾਂ ਹੋਰਵੇਂ ਹਨ। ਭਾਂਡੇ, ਵਧੀਆ ਜਾਂ ਘਟੀਆ ਰੂਪ ਦਿੱਤੇ। ਜਿਵੇਂ ਕਿ ਗੁਰੂ ਸਾਹਿਬਾਂ ਫਰਮਾਇਆ ਹੈ, ਇਕ ਨਿਹਾਲੀ ਪਏ ਸਵਨ ਇਕ ਚੁਲੇ ਰਹਿਣ ਚੜ੍ਹੇ ਅਤੇ ਇਕ ਸੀਤਲ ਜਲ ਦੇ ਭਰੇ ਹਨ। ਸਾਰੇ, ਜਿਵੇਂ ਉਹ ਕੁਦਰਤ ਨੇ ਸਾਜੇ ਹਨ। ਬੜੀਆਂ ਹੀ ਕਿਸਮਾਂ ਦੇ ਫੁੱਲ ਅਤੇ ਪੱਤੇ ਹਨ, ਕਈਆਂ ਵਿਚ ਜ਼ਹਿਰ ਹੈ ਅਤੇ ਕਈਆਂ ਵਿਚ ਅੰਮ੍ਰਿਤ ਅਤੇ ਗੁਰੂ ਹਸਤੀ ਉਹ ਲੋਕ ਸਿਰਜਦੀ ਹੈ, ਪਰਮਾਤਮਾ ਦੀ ਯਾਦ ਵਿਚ ਖੀਵੀ ਰਤਨਮੰਡਲੀ, ਸੰਗ ਅਰਥਾਤ ਸੰਗਤ। **ਜਿਵੇਂ ਪੌਦੇ ਕੇਂਦਰੀ ਸੂਰਜ ਦੁਆਲੇ ਚੱਕਰ ਲਾਉਂਦੇ ਹਨ, ਉਸ ਤਰ੍ਹਾਂ ਨਵ-ਜਨਮੇਂ, ਵਿਸ਼ਵਾਸ਼ ਵਿਗੁਤੇ, ਰੰਗ-ਰੱਤੜੇ ਗੁਰੂ ਦੇ ਘਰ ਜਨਮੇ, ਗੁਰੂ ਦੁਆਲੇ ਘੁੰਮਦੇ ਹਨ। ਜਿਉਂਦੇ ਜਾਗਦੇ, ਸੰਗੀਤ ਰੂਪੀ, ਸੰਗੀਤ ਵਿਚ ਜੀਉਂਦੇ, ਜੀਵਨ ਸੰਗੀਤ ਦੀ ਵਰਸ਼ਾ ਕਰਦੇ ਮਨੁੱਖਾਂ ਦੀ ਧਰੁਵੀ ਤਾਰਿਆਂ ਦੀ ਇਹ ਖਿੱਤੀ ਉਸ ਦੀ ਯਾਦ, ਉਸ ਹੁਸੀਨ ਦੇ ਸਿਮਰਨ ਦੀ ਸੰਗਤ ਹੈ। ਅਜਿਹੇ ਹਨ ਸਿਮਰਨ ਦੇ ਸਿੱਖ ਸਾਧ। ਧਰਤੀ ਸੂਰਜ ਤੋਂ ਦੂਰ ਨੱਠਣ ਦੀ ਕੋਸ਼ਿਸ਼ ਕਰਦੀ ਹੈ, ਪਰ ਇਹ ਸੂਰਜ ਹੀ ਹੈ, ਜੋ ਉਸ ਨੂੰ ਖਿੱਚੀ ਰੱਖਦਾ ਹੈ। ਸਿੱਖ ਵਿਕੇਂਦਰਤ ਕਰਨ ਵਾਲੀਆਂ ਵਿਅਕਤੀ ਵਾਦੀ ਸ਼ਕਤੀਆਂ ਦੇ ਅਸਰ ਅਧੀਨ ਹੈ। ਗੁਰੂ ਉਸ ਨੂੰ ਆਪਣੇ ਵੱਲ ਕੇਂਦਰਤ ਕਰੀ ਰੱਖਦਾ ਹੈ। ਸਿਮਰਨ ਦੀ ਪ੍ਰੇਰਣਾ ਵਿਅਕਤੀਗਤ ਨਹੀਂ, ਵਿਸ਼ਵ-ਵਿਆਪੀ ਹੈ। ਸਿਮਰਨ ਸਦਾ ਬ੍ਰਹਿਮੰਡੀ ਹੁੰਦਾ ਹੈ। ਗੁਰੂ ਦਾ ਵਿਸ਼ਵ-ਵਿਆਪੀ ਭਾਈਚਾਰਾ, ਅੰਦਰੂਨੀ ਸ਼ਕਤੀਆਂ, ਜੋ ਉਸ ਨੂੰ ਵਿਅਕਤੀਵਾਦ ਵੱਲ ਖਿਚਦੀਆਂ ਹਨ, ਦੀ ਖੁਦਗਰਜ਼ੀ ਤੋਂ ਮੁਕਤ ਕਰਾਉਣਾ ਹੈ।**

ਭਾਈ ਗੁਰਦਾਸ, ਗੁਰੂ ਤੇ ਵਿਸ਼ਵਾਸ ਦਾ ਪੈਗੰਬਰ, ਲਿਖਦਾ ਹੈ ਕਿ ਉਹ ਗੁਰੂ ਨਾਨਕ ਹੀ ਸੀ ਜਿਸ ਨੇ ਸੱਚੇ ਰੂਹਾਨੀ ਸੰਗ ਦੇ ਸਿੰਘ-ਦੁਆਰ ਦੇ ਯੁੱਗਾਂ ਤੋਂ ਭੀੜੇ ਦਰਾਂ ਨੂੰ

ਖੋਲਿਆ ਅਤੇ ਲੋਕਾਂ ਨੂੰ ਨਿਵਣਾ ਸਿਖਾਇਆ – ਪੈਰੀ ਪੌਣਾ ਜਗ ਵਰਤਾਇਆ। ਸਿੱਖਾਂ ਦਾ ਝੁਕਣਾ ਕਿਸੇ ਕਿਸਮ ਦੀ ਦਾਸਤਾ ਦਾ ਚਿੰਨ੍ਹ ਨਹੀਂ, ਸਗੋਂ ਇਹ ਤਾਂ ਮਨੁੱਖ ਆਪੇ ਦਾ ਸਰਬੰਸੀ ਤਿਆਗ ਹੈ। ਭਾਵੇਂ ਇਹ ਆਪਣੇ ਆਪ ਵਿਚ ਕਿੰਨਾ ਉਚਾ ਅਤੇ ਸੁੰਦਰ ਹੋਵੇ, ਗੁਰੂ ਦੇ ਸਾਡੇ ਸਮਾਜ ਤੋਂ। ਇਕ ਸਿਤਾਰਾ ਬ੍ਰਹਿਮੰਡੀ ਏਕੇ ਵਿਚ ਪਹੁੰਚ ਜਾਂਦਾ ਹੈ। ਇਸ ਭਾਈਚਾਰੇ ਦੀ ਹਜ਼ੂਰੀ ਵਿਚ ਨਿੱਜੀ ਵਿਚਾਰਾਂ, ਮੰਨਤਾਂ, ਸਿਧਾਂਤਾਂ ਬਾਦਸ਼ਾਹਾਂ ਅਤੇ ਦਰਵੇਸ਼ਾਂ ਪ੍ਰਤਿ ਵਿਸ਼ੇਸ਼ ਆਸਥਾਵਾਂ, ਮਨੁੱਖਾਂ ਅਤੇ ਪਸ਼ੂਆਂ ਦੀਆਂ ਅੜੀਆਂ ਅਤੇ ਵਿਲੱਖਣ ਸੁਭਾਵਾਂ ਨੂੰ ਤਿਆਗਣਾ ਪਵੇਗਾ, ਜਿਵੇਂ ਕਿ ਨੀਂਦਰ ਦੇ ਗਾਲਬ ਆਉਣ ਤੇ ਮਨੁੱਖ ਦੇ ਹੱਥ ਅਤੇ ਪੈਰ ਆਪਣੇ ਆਪ ਤਿਆਗੇ ਜਾਂਦੇ ਹਨ। ਜਿੰਨਾ ਚਿਰ ਇਹ ਸਹਿਜ ਸੁਭਾ ਅਤੇ ਸੁਖਾਲਾ ਨਹੀਂ, ਇਸ ਦੀ ਉਹ ਬ੍ਰਹਿਮੰਡੀ ਮਹੱਤਤਾ ਨਹੀਂ, ਜਿਵੇਂ ਇਸ ਨੂੰ ਗੁਰੂ ਚਿਤਵਦਾ ਹੈ। ਜਬਰੀ ਜਾਂ ਉਪਦੇਸ਼ ਦੇ ਕੇ ਕਰਵਾਏ ਸਮਰਪਣ ਦਾ ਕੋਈ ਅਰਥ ਨਹੀਂ। ਆਤਮ ਸਮਰਪਣ, ਮੁਕੰਮਲ, ਬਿਨਾਂ ਸ਼ਰਤ, ਸੁਖਦਾਇਕ, ਸਹਿਜ, ਸੁਖਾਲਾ ਅਤੇ ਸਰਲ ਹੋਣਾ ਚਾਹੀਦਾ ਹੈ। ਆਸਥਾ ਧੁਰ ਅੰਦਰਲੇ ਦੀ ਹੈ, ਬੌਧਿਕ ਸਹਿਮਤੀ ਜਾਂ ਆਲੋਚਨਾ ਦੀ ਕੋਈ ਕੀਮਤ ਨਹੀਂ।

ਜਿੰਨਾ ਚਿਰ 'ਉਸ' ਵਲੋਂ ਪਰਵਾਨਗੀ ਨਹੀਂ ਹੋਈ, ਤੁਹਾਡੇ ਲਈ ਇਸ ਭਾਈਚਾਰੇ ਵਿਚ ਕੋਈ ਥਾਂ ਨਹੀਂ। ਭਰਾ ਮਦਦ ਤਾਂ ਕਰਦੇ ਹਨ, ਪਰ ਤੁਹਾਨੂੰ ਇਸ ਵਿਚ ਸ਼ਾਮਣ ਹੋਣ ਲਈ ਜ਼ੋਰ ਨਾਲ ਨਹੀਂ ਕਹਿੰਦੇ। ਉਪਦੇਸ਼ ਵਿਅਰਥ ਹੈ। ਜਿੰਨਾ ਚਿਰ ਤੁਸਾਂ, ਜੀਵਨ ਦੀ ਵਿਸ਼ਾਲਤਾ ਵਿਚੋਂ ਆਪਣੀ ਰੂਹ ਦੀ ਦੈਵੀ ਲੋੜ ਬਾਰੇ ਨਹੀਂ ਜਾਣ ਲਿਆ। ਜੇ ਤੁਹਾਡੇ ਅੰਦਰ ਅਸ਼ੋਕ ਵਾਲੀ ਪਿਆਸ ਪੈਦਾ ਹੋ ਜਾਵੇ, ਤਾਂ ਤੁਹਾਡੇ ਭਰਾਵਾਂ ਪਾਸ ਤੁਹਾਡੇ ਲਈ ਅੰਮ੍ਰਿਤ ਦਾ ਜਾਮ ਹੈ। ਉਹ ਉਸ ਨੂੰ ਤੁਹਾਡੀਆਂ ਬੁਲ੍ਹੀਆਂ ਨਾਲ ਛੁਹਾ ਦੇਣਗੇ। ਸੱਚ ਬੜਾ ਸਪੱਸ਼ਟ ਹੈ। ਪੀਣ ਤੇ ਤੁਰੰਤ ਗਿਆਨ ਹੋ ਜਾਵੇਗਾ। ਇਸ ਵਿਚ ਕੋਈ ਧਰਮ ਬਦਲੀ ਨਹੀਂ, ਸਿਵਾਏ ਭਰਾਵਾਂ ਤੋਂ ਅੰਮ੍ਰਿਤ ਦਾ ਜਾਮ ਪੀ ਲੈਣ ਤੇ ਜੀਵਨ ਦੇ ਬੋਲਦੇ ਅਤੇ ਖਾਮੋਸ਼ ਰੰਗ ਦੇ, ਜੋ ਤੁਹਾਡੇ ਅੰਦਰ ਸਿੰਜਰਕੇ, ਜਲ ਥਲ ਕਰ ਦਿੰਦਾ ਹੈ।

ਭਰਾ ਕਿੰਨਾ ਚੰਗਾ ਹੈ! ਜਦੋਂ ਉਹ ਬੋਲਦਾ ਹੈ, ਉਸ ਦੀ ਆਤਮਾ ਵਿਚੋਂ ਜੀਵਨ-ਦਾਇਕ ਸ਼ਹਿਦ ਵਹਿ ਤੁਰਦੀ ਹੈ। ਉਹ ਸਾਦੇ, ਮਿੱਠੇ ਸ਼ਬਦਾਂ ਨਾਲ ਕਈ ਸਦੀਆਂ ਨੂੰ ਰੰਗ ਦਿੰਦਾ ਹੈ। ਆਪਣੇ ਪਿਆਰ ਸਮਰਪਣ ਲਈ ਨਿਸ਼ਚਿਤ ਸ਼ਰਤਾਂ ਨੂੰ ਨਜ਼ਰ ਅੰਦਾਜ਼ ਕਰਕੇ, ਮੇਰਾ ਨਾਂ ਤਕ ਲੈਣ ਤੋਂ ਬਿਨਾਂ ਹੀ ਉਹ ਭਰਾ ਇੰਜ ਸਮਰਪਣ ਕਰ ਦਿੰਦਾ ਹੈ, ਜਿਵੇਂ ਕਿ ਦਰਿਆ ਆਪਣਾ ਆਪਾ ਪਸ਼ੂ-ਪੰਛੀ ਅਤੇ ਮਨੁੱਖਾਂ ਨੂੰ ਵੰਡ ਦਿੰਦਾ ਹੈ।

ਉਸ ਭਰਾ ਨੇ ਲੰਘਦੇ ਹੋਏ ਮੇਰੇ ਵੱਲ ਇਕ ਨਿਗਾਹ ਕੀਤੀ ਅਤੇ ਮੇਰੀਆਂ ਸ਼ਰਮੀਲੀਆਂ ਅੱਖਾਂ ਨੇ ਮੁੰਦ ਰਹੇ ਨੈਣਾਂ ਹੇਠੋਂ ਵੇਖਿਆ, ਉਸ ਨੇ ਨੇਤਰ ਬੰਦ ਕਰ ਲਏ ਸਨ ਅਤੇ ਮੇਰੇ ਲਈ ਅਰਦਾਸ ਕਰ ਰਿਹਾ ਸੀ। ਮੈਨੂੰ ਉਹ ਨਜ਼ਾਰਾ ਕਦੇ ਨਹੀਂ ਭੁਲਦਾ। ਹੁਣ ਮੈਂ ਜਦੋਂ ਵੀ ਕਿਸੇ ਕਸ਼ਟ ਵਿਚ ਹੋਵਾਂ, ਮੈਂ ਅੱਖਾਂ ਬੰਦ ਕਰਦਾ ਹਾਂ ਅਤੇ ਆਪਣੇ ਭਰਾ ਨੂੰ ਉਸੇ ਰੂਪ ਵਿਚ ਆਪਣੇ ਨਾਲ ਖਲੋਤਾ ਵੇਖਦਾ ਹਾਂ ਅਤੇ ਉਸ ਦੇ ਚਾਰੇ ਪਾਸੇ ਚਾਨਣਾ ਹੀ ਚਾਨਣਾ ਪਸਰ ਰਿਹਾ ਹੈ। ਉਹ ਚਾਨਣ ਮੈਨੂੰ ਆਪਣੇ ਕਲਾਵੇ ਵਿਚ ਲੈ ਲੈਂਦਾ ਹੈ ਅਤੇ ਮੈਂ ਸੰਸਾਰ ਨੂੰ ਭੁੱਲ ਜਾਂਦਾ ਹਾਂ। ਕੀ ਇਹ 'ਨਾਮ' ਹੈ? ਕੀ ਇਹ ਗੁਰੂ ਨਾਨਕ ਦਾ ਸਿਮਰਨ ਹੈ? ਮੈਂ ਹਰ ਵਾਰ ਆਪਣੇ ਲਈ ਨਵਾਂ ਨਵੇਲਾ ਹੁੰਦਾ ਹਾਂ। ਮੈਂ ਆਪਣੇ ਭਰਾ ਨੂੰ ਚਿਤਵਦਾ ਰਹਿੰਦਾ ਹਾਂ। ਮੇਰੀਆਂ ਅਰਦਾਸਾਂ, ਉਸ ਦੀ ਨਿਸ਼ਕਾਮ ਸੇਵਾ ਦੀ ਯਾਦ ਵਿਚ ਜੀਵਨ ਪ੍ਰਾਪਤ ਕਰਦੀਆਂ ਹਨ।

ਨਹੀਂ, ਨਹੀਂ। ਉਹ ਤਾਂ ਬੁਤ ਘਾੜਾ ਹੈ। ਮੈਂ ਵੇਖਦਾ ਹਾਂ ਕਿ ਉਸ ਦਾ ਗੀਤ ਮੈਨੂੰ ਗੁਰੂ ਨਾਨਕ ਦੇ ਸਰੂਪ ਵਿਚ ਘੜ ਅਤੇ ਮੁੜ ਘੜ ਰਿਹਾ ਹੈ। **ਪੱਥਰ ਕੀ ਕਹਿ ਸਕਦਾ ਹੈ, ਮਿੱਟੀ ਵਿਚਾਰੀ ਕੀ ਕਹਿ ਸਕਦੀ ਹੈ, ਜਦੋਂ ਕਿ ਭਰਾ ਉਸ ਨੂੰ ਹੁਸਨ ਦਾ ਰੂਪ ਦੇ ਰਿਹਾ ਹੈ? ਇਹ ਸੰਗਤ ਵਿਚ ਸ਼ਾਮਲ ਹੋਣ ਦੀ ਬਾਤ ਹੈ। ਗੁਰੂ ਪੈਦਾ ਕਰਦਾ ਹੈ ਇਸ ਸੰਗਤ ਨੂੰ ਜਨਮ ਦੇਣ ਅਤੇ ਇਸ ਸੰਗਤ ਵਿਚ ਸ਼ਾਮਲ ਹੋਣ ਵਿਚੋਂ ਹੀ ਜੀਵਨ ਖੇੜੇ ਵਿਚ ਆ ਕੇ ਸਹਿਜ, ਅਸੀਮ ਸੇਵਾ ਦੇ ਵਿਸ਼ਵ-ਵਿਆਪੀ ਜੀਵਨ ਦਾ ਰੂਪ ਧਾਰ ਲੈਂਦਾ ਹੈ। ਇਸ ਦੀ ਡੋਡੀ ਤੇ ਖਿੜਣ ਵਾਲਾ ਫੁੱਲ ਸਾਰੇ ਬ੍ਰਹਿਮੰਡ ਨੂੰ ਸੁਗੰਧਿਤ ਕਰ ਦਿੰਦਾ ਹੈ।** ਜਲ ਰਿਹਾ ਸੂਰਜ ਸਾਰੇ ਸੰਸਾਰ ਨੂੰ ਰੋਸ਼ਨ ਕਰ ਦਿੰਦਾ ਹੈ। ਆਪੇ ਵਿਚ ਦਾਖਲ ਹੋਇਆ ਮਨੁੱਖ ਆਪਣੇ ਆਪ ਨੂੰ ਗੁਰੂ ਦੀ ਸੇਵਾ ਵਿਚ ਮਜਜ਼ੂਬ ਕਰ ਦਿੰਦਾ ਹੈ। ਮੈਂ ਜ਼ਖਮੀਆਂ ਵਿਚੋਂ ਤੈਨੂੰ ਹੀ ਦੇਖਦਾ ਹਾਂ। ਤੇਰੇ ਹੀ ਪਿਆਰ ਦਾ ਬੱਧਾ, ਮੈਂ ਖਿੱਚਿਆ ਚਲਾ ਜਾਂਦਾ ਹਾਂ ਅਤੇ ਜ਼ਖਮੀਆਂ ਨੂੰ ਪਾਣੀ ਪਿਆਉਂਦਾ ਹਾਂ। ਮੈਨੂੰ ਬੀਮਾਰਾਂ ਦੀ ਦੇਖਭਾਲ ਕਰਨ ਦੇ, ਕਿਉਂਕਿ ਉਹ ਆਪ ਹੀ ਤਾਂ ਹੈ ਜੋ ਮੰਜੇ ਤੇ ਪਿਆ ਬੁੜ-ਬੁੜਾਉਂਦਾ ਹੈ, ਬਿਲਕੁਲ ਤੇਰੇ ਵਾਂਗ ਹੀ, ਉਹੋ ਪਿਆਰ। ਆਪਣੇ ਭਾਣੇ ਅਤੇ ਪਿਆਰ ਵਿਚ ਮੈਨੂੰ ਮਰ ਜਾਣਦੇ, ਕਿਉਂਕਿ ਮੇਰੀ ਮੌਤ ਇਕ ਸ਼ਬਦ ਨਾਲ ਹੀ ਸਾਰੀ ਮਨੁੱਖਤਾ ਦੀ ਪੀੜਾ ਹਰ ਲਵੇਗੀ। ਮੈਂ ਹੋਰ ਕੁਝ ਨਹੀਂ ਕਰ ਸਕਦਾ। ਮੈਂ ਕਿਸੇ ਵੀ ਹੋਰ ਦੀ ਕੀ ਸੇਵਾ ਕਰ ਸਕਦਾ ਹਾਂ? ਇਸ ਤਰ੍ਹਾਂ ਨਿਰਬਲਤਾ ਦੇ ਦੁਖ ਨਾਲ, ਮੇਰੇ ਨੇਤਰਾਂ ਵਿਚ ਅਥਰੂ ਹਨ, ਸਾਰਿਆਂ ਲਈ ਇਕ ਮਿੱਠਾ ਬੋਲ, ਇਕ ਮਿਹਰ ਭਰੀ ਨਜ਼ਰ ਅਤੇ ਸਭ ਵਿਚੋਂ ਨਿਕਲਦੇ ਪਿਆਰ ਦੀ ਮਿਠਾਸ। ਮੇਰਾ ਪਿਆਰ ਤੇਰੀ ਸੇਵਾ ਹੈ। ਜਦੋਂ ਤੂੰ ਮੇਰੇ ਅੰਦਰ ਰੂਹ ਫੂਕੀ ਹੈ, ਮੈਂ ਸੇਵਾ ਕਰਦਾ ਹਾਂ ਜਦੋਂ ਵਾਪਸ ਲੈ ਲਵੇਂਗਾ, ਮੈਂ ਮਰ ਜਾਵਾਂਗਾ। ਪਰ ਕੋਈ ਇਹ ਨਾ ਕਹੇ ਕਿ ਮੇਰੇ ਪਾਸ ਉਸ ਲਈ ਕੋਈ ਮਾਫੀ ਨਹੀਂ ਜਾਂ ਮੈਂ ਕੌੜਾ ਸਾਂ। ਜੇ ਮੇਰਾ ਇੱਕ ਹੰਝੂ, ਗੁਲਾਬ ਦੇ ਫੁੱਲ ਦੀ ਅੱਗ ਠੰਡੀ ਕਰ ਸਕਦਾ ਹੈ ਤਾਂ ਮੈਂ ਰੋ ਪਵਾਂਗਾ। ਜੇ ਇਕ ਫੁਹਾਰ ਗਰਮੀ ਘਟਾ ਸਕਦੀ ਹੈ ਤਾਂ ਮੈਂ ਗੁਰੂ ਦੇ ਹੁਕਮ ਵਿਚ ਮੀਂਹ ਵਾਂਗ ਵੱਸ ਪਵਾਂਗਾ। ਮੈਂ ਇਕ ਠੰਡੀ ਹਵਾ ਦੇ ਝੌਂਕੇ ਵਾਂਗ ਲੰਘ ਜਾਵਾਂਗਾ। ਜਿਵੇਂ ਪੌਣ, ਪਾਣੀ, ਅਗਨੀ ਅਤੇ ਪ੍ਰਕਾਸ਼ ਉਸ ਦੇ ਜੀਆਂ ਦੀ ਸੇਵਾ ਕਰਦੇ ਹਨ, ਮੈਂ ਉਸ ਦਾ ਖਿੱਚਿਆ ਸੇਵਾ ਕਰਦਾ ਹਾਂ। ਉਸ ਦੀ ਸੇਵਾ ਮੇਰੀ ਸਵੈ-ਇੱਛਾ ਤੇ ਨਹੀਂ ਸਗੋਂ ਉਸ ਦੀ ਰਜ਼ਾ ਵਿਚ ਹੈ। ਮਾਂ ਬੱਚੇ ਦੀ ਸੇਵਾ ਕਰਦੀ ਹੈ, ਪਰ ਬੱਚਾ ਵੀ ਜਦੋਂ ਉਸ ਦਾ ਦਾਮਨ ਪਕੜਦਾ ਹੈ, ਮਾਂ ਦੀ ਸੇਵਾ ਕਰ ਰਿਹਾ ਹੁੰਦਾ ਹੈ। ਇਸ ਦੁੱਖਾਂ ਭਰੇ ਸੰਸਾਰ ਵਿਚ ਗੁਰੂ ਵਿਚ ਖੁਸ਼ ਰਹਿਣਾ ਉਸ ਜੀਵਨ-ਦਾਤੀ ਖੁਸ਼ੀ ਅਤੇ ਗਮ ਦੇ ਇਕਾ-ਦੁਕਾ ਜਾਮ ਨੂੰ ਵੰਡਣ ਦੇ ਯੋਗ ਹੋਣਾ, ਸਭ ਤੋਂ ਵੱਡੀ ਕੁਰਬਾਨੀ ਅਤੇ ਉਸ ਤੋਂ ਉਤਮ ਸੇਵਾ ਹੈ। "ਉਸ ਦਾ ਨਾਮ ਜਪਣਾ" "ਉਸ ਨੂੰ ਪਿਆਰ

ਕਰਨਾ" ਸੇਵਾ ਹੈ। ਹਰੇਕ ਹਮਦਰਦੀ ਭਰੇ ਦਿਲ ਵਾਲਾ ਉਸ ਦਾ ਸੇਵਕ ਹੈ। ਭਰਾ ਮੌਸਮੀ ਮਾਰ ਹੇਠ ਆਏ ਨੂੰ ਛੋਹ ਕੇ ਠੰਡ ਪਾ ਦਿੰਦਾ ਹੈ। ਉਹ ਰੋਟੀ ਦਾ ਇਕ ਟੁਕੜਾ, ਇਕ ਮੁਸਕਾਨ, ਇਕ ਅਥਰੂ ਦਿੰਦੇ ਹੋਏ ਹਰ ਅਮੀਰ ਗਰੀਬ ਨੂੰ ਹਰ ਲੈਂਦਾ ਹੈ।

ਜੀਵਨ ਚੋਂ ਜੀਵਨ ਜਨਮਦਾ ਹੈ। ਭਰਾ ਵੱਲੋਂ ਮਿਲੀ ਪਿਆਰ ਦੀ ਅਦੁੱਤੀ ਝਾਤ ਤੇ ਉਹ ਭੁਲ ਜਾਂਦਾ ਹੈ ਕਿ ਉਹ ਤਾਂ ਕੌੜੀ ਹੈ। ਉਹ ਨੱਚ ਉਠਦਾ ਹੈ ਅਤੇ ਅਰਦਾਸ ਕਰਦਾ ਹੈ। ਸਰੀਰ ਢਹਿ ਪੈਂਦਾ ਹੈ, ਪਰ ਰੂਹ ਆਪਣੇ ਸੁੰਦਰ ਖੰਭਾਂ ਤੇ ਉਡਦੀ ਅਸੀਮ ਵਿਚ ਜਾ ਰਲਦੀ ਹੈ। ਇਕ ਆਦਮੀ ਆਇਆ ਜੋ ਬਹੁਤ ਵਿਦਵਾਨ ਸੀ। ਉਸ ਨੇ ਪੁਸਤਕਾਂ ਪੜ੍ਹੀਆਂ ਸਨ, ਜਗਰਾਤੇ ਕੱਟੇ ਸਨ, ਉਹ ਯੋਗੀਆਂ ਵਾਂਗ ਆਪਣੇ ਅੰਦਰਲੇ ਦੀਆਂ ਗੁਫਾਵਾਂ ਵਿਚੋਂ ਲੰਘਿਆ ਹੋਇਆ ਸੀ। ਉਹਨੇ ਉਨ੍ਹਾਂ ਗੁਫਾਵਾਂ ਵਿਚਲੀ ਧੁੰਨੀ ਸੁਣੀ ਸੀ ਅਤੇ ਉਹ ਸਮਝਦਾ ਸੀ ਕਿ ਉਹ ਬਹੁਤ ਵੱਡਾ ਹੈ ਪਰ ਜਦੋਂ ਉਹ ਆਇਆ ਅਤੇ ਉਸ ਨੇ ਭਰਾ ਨੂੰ ਵੇਖਿਆ ਜੋ ਬੱਚਿਆਂ ਨਾਲ ਖੇਡ ਰਿਹਾ ਸੀ, ਜਵਾਨ ਕੁੜੀਆਂ ਨਾਲ ਗੱਲਾਂ ਕਰ ਰਿਹਾ ਸੀ, ਜੋ ਕੰਵਲ ਵਾਂਗ ਖਿੜਿਆ ਹੋਇਆ ਸੀ ਅਤੇ ਉਤਾਂਹ ਤਕ ਕੇ ਸਾਰੇ ਸਵਰਗ ਨੂੰ ਆਪਣੇ ਹਿਰਦੇ ਤੇ ਉਤਾਰ ਰਿਹਾ ਸੀ। ਜਦੋਂ ਉਸ ਭਰਾ ਦੀ ਸਹਿਜ ਅਤੇ ਸੁਗਮ ਭਗਤੀ ਅਰਥਾਤ ਸਿਮਰਨ ਰੱਤੇ ਦੀ ਭਰਪੂਰ ਖੁਸ਼ੀ ਨੂੰ ਵੇਖਿਆ, ਉਸ ਨੂੰ ਇਕ ਨਜ਼ਰ ਵਿਚ ਇਹ ਅਨੁਭਵ ਹੋਇਆ ਕਿ ਉਹ ਸਾਰੀ ਜ਼ਿੰਦਗੀ ਭਰ ਕਿੰਨਾ ਨੀਚ ਅਤੇ ਛੋਟਾ ਸੀ। ਉਸ ਦੀ ਇੰਨੀ ਵਡਿਆਈ ਅਤੇ ਵਿਦਵਤਾ ਦੇ ਬਾਵਜੂਦ ਉਸ ਨੂੰ ਨਿਰੋਲ ਸੱਚ ਦਾ ਇਹਸਾਸ ਹੋਇਆ। ਉਹ ਭਰਾ ਦੇ ਚਰਨਾਂ ਚੇ ਡਿਗ ਪਿਆ। ਭਰਾ ਨੇ ਉਸ ਨੂੰ ਕੁਝ ਨਹੀਂ ਕਿਹਾ, ਜਿਵੇਂ ਕਿ ਉੱਚੀਆਂ ਬਰਫਾਨੀ ਟੀਸੀਆਂ ਦੇ ਯਾਤਰੀ ਨੂੰ ਪਹਾੜੀ ਵਾਦੀ ਦੇ ਚਰਨ ਚੁੰਮਦਿਆਂ ਵੇਖ ਪਰਬਤ ਉਸ ਨੂੰ ਕੁਝ ਨਹੀਂ ਕਹਿੰਦਾ। ਸਾਰੇ ਜੀਵਨ ਦੀ ਵਡਿਆਈ 'ਨਾਮ' ਵਿਚ ਹੈ। ਸਾਰਾ ਸੰਸਾਰ 'ਨਾਮ' ਦੇ ਆਸਰੇ ਹੈ। ਸਾਰੀਆਂ ਇੰਦਰੀਆਂ ਨਾਲ ਉਸ ਦਾ ਨਾਮ ਜਪਣਾ ਹਰ ਜ਼ੰਗਾਲੋਂ ਮੁਕਤ ਪਿਆਰ ਹੈ। ਇਹ ਪਿਆਰ ਆਕਸਮਕ, ਸਰਲ ਅਤੇ ਅਜਿਹਾ ਵਿਸ਼ਵ-ਵਿਆਪੀ ਕਾਰਜ ਹੈ, ਜਿਵੇਂ ਤਾਰਾਕ ਮੰਡਲ ਵਿਚੋਂ ਸੂਰਜ ਜਨਮਦਾ ਹੈ। ਅਤੇ ਇਸ ਵਿਚ ਨਵ-ਜਨਮੇ ਬੱਚਿਆਂ ਵਾਲੀ ਬੇਖੁਦੀ ਹੈ। ਉਸ ਦੇ ਭਰੋਸੇ ਵਿਚ ਬੱਚਿਆਂ ਵਾਂਗ ਵਿਚਰਨਾ ਸਾਰੀ ਨੇਕੀ ਦਾ ਨਚੋੜ ਹੈ।

ਇਕ ਵਿਧਵਾ, ਜਿਸਦਾ ਪਤੀ ਉਸ ਨੂੰ ਪਿਛੇ ਜਿਹੇ ਸਦੀਵੀ ਵਿਛੋੜਾ ਦੇ ਗਿਆ ਹੈ, ਆਈ ਅਤੇ ਉਸ ਨੇ ਮੈਨੂੰ, ਤੈਨੂੰ ਅਤੇ ਉਸ ਨੂੰ ਪੁਛਿਆ। ਉਹ ਕਿਥੇ ਹੈ? ਕੀ ਇਹ ਜ਼ਾਲਮ ਵਿਛੋੜਾ ਹੀ ਜੀਵਨ ਹੈ? ਅਸੀਂ ਉਸ ਨੂੰ ਖਾਣਾ ਦਿੱਤਾ, ਇਸ ਨੇ ਉਸ ਨੂੰ ਹੋਰ ਮਾਨਸਿਕ ਪੀੜਾ ਦਿੱਤੀ। ਅਸਾਂ ਉਸ ਨੂੰ ਅਗਲੀ ਦੁਨੀਆਂ ਸੰਬੰਧੀ, ਰੱਬ ਅਤੇ ਮਨੁੱਖ ਸੰਬੰਧੀ ਉਪਦੇਸ਼ ਦਿੱਤਾ, ਪਰ ਉਸ ਦਾ ਦੁਖੀ ਮਨ ਉਸੇ ਤਰ੍ਹਾਂ ਹੀ ਰਿਹਾ। ਅਸਾਂ ਉਸ ਨਾਲ ਮਹਾਨ ਉਪਦੇਸ਼ਕਾਂ, ਭੱਦਰ ਪੁਰਸ਼ਾਂ ਵਾਂਗ ਅਤੇ ਇਧਰ ਉਧਰ ਦੀਆਂ ਗੱਲਾਂ ਕੀਤੀਆਂ ਪਰ ਉਸ ਦੀਆਂ ਸਜਲ ਅੱਖਾਂ ਵਿਚੋਂ ਹੰਝੂ ਨਿਰੰਤਰ ਚਲਦੇ ਉਸ ਦੇ ਚੋਲੀ ਦਾਮਨ ਨੂੰ ਭਿਉਂਦੇ ਰਹੇ। ਉਸਨੇ ਇਕ ਧਰਮ ਤੋਂ ਬਾਅਦ ਦੂਜੇ ਦੀ ਓਟ ਲਈ ਅਤੇ ਵਾਰੀ ਵਾਰੀ ਅਨੇਕ ਧਰਮਾਂ ਦੀ ਧਾਰਨੀ ਬਣੀ, ਪਰ ਉਸ ਦੇ ਮਨ ਨੂੰ ਸ਼ਾਂਤੀ ਕਿਥੇ। ਮਨੁੱਖ ਨੇ ਮੁੜ ਉਸ ਨੂੰ ਸਰੀਰਕ ਪਿਆਰ ਦੀ ਪੇਸ਼ਕਸ਼ ਕੀਤੀ ਪਰ ਇਸ ਨਾਲ ਉਹ ਹੋਰ ਵੀ ਪੀੜਤ ਹੋ ਉਠੀ। ਕੀ ਉਸ ਦਾ ਪਤੀ ਹੀ ਉਸ ਲਈ ਪਿਆਰ ਦਾ ਦੇਵਤਾ ਸੀ? ਕੀ ਉਸ ਦੀ ਮ੍ਰਿਤੂ ਉਸ ਵਾਂਗ ਸਾਰੀ ਮਨੁੱਖਤਾ ਲਈ ਦੁਖਦਾਇਕ ਨਹੀਂ ਸੀ? ਉਹ ਕਿਉਂ ਉਸ ਨੂੰ ਪਿਆਰ ਦੇ ਭੌਤਿਕ ਦੁਖਾਂ ਦੀ ਭੇਟ ਕਰਦੇ ਹਨ, ਜੋ ਉਸਦੇ ਦਿਲ ਜਾਨੀ ਨੇ ਦਿੱਤੇ ਸਨ? ਕੀ ਉਨ੍ਹਾਂ ਨੂੰ ਇਹ ਇਹਸਾਸ ਨਹੀਂ ਸੀ ਕਿ ਉਸ ਦੇ ਵਿਛੋੜੇ ਦਾ ਦੁੱਖ ਪਹਿਲਾਂ ਹੀ ਅਸੀਮ ਸੀ? ਉਸ ਨੂੰ ਧਰਵਾਸ ਦੇ ਸਕਦਾ ਸੀ? ਉਹ ਇਕ ਕਥਿਤ ਧਰਮ ਦੇ ਬੇਰਹਿਮ ਦਰਸ਼ਨ ਤੋਂ ਦਾਰਸ਼ਨਿਕ ਤੌਰ ਤੇ ਉਦਾਸ ਸੀ।

ਭਰਾ ਉਸ ਨੂੰ ਵਲੂੰਦਰਿਆ, ਝਰੀਟਿਆ, ਜਖਮੀ, ਸੁੰਨਾ ਅਤੇ ਮੁਰਦਾ ਵੇਖਦਾ ਹੈ। ਉਹ ਦੁਨਿਆਵੀ ਸਿਆਣਪ ਤੋਂ ਪੂਰੀ ਤਰ੍ਹਾਂ ਉਪਰਾਮ ਸੀ ਕਿ ਉਸ ਦਾ ਹੰਕਾਰ, ਧਰਮ ਤੇ ਬੜੇ ਭੈੜੇ ਤਰੀਕੇ ਨਾਲ ਹਾਵੀ ਸੀ। ਰੱਬ ਦੀ ਸਤਾਈ ਰੱਬ ਅਗੇ ਪੁਕਾਰ ਕਰ ਰਹੀ ਸੀ। ਇਹ ਸੰਸਾਰ ਉਡਦੀਆਂ ਘੁੱਗੀਆਂ ਲਈ ਬੰਦੂਕਾਂ ਸਿੱਧੀਆਂ ਕੀਤੇ ਸ਼ਿਕਾਰੀਆਂ ਨਾਲ ਭਰਿਆ ਪਿਆ ਸੀ। ਗੁਲਾਬ ਤੋਂ ਵਿਛੋੜੀ ਬੁਲਬੁਲ ਦੀ ਦਰਦੀਲੀ ਪੁਕਾਰ ਸੁਣਨੀ ਔਖੀ ਸੀ। ਭਰਾ ਨੇ ਉਸ ਨੂੰ ਪਿਆਰ ਦਿੱਤਾ। ਇਹ ਸਵਰਗਵਾਸ ਹੋ ਚੁਕੇ ਜਵਾਨ ਵਾਲਾ ਪਿਆਰ ਨਹੀਂ ਸੀ, ਇਹ ਉਸ ਨੂੰ ਜਨਮ ਦੇਣ ਵਾਲੇ ਮਾਪਿਆਂ ਦਾ ਪਿਆਰ ਵੀ ਨਹੀਂ ਸੀ, ਇਹ ਉਸ ਉਪਦੇਸ਼ਕ ਦਾ ਪਿਆਰ ਵੀ ਨਹੀਂ ਸੀ ਜੋ ਉਸ ਨੂੰ ਕਿਸੇ ਵਿਸ਼ੇਸ਼ ਦੇਵਤੇ ਅੱਗੇ ਸੀਸ ਨਿਵਾਉਣ ਲਈ ਪ੍ਰੇਰਦਾ ਸੀ। ਇਹ ਮਨੁੱਖ ਦਾ ਪਿਆਰ ਨਹੀਂ ਸੀ, ਇਹ ਤਾਂ ਵਿਸ਼ਵ-ਆਤਮਾ ਦਾ ਹੀ ਪਿਆਰ ਸੀ। ਉਸ ਨੇ ਅਨੁਭਵ ਕੀਤਾ ਕਿ ਗੁਲਾਬਾਂ ਦਾ ਕਾਫਲਾ ਉਸ ਨੂੰ ਛੋਹਣ ਲਈ ਆਇਆ ਹੈ। ਤਾਰਿਆਂ ਨੇ ਅਸੀਸ ਦੇਣ ਅਤੇ ਉਸ ਨੂੰ ਪਾਲਕੀ ਵਿਚ ਦੇਵ ਲੋਕ ਨੂੰ ਲਿਜਾਣ ਲਈ ਆਪਣੇ ਹੱਥ ਵਧਾ ਲਏ। ਉਸ ਨੇ ਵਗਦੇ ਦਰਿਆ ਨੂੰ ਰਹਿਮ ਭਰਿਆ ਬਣਿਆ ਵੇਖਿਆ। ਪੰਛੀ ਉਸ ਦੀਆਂ ਅੱਖਾਂ ਵਿਚ ਝਾਕਣ ਲੱਗੇ ਅਤੇ ਭਾਵੇਂ ਉਹ ਮਨੁੱਖੀ ਸੰਪਰਕ ਤੋਂ ਦੂਰ ਚਲੀ ਗਈ, ਉਸ ਨੂੰ ਫਰਿਸ਼ਤਿਆਂ ਅਤੇ ਦੇਵਤਿਆਂ ਦੇ ਸੁਪਨੇ ਆਉਂਦੇ ਰਹੇ ਅਤੇ ਹੌਲੀ ਹੌਲੀ ਉਸ ਦੀ ਆਤਮਾ ਨੂੰ ਸੁਖ ਮਿਲਦਾ ਰਿਹਾ ਅਤੇ ਭਰਮ ਭੁਲੇਖਾ ਦੂਰ ਹੋ ਗਿਆ। ਉਸ ਦਿਨ ਤੋਂ ਉਹ ਸਿਮਰਣ ਦੀ ਸੰਤ ਸੀ। ਉਹ ਉਸ ਰਥ ਤੇ ਸਵਾਰ ਸੀ, ਜੋ ਉਸ ਨੂੰ ਨਵੇਂ ਅਣਡਿਠੇ ਜੀਵਨ ਦੇ ਪਹੁ-ਫੁਟਾਲੇ ਵਿਚੋਂ ਪਾਰ ਲਿਜਾ ਰਿਹਾ ਸੀ। ਉਹ ਬੰਬੀਹੇ ਵਾਂਗ ਪ੍ਰਿਉ ਪ੍ਰਿਉ ਕਰ ਰਹੀ ਸੀ। ਉਹ ਵਿਧਵਾ, ਨਾਮ ਜਪਣ ਅਤੇ ਹੋਰ ਕਿਸੇ ਪਾਸੇ ਨਹੀਂ ਸੀ? ਉਹ ਕੀ ਸੀ, ਜਿਸ ਦੀ ਹੋਂਦ ਦੂਜਿਆਂ ਦੇ ਸ਼ਬਦਾਂ ਅਤੇ ਹਰ ਸ਼ੈਲਫ ਵਿਚ ਲਈਆਂ ਪੁਸਤਕਾਂ ਦੇ ਸ਼ਬਦਾਂ ਨਾਲੋਂ ਭਰਾ ਦੇ ਇਸ ਸ਼ਬਦ ਵਿਚ ਜੀਅਦਾਨ ਦਿੰਦੀ ਸ਼ਕਤੀ ਭਰਦੀ ਸੀ।

..............................................

**"ਮੈਨੂੰ ਲਭ ਅਤੇ ਸਵਰਗ ਵੱਲ ਆਪਣੀ ਪਿਠ ਕਰ ਲੈ"**

..............................................

**'ਚਲਦਾ'**



# ਪਿਆਰ ਦੇ ਸਰੂਪ ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਦੀ ਨਿੱਘੀ ਯਾਦ ਵਿਚ.......

**ਮਹਾਂਪੁਰਸ਼ ਸੰਤ ਵਰਿਆਮ ਸਿੰਘ ਜੀ ਦੇ ਪਿਆਰ, ਸਤਿਕਾਰ ਅਤੇ ਮਿੱਠੀ ਯਾਦ** ਵਿਚ ਬਹੁਤ ਸਾਰੀਆਂ ਸੰਗਤਾਂ ਨੇ ਥਾਂ ਪਰ ਥਾਂ ਅਖੰਡਪਾਠ ਰਖੇ ਅਤੇ ਦੀਵਾਨ ਸਜਾਏ ਜਿਨ੍ਹਾਂ ਵਿਚ ਵਿਸ਼ੇਸ਼ ਤੌਰ ਤੇ ਰਤਵਾੜਾ ਸਾਹਿਬ ਤੋਂ ਸਤਿਕਾਰਯੋਗ ਭਾਅ ਜੀ, ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ ਮਨੋਹਰ ਕੀਰਤਨ ਸਰਵਣ ਕਰਾਉਣ ਲਈ ਅਤੇ ਅਨਮੋਲ ਬਚਨ ਸਾਂਝੇ ਕਰਨ ਲਈ ਪੁੱਜਦੇ ਰਹੇ ਹਨ। ਕਈ ਵਾਰੀ ਇਕ ਦਿਨ ਵਿਚ ਦੋ ਦੋ ਦੀਵਾਨ ਅਤੇ ਤਿੰਨ ਦੀਵਾਨ ਵੀ ਸਜੇ ਹਨ। ਅਸੀਂ ਇਨ੍ਹਾਂ ਦੀਵਾਨਾਂ ਦਾ ਵਿਸਥਾਰ ਨਹੀਂ ਦੇ ਰਹੇ, ਕੇਵਲ ਸਮਾਂ ਅਤੇ ਸਥਾਨ ਦਾ ਵੇਰਵਾ ਹੀ ਸੰਗਤਾਂ ਨਾਲ ਸਾਂਝਾ ਕਰ ਰਹੇ ਹਾਂ। ਵਿਦੇਸ਼ਾਂ ਵਿਚ ਵਿਸ਼ੇਸ਼ ਤੌਰ ਤੇ ਅਮਰੀਕਾ, ਕੈਨੇਡਾ, ਇੰਗਲੈਂਡ, ਆਸਟ੍ਰੇਲੀਆ ਆਦਿ ਦੀਆਂ ਸੰਗਤਾਂ ਨੇ ਵੀ ਬਾਬਾ ਜੀ ਦੀ ਯਾਦ ਵਿਚ ਅਖੰਡਪਾਠ ਰਖੇ ਹਨ ਅਤੇ ਦੀਵਾਨ ਸਜਾਏ ਹਨ ਜਿਨ੍ਹਾਂ ਦਾ ਵੇਰਵਾ ਪ੍ਰਾਪਤ ਹੋਣ ਤੇ ਆਪਜੀ ਨਾਲ ਸਾਂਝਾ ਕੀਤਾ ਜਾਵੇਗਾ। ਏਥੇ ਰਤਵਾੜਾ ਸਾਹਿਬ ਵਿਖੇ ਨਿਰੰਤਰ ਅਖੰਡ ਪਾਠਾਂ ਦੀ ਲੜੀ ਚਲ ਰਹੀ ਹੈ। ਇਕ ਤੋਂ ਬਾਅਦ ਦੂਸਰਾ ਅਖੰਡ ਪਾਠ ਰਖਿਆ ਜਾਂਦਾ ਹੈ ਅਤੇ ਇਹ ਲੜੀ ਨਿਰੰਤਰ ਚਲਦੀ ਰਹੇਗੀ। ਸਜਾਏ ਗਏ ਦੀਵਾਨਾਂ ਵਿਚ ਹਰ ਸਥਾਨ ਤੇ ਅਖੰਡਪਾਠਾਂ ਦੇ ਭੋਗ ਪਏ ਅਤੇ ਕੀਰਤਨ ਹੋਏ। ਭਾਅ ਜੀ, ਭਾਈ ਸਾਹਿਬ ਸ਼ਬਦ ਕੀਰਤਨ ਦੀ ਐਸੀ ਵੈਰਾਗਮਈ ਸ਼ੁਰੂਆਤ ਕਰਦੇ ਰਹੇ ਹਨ ਕਿ ਇਨ੍ਹਾਂ ਦੇ ਆਪਣੇ ਨੇਤਰਾਂ ਵਿਚ ਵੀ ਜਲ ਆ ਜਾਂਦਾ ਸੀ ਤੇ ਸਾਰੀ ਸੰਗਤ ਦੀਆਂ ਅੱਖਾਂ ਸੇਜਲ ਹੋ ਜਾਂਦੀਆਂ ਸਨ। ਇਥੋਂ ਤਕ ਕਿ ਕਈ ਵਾਰੀ ਸੰਗਤ ਵੀ ਚੁੱਪ ਕਰ ਜਾਂਦੀ ਤੇ ਭਾਈ ਸਾਹਿਬ ਵੀ ਕਿੰਨਾ ਕਿੰਨਾ ਚਿਰ ਮੋਨ ਹੋ ਜਾਂਦੇ ਅਤੇ ਪਿਆਰ ਤੇ ਵੈਰਾਗ ਦੇ ਡੂੰਘੇ ਸਮੁੰਦਰ 'ਚ ਚਲੇ ਜਾਂਦੇ। ਇਨ੍ਹਾਂ ਦੀਵਾਨਾਂ ਦਾ ਪੂਰਾ ਵਿਸਥਾਰ ਲਿਖਣਾ ਸੰਭਵ ਨਹੀਂ, ਕੁਝ ਵੇਰਵਾ ਇਸ ਪ੍ਰਕਾਰ ਹੈ-

ਮਿਤੀ 12 ਨਵੰਬਰ 2001 ਨੂੰ ਮਹਾਂਪੁਰਸ਼ਾਂ ਦੇ ਪਿੰਡ ਧਮੋਟ ਵਿਖੇ ਅਖੰਡਪਾਠ ਦੇ ਭੋਗ ਪਏ, ਉਪਰੰਤ ਦੀਵਾਨ ਸਜੇ ਜਿਸ ਵਿਚ ਇਲਾਕੇ ਦੀਆਂ ਸੰਗਤਾਂ ਨੇ ਬਹੁ ਗਿਣਤੀ ਵਿਚ ਸ਼ਾਮਲ ਹੋ ਕੇ ਮਹਾਂਪੁਰਸ਼ਾਂ ਪ੍ਰਤੀ ਆਪਣਾ ਪਿਆਰ ਪ੍ਰਗਟ ਕੀਤਾ। ਮਹਾਂਪੁਰਸ਼ਾਂ ਵਲੋਂ ਡਿਸਪੈਂਸਰੀ, ਸਕੂਲ ਅਤੇ ਸਟੇਡੀਅਮ ਦੀ ਹੋਈ ਸੇਵਾ ਦੀ ਵੀ ਪਿੰਡ ਵਾਸੀਆਂ ਨੇ ਸ਼ਲਾਘਾ ਕੀਤੀ।

ਮਿਤੀ 13 ਨਵੰਬਰ ਨੂੰ ਸਤਿਕਾਰਯੋਗ ਬੀਜੀ ਦੇ ਪਿੰਡ ਦਾਊਦਪੁਰ ਵਿਖੇ ਅਖੰਡਪਾਠਾਂ ਦੇ ਭੋਗ ਉਪਰੰਤ ਦੀਵਾਨ ਸਜੇ। ਏਥੇ ਮਹਾਂਪੁਰਸ਼ਾਂ ਨੇ ਸਾਇੰਸ ਲੇਬਾਰਟਰੀ ਦੀ ਸੇਵਾ ਕੀਤੀ ਸੀ।

17 ਨਵੰਬਰ ਨੂੰ ਸੈਣੀ ਮਾਜਰਾ ਨਗਰ ਨਿਵਾਸੀਆਂ ਵਲੋਂ, 17, 18 ਨਵੰਬਰ ਰਾਤ ਨੂੰ ਮੁਲਾਂਪੁਰ ਗਰੀਬਦਾਸ ਸਵਾਮੀ ਸੱਤ ਸੱਤ ਸਾਹਿਬ, ਸੱਤ ਸਾਹਿਬ ਸੰਤ ਭੂਰੀ ਵਾਲੇ ਸਵਾਮੀ ਲਾਲ ਦਾਸ ਜੀ ਵਲੋਂ ਪਾਠਾਂ ਦੇ ਭੋਗ ਪਾਏ ਗਏ ਅਤੇ ਭਾਅ ਜੀ ਦੇ ਜੱਥੇ ਨੇ ਕੀਰਤਨ ਕੀਤਾ। ਏਸੇ ਦਿਨ ਹੀ ਕੇਬਲ ਫੈਕਟਰੀ ਚੰਡੀਗੜ੍ਹ, ਸੈਕਟਰ 29 ਦੀ ਸੰਗਤ ਨੇ ਵੀ ਮਹਾਂਪੁਰਸ਼ਾਂ ਦੀ ਯਾਦ ਵਿਚ ਅਖੰਡਪਾਠ ਅਤੇ ਕੀਰਤਨ ਕਰਵਾਏ।

21 ਨਵੰਬਰ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਾਣਵਾਂ ਵਿਖੇ ਦੀਵਾਨ ਸਜੇ। ਏਥੇ ਸੰਤ ਸੁਰਜੀਤ ਸਿੰਘ ਜੀ ਨੇ ਸੇਵਾ ਕਰਵਾਈ ਹੈ। ਹੁਣ ਦੇ ਸੇਵਕ ਵੀ ਬਾਬਾ ਸੁਰਜੀਤ ਸਿੰਘ ਜੀ ਹਨ।

22 ਨਵੰਬਰ ਢੈਂਠਲ (ਪਟਿਆਲਾ) ਵਿਖੇ ਸੰਤ ਰਣਜੋਧ ਸਿੰਘ ਜੀ ਵਲੋਂ ਆਯੋਜਤ ਦੀਵਾਨ ਵਿਚ ਮਹਾਂਪੁਰਸ਼ਾਂ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਭਾਅ ਜੀ ਦੇ ਜੱਥੇ ਨੇ ਕੀਰਤਨ ਕੀਤਾ। ਪਾਠਾਂ ਦੇ ਭੋਗ ਪਏ।

ਏਸੇ ਦਿਨ ਰਤਵਾੜਾ ਸਾਹਿਬ ਦੀ ਫਰੀਦਕੋਟ ਬ੍ਰਾਂਚ ਵਲੋਂ ਭਾਈ ਸੇਵਾ ਸਿੰਘ ਜੀ ਨੇ ਦੀਵਾਨ ਦਾ ਪ੍ਰਬੰਧ ਕੀਤਾ, ਪਾਠਾਂ ਦੇ ਭੋਗ ਪਏ ਅਤੇ ਭਾਈ ਸਾਹਿਬ ਨੇ ਕੀਰਤਨ ਅਤੇ ਪ੍ਰਵਚਨਾਂ ਰਾਹੀਂ ਸੰਗਤ ਨੂੰ ਗੁਰੂ-ਚਰਨਾਂ ਨਾਲ ਜੋੜਿਆ।

23 ਨਵੰਬਰ ਨੂੰ ਬਹਿਰਾਮ ਵਿਖੇ ਦੀਵਾਨ ਸਜੇ। ਏਥੇ ਹਰ ਸਾਲ N.R.I. ਸ. ਸਤਨਾਮ ਸਿੰਘ ਅਟੱਵਾਲ, ਸ. ਸੋਹਣ ਸਿੰਘ ਅਤੇ ਸ. ਜਸਬੀਰ ਸਿੰਘ ਦੇ ਉਤਸ਼ਾਹ ਨਾਲ ਦੀਵਾਨ ਸਜਦੇ ਹਨ। ਮਹਾਂਪੁਰਸ਼ਾਂ ਦੀ ਯਾਦ ਵਿਚ ਬਹੁਤ ਸੰਗਤ ਜੁੜੀ।

24 ਨਵੰਬਰ ਨੂੰ ਰਤਵਾੜਾ ਸਾਹਿਬ ਦੀ ਸ਼ਾਖਾ ਹਿਰਦਾਪੁਰ ਵਿਖੇ ਅਖੰਡਪਾਠ ਦੇ ਭੋਗ ਪਏ ਅਤੇ ਦੀਵਾਨ ਸਜੇ। 26 ਨਵੰਬਰ ਚਪੜ ਵਿਖੇ ਜੋ ਬਾਬਾ ਭੁਪਿੰਦਰ ਸਿੰਘ ਜਰਗ ਰਾੜਾ ਸਾਹਿਬ ਵਾਲਿਆਂ ਦਾ ਸਥਾਨ ਹੈ, ਏਥੇ ਪਾਠ ਦੇ ਭੋਗ ਉਪਰੰਤ ਦੀਵਾਨ ਸਜੇ।

26 ਅਤੇ 27 ਨਵੰਬਰ ਨੂੰ ਹੀ ਮਹਾਂਪੁਰਸ਼ਾਂ ਦੇ ਪ੍ਰੇਮੀਆਂ ਭਾਈ ਬਲਵਿੰਦਰ ਸਿੰਘ, ਭਾਈ ਅੰਮ੍ਰਿਤਪਾਲ ਸਿੰਘ, ਭਾਈ ਮਹਿੰਦਰ ਸਿੰਘ ਅਤੇ ਵਿਸ਼ੇਸ਼ ਤੌਰ ਤੇ ਗੁਰਦਵਾਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ਪਾਉਂਟਾ ਸਾਹਿਬ ਦੇ ਇਤਿਹਾਸਕ ਅਸਥਾਨ ਤੇ ਅਖੰਡਪਾਠਾਂ ਦੇ ਭੋਗ ਪਏ ਅਤੇ ਦੀਵਾਨ ਸਜੇ। ਸੰਗਤਾਂ ਨੇ ਭਰਪੂਰ ਉਤਸ਼ਾਹ ਨਾਲ ਹਾਜਰੀ ਭਰੀ।

29 ਨਵੰਬਰ ਨੂੰ ਰਾਜਪੁਰਾ ਵਿਖੇ, ਭਾਈ ਸਾਹਿਬ ਭਾਈ ਦਯਾ ਸਿੰਘ ਦੀ ਯਾਦ ਵਿਚ ਬਣੇ ਅਸਥਾਨ ਤੇ ਦੀਵਾਨ ਸਜੇ। ਏਥੇ ਮਹਾਂਪੁਰਸ਼ਾਂ ਦੇ ਪ੍ਰੇਮੀ ਬਾਬਾ ਗੁਰਦੇਵ ਸਿੰਘ ਜੀ ਸੇਵਾ ਕਰਾ ਰਹੇ ਹਨ ਅਤੇ ਅੰਗਰੇਜ਼ੀ ਮਾਧਿਅਮ ਸਕੂਲ ਵੀ ਚਲ ਰਿਹਾ ਹੈ।

1 ਦਸੰਬਰ 2001 ਨੂੰ ਖੁਬੀਆ ਨੰਗਲ, ਯੂ.ਪੀ. ਵਿਖੇ ਮਹਾਂਪੁਰਸ਼ਾਂ ਦੀ ਯਾਦ ਵਿਚ 21 ਅਖੰਡਪਾਠਾਂ ਦੇ ਭੋਗ ਪਾਏ ਗਏ। ਉਪਰੰਤ ਭਾਰੀ ਦੀਵਾਨ ਸਜੇ। ਏਥੇ ਭਾਈ ਗੁਰਦੀਪ ਸਿੰਘ ਜੀ ਬੜੇ ਸਮੇਂ ਤੋਂ ਸੇਵਾ ਕਰਵਾ ਰਹੇ ਹਨ। ਇਸ ਧਰਤੀ ਨੂੰ ਮਹਾਂਪੁਰਸ਼ਾਂ ਨੇ ਵੀ ਕਈ ਵਾਰੀ ਭਾਗ ਲਾਏ ਹਨ। ਰਤਵਾੜਾ ਸਾਹਿਬ ਅਤੇ ਪਾਉਂਟਾ ਸਾਹਿਬ ਤੋਂ 500 ਪ੍ਰੇਮੀਆਂ ਨੇ ਬੱਸਾਂ,

ਟਰੱਕਾਂ, ਜੀਪਾਂ, ਕਾਰਾਂ ਰਾਹੀਂ ਇਸ ਦੀਵਾਨ ਵਿਚ ਹਾਜ਼ਰੀ ਭਰੀ। ਇਲਾਕੇ ਦੀਆਂ ਸੰਗਤਾਂ ਦੀ ਗਿਣਤੀ ਬੇਸ਼ੁਮਾਰ ਸੀ। ਸੰਗਤਾਂ ਨੇ ਸਵਾਗਤ ਤੇ ਪਿਆਰ ਵਜੋਂ ਥਾਂ ਥਾਂ ਚਾਹ ਪਾਣੀ ਅਤੇ ਗੁਰੂ ਕੇ ਲੰਗਰ ਲਾਏ ਹੋਏ ਸਨ। ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ, ਬਾਬਾ ਗੁਰਦੀਪ ਸਿੰਘ ਜੀ, ਬਾਬਾ ਹਰਪਾਲ ਸਿੰਘ ਜੀ ਅਤੇ ਹੋਰ ਪ੍ਰੇਮੀਆਂ ਨੇ ਗੁਰਬਾਣੀ ਕੀਰਤਨ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ ਅਤੇ ਮਹਾਂਪੁਰਸ਼ਾਂ ਦੇ ਪਰਉਪਕਾਰਾਂ ਦਾ ਜ਼ਿਕਰ ਕਰਕੇ ਉਨ੍ਹਾਂ ਪ੍ਰਤੀ ਆਪਣਾ ਪਿਆਰ ਤੇ ਸ਼ਰਧਾ ਪ੍ਰਗੱਟ ਕੀਤੀ। ਵੱਡੇ ਪੈਮਾਨੇ ਤੇ ਅੰਮ੍ਰਿਤ ਸੰਚਾਰ ਦਾ ਪ੍ਰਬੰਧ ਕੀਤਾ ਗਿਆ ਜਿਸ ਵਿਚ ਸੈਂਕੜੇ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਬਾਬਾ ਜੀ ਦੇ ਪਿਆਰ ਅਤੇ ਮਿੱਠੀ ਯਾਦ ਵਿਚ ਇਹ ਸਭ ਤੋਂ ਵੱਡਾ ਇਕੱਠ ਸੀ।

4 ਦਸੰਬਰ ਨੂੰ ਬਟਾਲਾ ਵਿਖੇ ਦੀਵਾਨ ਸਜੇ, ਏਥੇ ਭਾਅ ਜੀ ਨਿਰੰਤਰ ਦੀਵਾਨ ਲਾਉਂਦੇ ਰਹਿੰਦੇ ਹਨ। ਪਾਠਾਂ ਦੇ ਭੋਗ ਵੀ ਪਾਏ ਗਏ।

5 ਦਸੰਬਰ ਨੂੰ ਫਗਵਾੜਾ ਵਿਖੇ ਭਾਈ ਗੁਰਪਾਲ ਸਿੰਘ ਜੀ ਵਲੋਂ ਦੀਵਾਨ ਆਯੋਜਤ ਕੀਤਾ ਗਿਆ। ਪਾਠਾਂ ਦੇ ਭੋਗ ਪਏ ਅਤੇ ਕੀਰਤਨ ਹੋਇਆ।

6 ਦਸੰਬਰ ਨੂੰ ਰਤਵਾੜਾ ਸਾਹਿਬ ਦੀ ਬ੍ਰਾਂਚ ਬਨੂੜ ਵਿਖੇ ਦੀਵਾਨ ਸਜਿਆ। ਏਥੇ ਭਾਈ ਗੁਰਦੇਵ ਸਿੰਘ ਜੀ ਸੇਵਾ ਕਰ ਰਹੇ ਹਨ। ਅੰਗਰੇਜ਼ੀ ਮਾਧਿਅਮ ਸਕੂਲ ਦੀ ਤਿਆਰੀ ਹੋ ਰਹੀ ਹੈ। ਪਾਠਾਂ ਦੇ ਭੋਗ ਪਏ ਤੇ ਕੀਰਤਨ ਹੋਇਆ।

8 ਦਸੰਬਰ ਕਜਹੇੜੀ, ਚੰਡੀਗੜ੍ਹ ਵਿਖੇ ਦੀਵਾਨ ਸੱਜੇ। ਬਾਬਾ ਜੋਗਿੰਦਰ ਸਿੰਘ ਜੋੜਿਆਂ ਵਾਲਿਆਂ ਦੇ ਸਪੁੱਤਰ ਅਮਰਿੰਦਰ ਸਿੰਘ ਨੇ ਸੰਗਤਾਂ ਦੀ ਬਹੁਤ ਸੇਵਾ ਕੀਤੀ। ਏਸੇ ਦਿਨ ਖਰੜ ਵਿਖੇ ਇਲਾਕੇ ਦੀ ਸੰਗਤ ਵਲੋਂ ਗੁਰਦਵਾਰਾ ਸਾਹਿਬ ਵਿਖੇ ਦੀਵਾਨ ਸਜਿਆ। 10 ਦਸੰਬਰ ਨੂੰ ਕੁਬਾਹੇੜੀ ਅਤੇ ਪਿੰਡ ਕਾਕਰੋ ਵਿਖੇ ਦੋ ਦੀਵਾਨ ਸਜੇ। 11 ਦਸੰਬਰ ਨੂੰ ਨਗਰ ਰਤਵਾੜਾ ਸਾਹਿਬ ਵਿਖੇ ਦੀਵਾਨ ਸਜਿਆ। ਇਸ ਪਿੰਡ ਨੇ ਸ਼ੁਰੂ ਸ਼ੁਰੂ ਵਿਚ ਰਤਵਾੜਾ ਸਾਹਿਬ ਲਈ ਜ਼ਮੀਨ ਭੇਂਟ ਕੀਤੀ ਸੀ। ਏਸੇ ਦਿਨ ਦਾਤਾਰਪੁਰ (ਮੋਰਿੰਡਾ) ਵਿਖੇ ਵੀ ਦੀਵਾਨ ਸਜਿਆ।

**12 ਦਸੰਬਰ** ਨੂੰ ਚਮਕੌਰ ਸਾਹਿਬ ਅਨਾਜ ਮੰਡੀ, **13 ਦਸੰਬਰ** ਨੂੰ ਸੰਜਰਪੁਰ (ਸ਼ੰਭੂ), **14 ਦਸੰਬਰ** ਕਰਮਸਰ ਕਲੋਨੀ ਲੁਧਿਆਣਾ ਵਿਖੇ ਦੀਵਾਨ ਸੱਜੇ। 15 ਦਸੰਬਰ ਗੁਰਦਵਾਰਾ ਸੰਤਸਰ ਸੈਕਟਰ 38 ਵਿਚ ਦੀਵਾਨ ਸਜੇ। ਏਥੇ ਸੰਤ ਸਰੂਪ ਸਿੰਘ ਜੀ ਸੇਵਾ ਕਰਵਾ ਰਹੇ ਹਨ। 16 ਦਸੰਬਰ ਪੈਂਤਪੁਰ, ਜੋ ਬਾਬਾ ਹਰਪਾਲ ਸਿੰਘ ਜੀ ਦਾ ਪਿੰਡ ਹੈ, ਸਮੂਹ ਪਿੰਡ ਨੇ ਰਲ ਕੇ ਦੀਵਾਨ ਸਜਾਇਆ।

16 ਦਸੰਬਰ ਤੋਂ 22 ਦਸੰਬਰ ਤੱਕ ਘਨੌਰ ਅਨਾਜਮੰਡੀ ਮਹਾਂਪੁਰਸ਼ਾਂ ਦੀ ਯਾਦ ਵਿਚ 7 ਦੀਵਾਨ ਸਜੇ। ਹਜ਼ਾਰਾਂ ਦੀ ਗਿਣਤੀ ਵਿਚ ਇਲਾਕੇ ਦੀਆਂ ਸੰਗਤਾਂ 170 ਟਰੈਕਟਰ ਟਰਾਲੀਆਂ, ਅਨੇਕਾਂ ਬੱਸਾਂ, ਸਕੂਟਰਾਂ, ਜੀਪਾਂ, ਸਾਈਕਲਾਂ ਰਾਹੀਂ ਦੀਵਾਨਾਂ ਵਿਚ ਪੁਜਦੀਆਂ ਰਹੀਆਂ। ਅੰਮ੍ਰਿਤ ਸੰਚਾਰ ਵਿਚ ਸੈਂਕੜੇ ਪ੍ਰਾਣੀਆਂ ਨੇ ਅੰਮ੍ਰਿਤਪਾਨ ਕੀਤਾ। ਵਿਚੋਂ ਹੀ 17.12.01 ਨੂੰ ਇਕ ਦੀਵਾਨ ਆਲਮਪੁਰ (ਰਾਜਪੁਰੇ) ਵੀ ਸਜਿਆ। 24 ਦਸੰਬਰ ਨਗਰ ਝੁੰਗੀਆਂ, ਨੇੜੇ ਜੰਡਪੁਰਾ (ਕੁਰਾਲੀ) ਵਿਚ ਦੀਵਾਨ ਸਜਿਆ ਜਿਥੇ ਭਾਈ ਹਰਨੇਕ ਸਿੰਘ ਜੀ ਸੇਵਾ ਕਰ ਰਹੇ ਹਨ।

26 ਦਸੰਬਰ ਨੂੰ ਡੀ.ਡੀ. ਫਲੈਟ ਦਿਲੀ ਵਿਖੇ, 29.12.01 ਨੂੰ ਗੁੱਜਰਵਾਲ (ਨਾਰੰਗਵਾਲ) ਬੀਬੀ ਸੁਖਦੇਵ ਕੌਰ ਚੀਮਾ ਵਲੋਂ, 30.12.01 ਨੂੰ ਮੁਲਾਂ ਪੁਰ ਨਗਰ ਵਲੋਂ, 31.12.01 ਨੂੰ ਨਗਰ ਮੁੰਡੀਆਂ ਵਲੋਂ ਦੀਵਾਨ ਸਜਾਏ ਗਏ। ਏਥੇ ਸ. ਨਿਰਵੈਰ ਸਿੰਘ ਨੇ ਸਾਰੀ ਸੇਵਾ ਕੀਤੀ। ਇਸੇ ਦਿਨ ਬਰਸਾਲਪੁਰ ਟੱਪਰੀਆਂ ਵੀ ਦੀਵਨ ਸਜੇ। ਭਾਈ ਦਲਬੀਰ ਸਿੰਘ ਮਿਸ਼ੀਗਨ ਅਮਰੀਕਾ ਵਾਲਿਆਂ ਨੇ, ਭਾਈ ਰਾਜਿੰਦਰ ਸਿੰਘ ਗਾਰਡ ਅਤੇ ਹਰਜਿੰਦਰ ਸਿੰਘ ਰਤਵਾੜਾ ਸਹਿਬ ਵਾਲਿਆਂ ਨੇ ਬਹੁਤ ਸੇਵਾ ਕੀਤੀ।

ਪਹਿਲੀ ਜਨਵਰੀ 2002 ਨੂੰ ਭਾਈ ਭਾਗ ਸਿੰਘ ਖੈਰਪੁਰੀ ਦੇ ਘਰ ਫੇਜ਼ 7 ਮੋਹਾਲੀ ਵਿਖੇ ਦੀਵਾਨ ਸਜੇ। 4 ਜਨਵਰੀ ਰੋਪੜ ਗੁਰਦਵਾਰਾ ਟਿੱਬੀ ਸਾਹਿਬ ਵਿਖੇ ਬਾਬਾ ਖੁਸ਼ਹਾਲ ਸਿੰਘ ਜੀ ਵਲੋਂ ਦੀਵਾਨ ਆਯੋਜਤ ਹੋਏ। ਬਾਬਾ ਜੀ ਦਾ ਮਹਾਂਪੁਰਸ਼ਾਂ ਨਾਲ ਬਹੁਤ ਪਿਆਰ ਸੀ। 5 ਜਨਵਰੀ ਨੂੰ ਬਿੰਭੋਰ ਸਾਹਿਬ ਵਿਖੇ ਬੀਬੀ ਬਲਬੀਰ ਕੌਰ ਵਲੋਂ ਦੀਵਾਨ ਸਜੇ। ਇਨ੍ਹਾਂ ਨੇ ਵੱਡੇ ਮਹਾਂਪੁਰਸ਼ਾਂ ਦੀ ਯਾਦ ਵਿਚ ਗੁਰਦਵਾਰਾ ਸਾਹਿਬ ਦੀ ਸੇਵਾ ਕੀਤੀ ਹੈ। 5 ਨਵੰਬਰ ਨੂੰ ਮਹਾਂਪੁਰਸ਼ਾਂ ਦੀਆਂ ਅਸਥੀਆਂ ਏਥੇ ਹੀ ਜਲ ਪਰਵਾਹ ਕੀਤੀਆਂ ਗਈਆਂ ਸੀ। ਇਨ੍ਹਾਂ ਨੇ ਹਰ ਸਾਲ 5 ਨਵੰਬਰ ਨੂੰ ਮਹਾਂਪੁਰਸ਼ਾਂ ਦੀ ਯਾਦ ਵਿਚ ਦੀਵਾਨ ਸਜਾਣ ਦਾ ਐਲਾਨ ਕੀਤਾ।

7 ਜਨਵਰੀ ਨੱਗਰ ਚਨਾਲੋਂ ਅਤੇ ਨਗਰ ਪਰਖਾਲੀ ਦੀਆਂ ਸਾਰੀਆਂ ਸੰਗਤਾਂ ਵਲੋਂ ਦੀਵਾਨ ਸਜੇ।

ਜਨਵਰੀ ਦੇ ਬਾਕੀ ਪ੍ਰੋਗਰਾਮਾਂ ਦਾ ਵੇਰਵਾ ਅਗਲੇ ਅੰਕ ਵਿਚ ਦਿਤਾ ਜਾਵੇਗਾ।

## ਜ਼ਰੂਰੀ ਸੂਚਨਾ

ਮਹਾਂਪੁਰਸ਼ਾਂ ਨੇ 31 ਅਕਤੂਬਰ ਨੂੰ ਸਰੀਰ ਰੂਪੀ ਚੋਲਾ ਛਡਿਆ ਸੀ। ਇਸ ਸਾਲ ਮਹਾਂਪੁਰਸ਼ਾਂ ਦੀ ਮਿਠੀ ਯਾਦ ਨੂੰ ਸਮਰਪਨ ਕਰਦਿਆਂ 12ਵੇਂ ਮਹਾਨ ਗੁਰਮਤਿ ਸਮਾਗਮ ਦੀਆਂ ਮਿਤੀਆਂ ਇਸ ਅਨੁਸਾਰ **ਮਿਤੀ 31 ਅਕਤੂਬਰ ਤੋਂ 3 ਨਵੰਬਰ 2002** ਤਕ ਰਖੀਆਂ ਗਈਆਂ ਹਨ। ਸਾਰੇ ਪ੍ਰੇਮੀ ਨੋਟ ਕਰਨ ਜੀ।

**ਦਾਸ: ਭਾਈ ਲਖਬੀਰ ਸਿੰਘ**

# ਮੈਨੂੰ ਮਹਾਂਪੁਰਸ਼ਾਂ ਦੀ ਸੰਗਤ ਕਿਵੇਂ ਪ੍ਰਾਪਤ ਹੋਈ?

***ਪ੍ਰੋ. ਜਸਮੇਰ ਸਿੰਘ***

ਜਦੋਂ ਯੂ.ਪੀ. ਛੱਡ ਕੇ ਬਾਬਾ ਜੀ 30 ਅਕਤੂਬਰ 1978 ਨੂੰ ਚੰਡੀਗੜ੍ਹ ਆਏ ਤਾਂ ਇਕ ਦਮ ਸਾਨੂੰ ਉਨ੍ਹਾਂ ਬਾਰੇ ਕੋਈ ਖਾਸ ਪਤਾ ਨਹੀਂ ਲਗਿਆ। ਉਦੋਂ ਬਾਬਾ ਜੀ 34 ਸੈਕਟਰ ਮਕਾਨ ਨੰ. 1291 ਵਿਚ ਨਿਵਾਸ ਰਖਦੇ ਸਨ। ਫੇਰ ਵੀ ਕਦੇ ਕਦੇ ਉਨ੍ਹਾਂ ਦੇ ਪ੍ਰਚਾਰ ਬਾਰੇ ਕੋਈ ਕੋਈ ਗੱਲ ਸਾਨੂੰ ਸੁਣਨ ਨੂੰ ਮਿਲਦੀ ਸੀ। ਇਨ੍ਹਾਂ ਵਿਚਾਰਾਂ ਵਿਚੋਂ ਇਕ ਵਿਚਾਰ ਇਹ ਵੀ ਸੀ ਕਿ ਕੋਈ ਸੰਸਥਾ ਹੈ ਜੋ ਕਿ ਕਿਤੋਂ ਬਾਹਰੋਂ ਆਈ ਹੈ ਤੇ ਇਥੇ ਚੰਡੀਗੜ੍ਹ ਤੇ ਇਸ ਦੇ ਨਾਲ ਨਾਲ ਲਗਦੇ ਇਲਾਕਿਆਂ ਵਿਚ ਪ੍ਰਚਾਰ ਕਰ ਰਹੀ ਹੈ। ਖਾਸ ਕਰਕੇ ਇਹ ਸਮਝਿਆ ਜਾਂਦਾ ਸੀ ਕਿ ਅਖੰਡ ਕੀਰਤਨੀ ਜਥੇ ਵਾਲੇ ਇਹ ਅੰਮ੍ਰਿਤ ਸੰਚਾਰ ਕਰਵਾ ਰਹੇ ਹਨ। ਹੋਰ ਕੋਈ ਉਦੋਂ ਤੱਕ ਅਸੀਂ ਅੰਮ੍ਰਿਤ ਛਕਾਉਂਦਾ ਸੁਣਿਆ ਨਹੀਂ ਸੀ।

1978-79 ਵਿਚ ਮੈਂ ਅੰਗਰੇਜ਼ੀ ਦੀ ਐਮ.ਏ ਪੰਜਾਬ ਯੂਨੀਵਰਸਿਟੀ ਤੋਂ ਕਰ ਰਿਹਾ ਸੀ। ਜਦੋਂ ਬਾਬਾ ਜੀ ਨੇ ਪ੍ਰਚਾਰ ਸ਼ੁਰੂ ਕੀਤਾ ਉਦੋਂ ਮੈਂ ਭਾਗ ਦੂਜੇ ਦਾ ਇਮਤਿਹਾਨ ਦੇ ਚੁਕਿਆ ਸੀ। ਇਕ ਦਿਨ ਮੈਂ ਮਸਤਗੜ੍ਹ ਪਿੰਡ ਵਿਚ ਬੈਠਾ ਸੀ। ਇਹ ਮੇਰੇ ਇਕ ਮਿੱਤਰ ਸ਼ਾਮ ਸਿੰਘ ਜੋ ਕਿ ਮੇਰੇ ਮੁਲਾਂਪੁਰ ਸਕੂਲ ਦੇ ਜਮਾਤੀ ਹਨ ਤੇ ਹੁਣ ਖਾਲਸਾ ਕਾਲਜ ਗੜ੍ਹਦੀਵਾਲਾ ਵਿਚ ਪ੍ਰੋਫੈਸਰ ਹਨ, ਦਾ ਪਿੰਡ ਹੈ ਜੋ ਕਿ ਰਤਵਾੜਾ ਸਾਹਿਬ ਦੇ ਬਿਲਕੁਲ ਨੇੜੇ ਹੈ ਤੇ ਜਿਥੇ ਮੈਂ ਹਫਤੇ ਵਿਚ ਦੋ ਤਿੰਨ ਵਾਰ ਜਾਂਦਾ ਸੀ। ਉਸ ਦਿਨ ਪਿੰਡ ਵਿਚ ਗੁਰਦਵਾਰੇ ਦੇ ਆਸੇ ਪਾਸੇ ਕੋਈ ਹਿਲਜੁਲ ਨਜ਼ਰ ਆ ਰਹੀ ਸੀ ਤੇ ਲੋਕ ਨਵੇਂ ਕੱਪੜੇ ਪਾ ਕੇ ਇਧਰ ਓਧਰ ਫਿਰ ਰਹੇ ਸਨ। ਮੈਂ ਆਪਣੇ ਦੋਸਤ ਤੋਂ ਪੁਛਿਆ ਤੇ ਉਸ ਨੇ ਸਿਰ ਘੁਮਾ ਕੇ ਕਿਹਾ ਕਿ ਅੰਮ੍ਰਿਤ ਸੰਚਾਰ ਹੋ ਰਿਹਾ ਹੈ। ਸਾਡੇ ਲਈ ਅੰਮ੍ਰਿਤ ਸੰਚਾਰ ਦਾ ਮਤਲਬ ਸੀ ਕਿ ਕੋਈ ਪੰਜ ਚਾਰ ਆਦਮੀ ਅੰਮ੍ਰਿਤ ਛੱਕ ਰਹੇ ਹੋਣਗੇ। ਸਾਡੇ ਅੰਦਰ ਇਹ ਵਿਚਾਰ ਘਰ ਕਰੀਂ ਬੈਠਾ ਸੀ ਕਿ ਇਕ ਪਿੰਡ ਵਿਚ ਕੇਵਲ ਇਕ ਦੋ ਅੰਮ੍ਰਿਤ ਵਾਲੇ ਹੀ ਹੁੰਦੇ ਹਨ ਜੋ ਕਿ ਉਪਰਲੇ ਅਛੂਤ ਅਤੇ ਆਪਣੀ ਰਹਿਣੀ ਬਹਿਣੀ ਵਿਚ ਪੱਕੇ ਹੁੰਦੇ ਹਨ ਜੋ ਕਿ ਕੇਸਕੀ ਬੰਨ੍ਹਦੇ ਹਨ, ਜੋ ਕਿ ਬੜੇ ਸਖਤ ਹੁੰਦੇ ਹਨ ਅਤੇ ਕਿਸੇ ਕਿਸੇ ਨੂੰ ਹੀ ਅੰਮ੍ਰਿਤ ਛਕਾਉਂਦੇ ਹਨ, ਤੇ ਸਾਰੀ ਰਾਤ ਕੀਰਤਨ ਕਰਦੇ ਹਨ ਤੇ ਕਿਸੇ ਦੇ ਘਰ ਕੁਝ ਵੀ ਨਹੀਂ ਛਕਦੇ, ਸਭ ਕੁਝ ਆਪ ਹਥੀਂ ਬਣਾ ਕੇ ਛਕਦੇ ਹਨ। ਉਨ੍ਹਾਂ ਦੀ ਇਹੋ ਜਿਹੀ ਬਾਤ ਚੰਗੀ ਵੀ ਲਗਦੀ ਸੀ।

ਜਦੋਂ ਮੇਰੇ ਦੋਸਤਾਂ ਨੇ ਦਸਿਆ ਕਿ ਸਾਰੇ ਪਿੰਡ ਨੂੰ ਹੀ ਅੰਮ੍ਰਿਤਪਾਨ ਕਰਵਾਇਆ ਜਾ ਰਿਹਾ ਹੈ ਤਾਂ ਮੇਰੇ ਮੂੰਹੋਂ ਸੁਭਾਵਕ ਹੀ ਨਿਕਲਿਆ "Mass Amritisation is going on" ਭਾਵ ਬਹੁਤ ਵਡੀ ਗਿਣਤੀ ਵਿਚ ਅੰਮ੍ਰਿਤਪਾਨ ਕਰਵਾਉਣ ਦੀ ਕ੍ਰਿਆ ਹੋ ਰਹੀ ਹੈ। ਮੇਰੇ ਇੰਜ ਕਹਿਣ ਵਿਚ ਕੋਈ ਪਿਆਰ ਨਜ਼ਰੀ ਨਹੀਂ ਸੀ ਪੈਂਦਾ ਪਰ ਨਫਰਤ ਵੀ ਨਹੀਂ ਸੀ। ਬਸ ਬੇਰੁਖੀ ਵਿਚ ਇਕ ਟੂਕ ਜਿਹੀ ਮੂੰਹੋਂ ਨਿਕਲੀ ਸੀ।

ਮੇਰੇ ਉਪਰ ਨਾਸਤਿਕਤਾ ਤਾਂ ਪਹਿਲਾਂ ਹੀ ਆਪਣਾ ਅਸਰ ਕਰ ਚੁਕੀ ਸੀ। ਕਮਿਊਨਿਸਟ ਵਿਚਾਰਧਾਰਾ ਦਾ ਅਸਰ ਮੇਰੇ ਉਤੇ ਕਾਫੀ ਸੀ। ਪਰ ਸੋਨੇ ਤੇ ਸੁਹਾਗੇ ਦਾ ਕੰਮ "On Value of Scepticism in the Twentieth century ਭਾਵ ਵੀਹਵੀਂ ਸਦੀ ਸੰਦੇਹਵਾਦ ਦੀ ਮਹੱਤਤਾ ਵਾਲੇ ਲੇਖ ਨੇ ਕੀਤਾ। ਭਾਵੇਂ ਨਾਸਤਿਕਤਾ ਵਲ ਇਹ ਸਿਧਾ ਨਾ ਵੀ ਲੈ ਕੇ ਜਾਵੇ ਪਰ ਅਸਿਧੇ ਰੂਪ ਵਿਚ ਇਹ ਨਾਸਤਿਕਤਾ ਨੂੰ ਉਕਸਾਉਣ ਵਾਲਾ ਲੇਖ ਹੈ।

ਕਦੇ ਕਦੇ ਨਾਸਤਿਕਤਾ ਤੋਂ ਡਰ ਜਿਹਾ ਵੀ ਲਗਦਾ ਸੀ। ਪਰ ਗੁਰਬਾਣੀ ਬਿਲਕੁਲ ਸਚੀ ਨਹੀਂ ਸੀ ਲਗਦੀ।

ਅੰਦਰ ਸ਼ੰਕੇ ਪੈਦਾ ਹੁੰਦੇ ਸੀ ਕਿ ਜੇਕਰ ਰੱਬ ਸਰਬ ਸ਼ਕਤੀਮਾਨ ਹੈ ਤਾਂ ਉਹ ਸਭ ਦੇ ਦੁਖ ਦੂਰ ਕਿਉਂ ਨਹੀਂ ਕਰਦਾ ਤੇ ਸੰਸਾਰ ਦੁਖੀ ਹੈ। ਇਸੇ ਕਰਕੇ ਉਹ ਸਰਬ ਸ਼ਕਤੀਮਾਨ ਨਹੀਂ ਹੈ ਤੇ ਜੇਕਰ ਉਹ ਸਰਬ ਸ਼ਕਤੀਮਾਨ ਨਹੀਂ ਹੈ ਤਾਂ ਉਹ ਰੱਬ ਨਹੀਂ। ਪਰ ਬਾਅਦ ਵਿਚ ਜਾ ਕੇ ਪਤਾ ਚਲਿਆ ਕਿ ਉਹ ਸਰਬਸ਼ਕਤੀਮਾਨ ਤਾਂ ਹੈ ਪਰ ਉਹ ਨਿਆਂਸ਼ੀਲ ਵੀ ਹੈ। ਹਰ ਇਕ ਨੂੰ ਆਪਣੇ ਕਰਮਾਂ ਦਾ ਫਲ ਤੇ ਭੁਗਤਣਾ ਪੈਣਾ ਹੀ ਹੈ।

ਕੁਝ ਦੇਰ ਬਾਅਦ 1980 ਦੇ ਕਰੀਬ ਬਾਬਾ ਜੀ ਦੁਆਰਾ ਨੇੜੇ ਨੇੜੇ ਪਿੰਡਾਂ ਵਿਚ ਕੀਤੇ ਜਾਂਦੇ ਪ੍ਰਚਾਰ ਬਾਰੇ ਗੱਲ ਆਮ ਹੋਣੀ ਸ਼ੁਰੂ ਹੋ ਗਈ। ਇਥੋਂ ਤੱਕ ਕਿ ਤਾਂ ਸਾਡੇ ਕੁਝ ਦੋਸਤ ਮਿੱਤਰਾਂ ਨੇ ਵੀ ਅੰਮ੍ਰਿਤ ਛਕ ਲਿਆ। ਇਸ ਤਰ੍ਹਾਂ ਕਰਦੇ ਕਰਦੇ 1980 ਆ ਗਿਆ ਪਰ ਮੈਂ ਅਜੇ ਵੀ ਬਾਬਾ ਜੀ ਨੂੰ ਨਹੀਂ ਮਿਲਿਆ ਸੀ। ਕਦੇ ਕਦੇ ਲਗਿਆ ਕਰੇ ਕਿ ਬਾਬਾ ਜੀ ਕਿਤੇ ਮੈਨੂੰ ਹੀ ਤਾਂ ਲਭਦੇ ਨਹੀਂ ਫਿਰਦੇ। ਪਰ ਫੇਰ ਨਾਸਤਿਕਤਾ ਵਿਚ ਇਹ ਵਿਚਾਰ ਗੁਆਚ ਜਾਂਦਾ ਸੀ। ਮੇਰੀਆਂ ਭੈਣਾਂ ਜੋ ਮੈਥੋਂ ਛੋਟੀਆਂ ਸਨ ਤੇ ਜਿਨ੍ਹਾਂ ਦਾ ਅਜੇ ਵਿਆਹ ਨਹੀਂ ਹੋਇਆ ਸੀ ਉਹ ਅਕਸਰ ਬਾਬਾ ਜੀ ਕੋਲ ਜਾਂਦੀਆਂ ਸਨ ਤੇ ਉਨ੍ਹਾਂ ਨੂੰ ਪਿਤਾ ਜੀ ਕਹਿੰਦੀਆਂ ਸਨ ਤੇ ਮੈਂ ਕਦੇ ਕਦੇ ਉਨ੍ਹਾਂ ਤੋਂ ਖਿਝ ਵੀ ਜਾਂਦਾ ਸੀ। ਮੈਂ ਝਿੜਕ ਕੇ ਉਨ੍ਹਾਂ ਨੂੰ ਇਹ ਕਹਿ ਕੇ ਪੈਂਦਾ ਸੀ ਕਿ ਮੁੜ ਮੁੜ ਕੇ ਦੀਵਾਨ ਵਿਚ ਜਾਣਦੀ ਕੀ ਲੋੜ ਹੈ। ਜੋ ਤੁਹਾਡੇ ਬਾਬਾ ਜੀ ਨੇ ਇਕ ਵਾਰੀ ਤੁਹਾਨੂੰ ਦਸ ਦਿਤਾ ਹੈ ਬਸ ਉਸ ਤੇ ਅਮਲ ਕਰੋ। ਕਿੰਨੇ ਸਖਤ ਕਿਸਮ ਦੇ ਵਿਚਾਰ ਸਨ ਮੇਰੇ। ਇਹ ਕੋਈ ਆਸਾਨ ਕੰਮ ਤਾਂ ਨਹੀਂ। ਹੁਣ ਲਗਭਗ 20 ਸਾਲ ਬਾਅਦ ਤੱਕ ਵੀ ਉਨ੍ਹਾਂ ਦੇ ਵਿਚਾਰਾਂ ਨੂੰ ਮੈਂ ਵਿਵਹਾਰਿਕ ਰੂਪ ਨਹੀਂ ਦੇ ਸਕਿਆ।

1980 ਵਿਚ ਮੈਨੂੰ ਕੁਝ ਸਿਹਤ ਦੀ ਸਮੱਸਿਆ ਹੋ ਗਈ। ਮੇਰਾ ਹਾਜਮਾ ਬਿਲਕੁਲ ਹੀ ਖਰਾਬ ਗਿਆ। ਸਖਤ ਬੁਖਾਰ ਵਿਚ ਡਾਕਟਰ ਦੀ ਨਸੀਹਤ ਤੋਂ ਉਲਟ ਬਦ-ਪਰਹੇਜ਼ੀ ਕਰਨ ਨਾਲ ਇੰਜ ਹੋਇਆ। ਮੇਰੀ ਭੈਣ ਹਰਬੰਸ ਕੌਰ ਬਾਬਾ ਜੀ ਦੇ ਘਰ ਆਉਂਦੀ ਜਾਂਦੀ ਰਹਿੰਦੀ ਸੀ। ਉਸ ਨੇ ਇਕ ਦਿਨ ਮੇਰੇ ਬਾਰੇ ਬਾਬਾ ਜੀ ਕੋਲ ਗੱਲ ਕੀਤੀ। ਬਾਬਾ ਜੀ ਨੇ ਅਜੇ ਮੈਨੂੰ ਦੇਖਿਆ ਵੀ ਨਹੀਂ ਸੀ ਤੇ ਕਹਿ ਦਿੱਤਾ, "ਅਸੀਂ ਉਸਨੂੰ ਜਾਣਦੇ ਹਾਂ ਉਹ ਪਿਆਰਾ ਗੁਰਸਿੱਖ ਹੈ। ਮੈਂ ਉਸ ਨੂੰ ਸ਼ਬਦ ਦੇਵਾਂਗਾ ਤੇ ਉਹ ਠੀਕ ਹੋ ਜਾਵੇਗਾ।" ਹਰਬੰਸ ਨੇ ਆ ਕੇ ਮੈਨੂੰ ਦੱਸਿਆ ਪਰ ਮੈਂ ਫੇਰ ਵੀ ਕੋਈ ਪਰਵਾਹ ਨਾ ਕੀਤੀ। ਉਹ ਖਾਸ ਕਰਕੇ ਇਕ ਗੱਲ ਕਹਿੰਦੀ ਸੀ, ਵੀਰ! ਹੁਣ ਤਾਂ ਬਾਬਾ ਜੀ ਦਾ ਬਚਨ ਹੋ ਗਿਆ ਹੈ। ਹੁਣ ਤਾਂ ਤੈਨੂੰ ਉਨ੍ਹਾਂ ਕੋਲ ਜਾਣਾ ਪੈਣਾ ਹੈ।" ਮੈਂ ਡਰ ਗਿਆ। ਮੈਂ ਫਸ ਗਿਆ। ਮੈਨੂੰ ਤਾਂ ਪਹਿਲਾਂ ਹੀ ਇਹ ਲਗਦਾ ਸੀ ਕਿ ਬਾਬਾ ਜੀ ਮੈਨੂੰ ਹੀ ਟੋਲ੍ਹਦੇ ਫਿਰਦੇ ਸਨ। ਮੈਂ ਕਿਹਾ ਕਿ ਜੇਕਰ ਮੈਂ ਉਨ੍ਹਾਂ ਦਾ ਬਣ ਗਿਆ ਤਾਂ ਮਹਫਿਲ ਵਿਚ ਕਿਵੇਂ ਬੈਠਾਂਗੇ? ਕਦੇ ਕਦੇ ਮੈਂ ਮਹਫਿਲ ਵਿਚ ਬੈਠ ਕੇ ਪੀ ਲੈਂਦਾ ਸੀ। ਫੇਰ ਤਾਂ ਸਾਹਿਤ ਕਿਵੇਂ ਪੜ੍ਹਾਂਗੇ? ਫੇਰ ਤਾਂ ਗਿਆਨੀ ਹੀ ਬਣ ਜਾਵਾਂਗੇ। ਅੰਮ੍ਰਿਤ ਛੱਕਣ ਤੋਂ ਬੜਾ ਡਰ ਲਗਦਾ ਸੀ। ਬਾਅਦ ਵਿਚ ਮੈਨੂੰ ਮੇਰੀਆਂ ਭੈਣਾਂ ਨੇ ਦਸਿਆ ਕਿ ਉਨ੍ਹਾਂ ਨੇ ਮੈਨੂੰ ਰੱਬ ਵੱਲ ਲਾਉਣ ਲਈ ਕਿੰਨੀਆਂ ਅਰਦਾਸਾਂ ਕੀਤੀਆਂ। ਪਰ ਉਪਰ ਵਾਲੀ ਗੱਲ ਤੇ ਕਿ 'ਅਸੀਂ ਉਸ ਨੂੰ ਜਾਣਦੇ ਹਾਂ' ਤੇ ਵਿਸ਼ਵਾਸ ਨਾ ਆਇਆ। ਹੁਣ ਜਦੋਂ ਇਸ ਗੱਲ ਨੂੰ ਲਗਭਗ ਵੀਹ ਸਾਲ ਹੋ ਗਏ ਹਨ ਮੈਨੂੰ ਸਵਾਮੀ ਵਿਵੇਕਾਨੰਦ ਜੀ ਦੀ ਇਕ ਹੋਰ ਗੱਲ ਯਾਦ ਆਉਂਦੀ ਹੈ। ਜਦੋਂ ਉਹ ਕਾਲਿਜ ਪੜ੍ਹਦੇ ਸਨ ਤਾਂ ਇਕ ਦਿਨ ਜਦੋਂ ਉਹ ਆਪਣੇ ਗੁਰੂ ਸਵਾਮੀ ਰਾਮਾ ਕ੍ਰਿਸ਼ਨ ਜੀ ਨੂੰ ਮਿਲ ਕੇ ਵਾਪਿਸ ਆ ਰਹੇ ਸਨ ਤਾਂ ਉਨ੍ਹਾਂ ਨੇ ਆਪਣੇ ਦੋਸਤ ਨੂੰ ਕਿਹਾ, Sometimes I think that he knows more about me than I know about myself ਕਦੇ ਕਦੇ ਮੈਨੂੰ ਇੰਜ ਜਾਪਦਾ ਹੈ ਕਿ ਜਿੰਨਾਂ ਮੈਂ ਆਪਣੇ ਬਾਰੇ ਖੁਦ ਜਾਣਦਾ ਹਾਂ ਉਹ ਉਸ ਤੋਂ ਕਿਤੇ ਵਧ ਮੇਰੇ ਬਾਰੇ ਜਾਣਦੇ ਹਨ।

ਇਸੇ ਦੌਰਾਨ ਬਾਬਾ ਜੀ ਦੇ ਦੀਵਾਨ ਮੇਰੇ ਪਿੰਡ ਰਾਣੀ ਮਾਜਰਾ ਵਿਚ ਪਿੰਡ ਦੇ ਬਾਹਰਵਾਰ ਇਕ ਵਾਹਣ ਵਿਚ ਲਗੇ। ਪਹਿਲੇ ਦਿਨ ਮੈਂ ਨਹੀਂ ਗਿਆ। ਮੇਰੀ ਭੈਣ ਹਰਬੰਸ ਨੇ ਬਹੁਤ ਅਰਦਾਸ ਕੀਤੀ ਕਿ ਮੇਰਾ ਭਰਾ ਦੀਵਾਨ ਵਿਚ ਆ ਜਾਵੇ। ਦੂਸਰੇ ਦਿਨ ਮੈਂ ਜਗਿਆਸਾ ਦਾ ਬਧਾ ਦੀਵਾਨ ਵਿਚ ਚਲਿਆ ਗਿਆ। ਬੜਾ ਸ਼ਾਂਤ ਮਾਹੌਲ ਸੀ। ਬੀਬੀਆਂ ਤੇ ਭਾਈਆਂ ਨੂੰ ਬੈਠਣ ਲਈ ਅਲਗ-ਅਲਗ ਥਾਂ ਸੀ। ਮੇਰੇ ਹੁਣ ਤੱਕ ਯਾਦ ਹੈ ਕਿ ਪਿੰਡ ਦਾ ਇਕ ਆਦਮੀ ਸੁਚਾ ਸਿੰਘ ਹੱਥ ਧੁਆਉਣ ਦੀ ਸੇਵਾ ਕਰ ਰਿਹਾ ਸੀ। ਮੈਂ ਪਿਛੇ ਜਾ ਕੇ ਬਾਹਾਂ ਛਾਤੀ ਉਪਰ ਇਕੱਠੀਆਂ ਕਰ ਕੇ ਖੜ੍ਹ ਗਿਆ। ਮੇਰੀ ਭੈਣ ਸੁਰਿੰਦਰ ਜੋ ਕਿ ਦੀਵਾਨ ਵਿਚ ਬੈਠੀ ਸੀ, ਪਿਛੇ ਮੁੜ ਕੇ ਦੇਖ ਲੈਂਦੀ ਸੀ ਕਿ ਅਜੇ ਵੀ ਮੈਂ ਖੜ੍ਹਾ ਸਾਂ। ਫੇਰ ਮੇਰੇ ਦਿਲ ਵਿਚ ਆਇਆ ਕਿ ਚਲੋ ਬੈਠ ਹੀ ਜਾਂਦੇ ਹਾਂ। ਮੈਂ ਬੈਠ ਗਿਆ ਤੇ ਸੋਚਿਆ ਕਿ ਚਲੋ ਸ਼ਬਦ ਵਗੈਰਾ ਵਿਚ ਤੁਕਾਂ ਨਹੀਂ ਬੋਲਾਂਗਾ ਪਰ ਬੈਠਣ ਵਿਚ ਕੀ ਹਰਜਾ ਹੈ। ਇੰਜ ਹੀ ਹੋਇਆ। ਮੈਂ ਬੈਠ ਗਿਆ ਤੇ ਮੈਂ ਸ਼ਬਦ ਵਿਚ ਨਹੀਂ ਬੋਲ ਰਿਹਾ ਸੀ।

ਇਸੇ ਦੌਰਾਨ ਚਲ ਰਹੇ ਪ੍ਰਸੰਗ ਵਿਚ ਬਾਬਾ ਜੀ ਨੇ ਫੁਰਮਾਇਆ, "ਭਾਈ ਮਨੁਖੀ ਸਰੀਰ ਦਾ ਕਿਹੜਾ ਪਤਾ ਚਲਦਾ ਹੈ। ਇਹ ਬਹੁਤ ਗੁੰਝਲਦਾਰ ਮਸ਼ੀਨ ਹੈ। ਕੇਵਲ ਜਿਗਰ ਹੀ 300 ਚੀਜ਼ਾਂ ਬਣਾਉਂਦਾ ਹੈ.........." ਇਸੇ ਤਰ੍ਹਾਂ ਬਾਬਾ ਜੀ ਨੇ ਹੋਰ ਸਾਇੰਸ ਦੀਆਂ ਗੱਲਾਂ ਜਿਵੇਂ ਕਿ ਇਲੈਕਟਰੌਨ, ਪਰੋਟਰੌਨ, ਨਿਊਟਰੌਨ ਦੀਆਂ ਗੱਲਾਂ ਕੀਤੀਆਂ। ਮੈਂ ਸੋਚਿਆ ਕਿ ਇਹ ਸਖਸ਼ੀਅਤ ਸੰਤ ਹੈ ਜਾਂ ਸਾਇੰਸਦਾਨ। ਮੈਨੂੰ ਤਾਂ ਇਹ ਸਾਇੰਸਦਾਨ ਲਗਦਾ ਹੈ। ਜੇਕਰ ਸਾਇੰਸਦਾਨ ਇਹੋ ਜਿਹੇ ਸੰਤ ਵੀ ਹੋ ਸਕਦੇ ਹਨ ਤਾਂ ਫੇਰ ਮੈਨੂੰ ਇਹੋ ਜਿਹੇ ਸੰਤ ਸਾਇੰਸਦਾਨ ਬਲਕਿ ਸਾਇੰਸਦਾਨ-ਸੰਤ ਪ੍ਰਵਾਨ ਹਨ ਤੇ ਮੈਂ ਵੀ ਇਹੋ ਜਿਹਾ ਸਾਇੰਸਦਾਨ-ਸੰਤ ਬਣਨਾ ਚਾਹਾਂਗਾ ਕਿਉਂਕਿ ਮੈਂ ਸਾਇੰਸਦਾਨ ਪਹਿਲਾਂ ਤੇ ਸੰਤ ਬਾਅਦ ਵਿਚ ਬਣਨਾ ਪਸੰਦ ਕਰਾਂਗਾ। ਮੈਂ ਪ੍ਰਸੰਨ ਹੋ ਗਿਆ। ਮੈਂ ਸੋਚਿਆ ਕਿ ਇਹ ਸਖਸ਼ ਹੈ ਜੋ ਮੇਰੇ ਦਿਲ ਦੇ ਸਭ ਤੋਂ ਨੇੜੇ ਹੈ ਤੇ ਮੈਂ ਇਨ੍ਹਾਂ ਦੀ ਗੱਲ ਸੁਣਾਂਗਾ। ਫੇਰ ਮੈਂ ਸ਼ਬਦ ਵਿਚ ਬੋਲਣ ਭੀ ਲਗ ਪਿਆ ਤੇ ਮੇਰੀ ਰੁਚੀ ਵੀ ਵਧ ਗਈ। ਮੈਂ ਚਾਅ ਨਾਲ ਪਹਿਲਾਂ ਆ ਜਾਂਦਾ ਸਾਂ ਤੇ ਬਾਬਾ ਜੀ ਦੇ ਜਾਣ ਤੱਕ ਰਹਿੰਦਾ ਤੇ ਉਨ੍ਹਾਂ ਦੇ ਗੱਡੀ ਵਿਚ ਚੜ੍ਹਨ ਤੱਕ ਇੰਤਜ਼ਾਰ ਕਰਦਾ। ਬੀਬੀਆਂ ਦੀਵਾਨ ਦੇ ਅੰਤ ਵਿਚ ਅਕਸਰ ਰੋਣ ਲੱਗ ਪੈਂਦੀਆਂ ਸਨ।

ਇਸੇ ਦੌਰਾਨ ਥੋੜ੍ਹੀ ਦੇਰ ਬਾਅਦ ਫਿਰ ਪਿੰਡ ਵਿਚ ਦੀਵਾਨ ਲੱਗੇ। ਉਨ੍ਹਾਂ ਦਿਨਾਂ ਵਿਚ ਨਸੀਬ ਸਿੰਘ ਤੇ ਇਕ ਹੋਰ ਸਿੰਘ ਕੋਲ ਮੋਟਰਸਾਇਕਲ ਹੁੰਦਾ ਤੇ ਉਹ ਬਾਬਾ ਜੀ ਦੀ ਸਿਕਿਓਰਿਟੀ ਕਰਦੇ ਸਨ। ਬਾਬਾ ਜੀ ਖੁਦ ਗਡੀ ਚਲਾਉਂਦੇ ਸਨ। ਉਨ੍ਹਾਂ ਦਿਨਾਂ ਵਿਚ ਬਾਬਾ ਜੀ ਤੋਂ ਅਜੇ ਕੋਈ ਭੈਅ ਨਹੀਂ ਲਗਦਾ ਸੀ, ਇਸ ਲਈ ਇਕ ਦਿਨ ਮੈਂ ਦੀਵਾਨ ਦੇ ਅੰਤ ਵਿਚ ਬੋਲ ਪਿਆ ਜਦੋਂ ਬਾਬਾ ਜੀ ਸੰਗਤ ਤੋਂ ਜਾਣ ਲਈ ਵਿਦਾ ਹੋ ਰਹੇ ਸਨ। ਮੈਂ ਪਿੰਡ ਦੇ ਸਾਂਝੇ ਖੂਹ, ਜਿਸ ਦੇ ਨੇੜੇ ਦੀਵਾਨ ਲਗਦੇ ਸਨ ਤੇ ਜਿਥੇ ਬਾਬਾ ਜੀ ਵਿਦਾਇਗੀ ਲੈਣ ਲਈ ਖੜ੍ਹੇ ਸਨ, ਕੋਲ ਹੋ ਕੇ ਕਿਹਾ, "ਬਾਬਾ ਜੀ, ਤੁਸੀਂ ਤਾਂ ਬੀਬੀਆਂ ਨੂੰ ਹੀ ਪਿਆਰ ਦੇਈ ਜਾਂਦੇ ਹੋ।" ਬਾਬਾ ਜੀ ਨੇ ਪਰਤ ਕੇ ਕਿਹਾ, "ਭਾਈ ਮੈਂ ਕੀ ਕਰਾਂ, ਕੋਈ ਭਾਈ ਨੇੜੇ ਹੀ ਨਹੀਂ ਆਉਂਦਾ।" ਮੈਂ ਝਟ ਹੀ ਅਗੇ ਹੋ ਕੇ ਕਿਹਾ, "ਬਾਬਾ ਜੀ! ਮੈਂ ਆ ਗਿਆ।" ਤੇ ਬਾਬਾ ਜੀ ਨੇ ਝਟ ਹੱਥ ਮੇਰੇ ਸਿਰ ਤੇ ਰੱਖ ਕੇ ਕਿਹਾ, "ਲੈ ਭਾਈ।"

ਬੱਸ ਉਸ ਦਿਨ ਤੋਂ ਬਾਅਦ ਮੈਂ ਬਾਬਾ ਜੀ ਵਿਚ ਅਤਿਅੰਤ ਸ਼ਰਧਾ ਰੱਖਣ ਲੱਗ ਪਿਆ ਤੇ ਜੋ ਕੁਝ ਬਾਬਾ ਜੀ

ਕਹਿ ਰਹੇ ਸਨ ਉਸ ਨੂੰ ਜਲਦੀ ਜਲਦੀ ਵਿਵਹਾਰਿਕ ਜੀਵਨ ਵਿਚ ਲਿਆਉਣ ਲਈ ਕਾਹਲਾ ਸਾਂ।

ਇਸ ਤੋਂ ਬਾਅਦ ਮੈਂ ਬਾਬਾ ਜੀ ਦੇ ਘਰ 34 ਸੈਕਟਰ ਵਿਚ ਵੀ ਗਿਆ ਤੇ ਉਨ੍ਹਾਂ ਨੇ ਮੈਨੂੰ ਸ਼ਬਦ ਦਿਤਾ ਜਿਸ ਦਾ ਮੈਂ ਪਾਠ ਕੀਤਾ ਤੇ ਮੈਨੂੰ ਉਸ ਨਾਲ ਕਾਫੀ ਆਰਾਮ ਆਇਆ। ਮੈਨੂੰ ਜਿਆਦਾ ਯਾਦ ਨਹੀਂ ਕਿ ਬਾਬਾ ਜੀ ਨੇ ਉਸ ਦਿਨ ਹੋਰ ਕੀ ਕੀ ਕਿਹਾ। ਪਰ ਬੜੀ ਲੰਬੀ ਦੇਰ ਅਸੀਂ ਬਾਬਾ ਜੀ ਦੇ ਘਰ ਬੈਠੇ ਰਹੇ।

ਦੁਖ ਤਾਂ ਬੰਦੇ ਦੇ ਨਾਲ ਹੀ ਜੰਮਦੇ ਹਨ ਤੇ ਨਾਲ ਹੀ ਮਰਦੇ ਹਨ। ਇੰਜ ਹੀ ਹੁੰਦਾ ਹੈ, ਇੰਜ ਹੀ ਹੋਇਆ ਹੈ, ਇੰਜ ਹੀ ਹੋਵੇਗਾ। ਪਰ ਸੰਤਾਂ ਦੀ ਕ੍ਰਿਪਾ ਨਾਲ ਇਹ ਕੰਮ, ਭਾਵ ਦੁਖ ਝੇਲਣਾ ਆਸਾਨ ਹੋ ਜਾਂਦਾ ਹੈ। ਇਕ ਬੀਬੀ ਨੇ ਕਿਹਾ, ਵੀਰ ਜੀ! ਹੋ ਸਕਦਾ ਹੈ ਕਿ ਸੰਤਾਂ ਦੀ ਸੰਗਤ ਤੇ ਸ਼ਬਦ ਦਾ ਪਾਠ ਕਰਨ ਨਾਲ ਵੀ ਦੁਖ, ਰੋਗ ਜਾਂ ਬੀਮਾਰੀ ਦਾ ਖਾਤਮਾ ਨਾ ਹੋਵੇ। ਇਹ ਸਾਡੇ ਵਿਸ਼ਵਾਸ ਦੀ ਹੀ ਘਾਟ ਹੁੰਦੀ ਹੈ। ਪਰ ਸੰਤਾਂ ਦੀ ਸੰਗਤ ਨਾਲ ਦੁਖ ਵਧਦਾ ਵੀ ਨਹੀਂ ਤੇ ਦੁਖ ਵਾਲਾ ਸੰਗਲ ਕਟਿਆ ਜਾਂਦਾ ਹੈ।

ਹਸ ਹਸ ਕੇ ਤਾਂ ਦੁਖ ਨਹੀਂ ਭੋਗਿਆ ਜਾਂਦਾ। ਕਿਉਂਕਿ ਜੋ ਹਸ ਕੇ ਦੁਖ ਭੋਗਦਾ ਹੈ ਉਹ ਤਾਂ ਸੰਤ ਮਹਾਤਮਾ ਹੀ ਹੁੰਦਾ ਹੈ। ਪਰ ਸਤਸੰਗ ਵਿਚੋਂ ਉਪਜੇ ਵਿਚਾਰ ਸਦਾ ਹੀ ਢਾਰਸ ਬੰਨ੍ਹਦੇ ਰਹਿੰਦੇ ਹਨ ਤੇ ਜ਼ਿੰਦਗੀ ਮੰਜਲ ਵੱਲ ਨੂੰ ਅਗੇ ਵਧਦੀ ਰਹਿੰਦੀ ਹੈ।

ਇਸ ਤੋਂ ਬਾਅਦ ਮੈਂ ਪਿਛੇ ਮੁੜ ਕੇ ਨਹੀਂ ਵੇਖਿਆ ਤੇ ਸਦਾ ਹੀ ਉਨ੍ਹਾਂ ਦਾ ਪੁੱਤਰ ਬਣ ਕੇ ਉਨ੍ਹਾਂ ਦੇ ਇਰਦ ਗਿਰਦ ਘੁੰਮਦਾ ਰਹਿੰਦਾ ਸੀ।

ਵੈਸੇ ਵੀ ਤਾਂ ਅਸੀਂ ਉਨ੍ਹਾਂ ਨੂੰ ਬਾਬਾ ਜੀ ਹੀ ਕਹਿੰਦੇ ਹਾਂ ਨਾ!!

## ਮੈਨੂੰ ਮਹਾਂਪੁਰਸ਼ਾਂ ਦੀ ਸੰਗਤ ਕਿਵੇਂ ਪ੍ਰਾਪਤ ਹੋਈ?

***ਦੇਵਿੰਦਰ ਸਿੰਘ, ਸੀਤਲ ਸਟੋਰ***

ਮਹਾਰਾਜ ਜੀ ਨੂੰ ਮਿਲਣ ਤੋਂ ਪਹਿਲਾਂ ਜੀਵਨ ਬਿਲਕੁਲ ਮਰਿਆਦਾ ਤੋਂ ਉਲਟ ਸੀ। ਨਾ ਕੋਈ ਖਾਣ ਪੀਣ ਦੀ ਮਰਿਆਦਾ ਸੀ, ਨਾ ਹੀ ਸਵੇਰੇ ਉਠਣ ਦੀ ਅਤੇ ਰਾਤੀਂ ਸੌਣ ਦੀ ਮਰਿਆਦਾ ਸੀ। ਮਾਤਾ ਪਿਤਾ ਦੀ ਆਗਿਆ ਅਨੁਸਾਰ ਬਚਪਨ ਤੋਂ ਹੀ ਸਵੇਰੇ ਜਪੁਜੀ ਸਾਹਿਬ ਅਤੇ ਸ਼ਾਮੀ ਰਹਿਰਾਸ ਸਾਹਿਬ ਦਾ ਪਾਠ ਜ਼ਰੂਰ ਕਰਦਾ ਸਾਂ ਪਰ ਬਾਣੀ ਨਾਲ ਪਿਆਰ ਬਿਲਕੁਲ ਨਹੀਂ ਸੀ। ਇਕ ਰੁਟੀਨ ਅਨੁਸਾਰ ਬਿਨਾਂ ਕਿਸੇ ਮਤਲਬ ਤੋਂ ਬਾਣੀ ਪੜ੍ਹਦੇ ਸੀ ਪਰ ਸਮਝ ਬਿਲਕੁਲ ਨਹੀਂ ਸੀ ਕਿ ਕਿਉਂ ਪੜ੍ਹਦੇ ਹਾਂ। ਕਦੇ ਭੁੱਲੇ ਭਟਕੇ ਗੁਰਦੁਆਰੇ ਜੇ ਚਲੇ ਵੀ ਜਾਂਦੇ ਸੀ ਤਾਂ ਕੀਰਤਨ ਕਰਨ ਵਾਲੇ ਸਿੰਘਾਂ ਨੂੰ ਵੇਖ ਕੇ ਮਨ ਸ਼ਾਂਤ ਨਹੀਂ ਹੁੰਦਾ ਸੀ ਕਿਉਂਕਿ ਉਨ੍ਹਾਂ ਦੀ ਬਿਰਤੀ ਹੋਰ ਤਰ੍ਹਾਂ ਦੀ ਹੀ ਹੁੰਦੀ ਸੀ, ਰਸ ਬਿਲਕੁਲ ਨਹੀਂ ਸੀ ਆਉਂਦਾ। ਫੈਕਟਰੀ ਦਾ ਕੰਮ ਢਿੱਲਾ ਹੋਣ ਕਰਕੇ ਸਲਾਹ ਬਣੀ ਕਿ ਆਸਾ ਜੀ ਦੀ ਵਾਰ ਦਾ ਕੀਰਤਨ ਕਰਵਾਇਆ ਜਾਵੇ। ਬਾਣੀ ਦਾ ਓਟ ਆਸਰਾ ਲੈਣ ਲਈ ਕਿਸੇ ਸੱਜਣ ਪੁਰਸ਼ ਨੇ ਇਸ਼ਾਰਾ ਕੀਤਾ। ਘਰੋਂ ਬੀਬੀਆਂ ਵਲੋਂ ਆਸਾ ਜੀ ਦੀ ਵਾਰ ਬੁੱਕ ਕਰਵਾ ਦਿਤੀ ਗਈ। ਬਾਬਾ ਜੀ ਉਨ੍ਹਾਂ ਦਿਨਾਂ ਵਿਚ ਮੁਹਾਲੀ ਕੋਠੀ ਵਿਖੇ ਹੀ ਕੀਰਤਨ ਕਰਦੇ ਹੁੰਦੇ ਸੀ। ਸੰਗਤ ਵਿਚ ਦਸ ਦਿਤਾ ਗਿਆ ਕਿ ਅਗਲੇ ਐਤਵਾਰ ਬਲੌਂਗੀ ਸਾਡੀ ਫੈਕਟਰੀ ਵਿਖੇ ਆਸਾ ਜੀ ਦੀ ਵਾਰ ਦਾ ਕੀਰਤਨ ਹੈ। ਇਕ ਦਿਨ ਪਹਿਲਾਂ ਬੀਬੀ ਉਜਾਗਰ ਕੌਰ ਦੇ ਪਿਤਾ ਭਾਈ ਸਾਹਿਬ ਸੰਤੋਖ ਸਿੰਘ ਜੀ ਆਏ ਤਾਂ ਕਹਿਣ ਲੱਗੇ ਕਿ ਤੁਹਾਡੇ ਆਸਾ ਜੀ ਦੀ ਵਾਰ ਹੈ, ਜਗ੍ਹਾ ਸਥਾਨ ਵਲੋਂ ਝਾਤ ਮਾਰ ਲੈਂਦੇ ਹਾਂ। ਸਪੀਕਰ ਦਾ, ਕੜਾਹ ਪ੍ਰਸ਼ਾਦ ਦਾ ਪ੍ਰਬੰਧ ਵੇਖਣ ਉਪਰੰਤ ਉਹ ਕਹਿਣ ਲੱਗੇ ਕਿ ਮਹਾਂਪੁਰਸ਼ਾਂ ਨੂੰ ਬਚਨ ਕਰ ਲਵੋ, ਸਵੇਰੇ ਚਰਨ ਪਾ ਜਾਣਗੇ। ਤਾਂ ਮੈਂ ਇਕ ਦਮ ਪੁਛਿਆ ਕਿ ਕਿਹੜੇ ਮਹਾਂਪੁਰਸ਼? ਭਾਈ ਸੰਤੋਖ ਸਿੰਘ ਹੋਰਾਂ ਨੇ ਮੈਨੂੰ ਵਿਸਥਾਰ ਨਾਲ ਸਮਝਾਇਆ ਕਿ ਮਹਾਂਪੁਰਸ਼ਾਂ ਦੇ ਚਰਨ ਪੈਣ ਨਾਲ ਸਾਰੇ ਕਸ਼ਟ ਕੱਟੇ ਜਾਣਗੇ। ਮੈਂ ਆਪਣੇ ਜੋਟੀਦਾਰ ਨੂੰ ਫੋਨ ਰਾਹੀਂ ਸੂਚਿਤ ਕੀਤਾ। ਉਹ 4 ਫੇਸ ਵਿਚ ਰਹਿੰਦੇ ਹੋਣ ਕਰਕੇ ਮੈਂ ਸੋਚਿਆ ਉਹ ਜਾ ਆਉਣਗੇ। ਉਹ ਮਹਾਂਪੁਰਸ਼ਾਂ ਕੋਲ ਗਏ ਤਾਂ ਬਾਬਾ ਜੀ ਅਤੇ ਬੀਜੀ ਬਾਹਰ ਕੁਰਸੀ ਤੇ ਬਿਰਾਜਮਾਨ ਸਨ। ਉਨ੍ਹਾਂ ਨੂੰ ਪੁਛਿਆ ਕਿ ਭਾਈ ਤੁਸੀਂ ਕਿਵੇਂ ਆਏ ਹੋ? ਮੇਰੇ ਪਾਰਟਨਰ ਨੇ ਬੇਨਤੀ ਕੀਤੀ ਕਿ ਮਹਾਰਾਜ! ਸਵੇਰੇ ਆਸਾ ਜੀ ਦੀ ਵਾਰ ਦਾ ਕੀਰਤਨ ਸਾਡੀ ਫੈਕਟਰੀ ਵਿਚ ਹੈ, ਆਪ ਜੀ ਜ਼ਰੂਰ ਚਰਨ ਪਾਓ। ਮਹਾਂਪੁਰਸ਼ਾਂ ਨੇ ਅਸ਼ੀਰਵਾਦ ਦੇ ਦਿਤੀ ਕਿ ਭਾਈ, ਜ਼ਰੂਰ ਆਵਾਂਗੇ। ਬੀਜੀ ਵੀ ਨਾਲ ਹੀ ਆਉਣਗੇ। ਸਵੇਰੇ ਤਿੰਨ ਕੁ ਵਜੇ ਭਾਈ ਸਾਹਿਬ ਸੰਤੋਖ ਸਿੰਘ ਜੀ ਜੱਥੇ ਸਮੇਤ ਅਤੇ ਹੋਰ ਸਿੰਘਾਂ ਸਮੇਤ ਆ ਹਾਜ਼ਰ ਹੋਏ। ਹੌਲੀ ਹੌਲੀ ਸੰਗਤ ਕੋਈ ਕਾਰ ਤੇ, ਕੋਈ ਮੋਟਰ ਸਾਈਕਲਾਂ ਸਕੂਟਰਾਂ ਤੇ, ਕੋਈ ਸਾਈਕਲ ਤੇ ਹੀ ਗੁਰੂ ਪਿਆਰ ਵਿਚ ਰੱਤੇ ਆ ਰਹੇ ਸਨ। ਦੁਨੀਆਂ ਸੁੱਤੀ ਪਈ ਸੀ ਪਰ ਗੁਰੂ ਪਿਆਰਿਆਂ ਨੇ ਜਦੋਂ ਆ ਕੇ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਕੀਤਾ ਤਾਂ ਦਿਲ ਧੁਰ ਅੰਦਰੋਂ ਹਲੂਣਿਆਂ ਗਿਆ। ਸਾਡੇ ਪਿਤਾ ਜੀ ਹੋਰੀਂ ਚਾਰੇ ਭਰਾ ਮਿਲ ਕੇ ਇਹੋ ਜਿਹੀ ਹੀ ਆਸਾ ਜੀ ਦੀ ਵਾਰ ਲਾਇਆ ਕਰਦੇ ਸਨ ਪਰ ਬਚਪਨ ਵਿਚ ਹੀ ਪਿਤਾ ਜੀ ਚੜ੍ਹਾਈ ਕਰ ਗਏ ਅਤੇ ਮੁੜ ਕੇ ਜਦੋਂ ਉਹੀ ਅੰਦਾਜ਼ ਆਸਾ ਜੀ ਦੀ ਵਾਰ ਦੀ ਸਰਵਣ ਕੀਤੀ ਤਾਂ ਅਨੰਦ ਦੀ ਕੋਈ ਸੀਮਾ ਨਾ ਰਹੀ। ਮਹਾਂਪੁਰਸ਼ ਵੀ ਬੀਜੀ ਸਮੇਤ ਪਹੁੰਚ ਚੁੱਕੇ ਸਨ। ਦਰਸ਼ਨ ਕਰਦਿਆਂ ਹੀ ਨਿਹਾਲ ਹੋ ਗਏ। ਅੰਦਰ ਖੇੜਾ ਆ ਗਿਆ। ਕੁਝ ਆਪਣਾ ਆਪਣਾ ਲੱਗਣ ਲਗ ਪਿਆ। ਅੰਦਰ ਐਸੀਆਂ ਲਹਿਰਾਂ ਪੈਦਾ ਹੋ ਰਹੀਆਂ ਸਨ ਕਿ ਦੱਸਿਆ ਨਹੀਂ ਜਾ ਸਕਦਾ, ਸਭ ਬਹੁਤ ਹੀ ਅੱਛਾ ਲਗ ਰਿਹਾ ਸੀ।

ਆਸਾ ਜੀ ਦੀ ਵਾਰ ਦਾ ਭੋਗ ਪੈਣ ਉਪਰੰਤ ਹੁਕਮਨਾਮੇ ਦੇ ਅਰਥ ਮਹਾਂਪੁਰਸ਼ਾਂ ਨੇ ਸਮਝਾਉਣਾ ਕੀਤੇ। ਐਸੇ ਸਰਲ ਭਾਵ ਵਿਚ ਬਾਣੀ ਦੇ ਅਰਥ ਕੀਤੇ ਕਿ ਅੰਦਰੋਂ, ਧੁਰ ਅੰਦਰੋਂ ਹਲੂਣਾ ਆ ਗਿਆ। ਮਨ ਨੇ ਕਿਹਾ ਕਿ ਬੱਸ ਇਸੇ ਚੀਜ਼ ਦੀ ਖੋਜ ਸੀ। ਇਹ ਉਹ ਪੁਰਸ਼ ਹਨ ਜੋ ਕਿ ਵਾਹਿਗੁਰੂ ਦੇ ਪਿਆਰ ਵਿਚ

ਰੱਤੇ ਹੋਏ ਹਨ ਤੇ ਹੋਰਨਾਂ ਨੂੰ ਵੀ ਰੰਗ ਸਕਦੇ ਹਨ। ਮਨ ਨੇ ਉਸੇ ਵੇਲੇ ਸਮਰਪਨ ਕਰ ਦਿਤਾ। ਦੂਸਰੇ ਦਿਨ ਹੀ ਮੈਂ ਕੋਠੀ ਮਹਾਂਪੁਰਸ਼ਾਂ ਦੇ ਦੁਬਾਰਾ ਦਰਸ਼ਨ ਕਰਨ ਪਹੁੰਚ ਗਿਆ। ਮਹਾਂਪੁਰਸ਼ਾਂ ਨੂੰ ਕੰਮ ਲਈ ਵੀ ਬੇਨਤੀ ਕੀਤੀ ਕਿ ਕੰਮ ਵਿਚ ਸੰਕਟ ਹੈ। ਬਾਬਾ ਜੀ ਨੇ ਇਕ ਦਮ ਤੀਰ ਨਿਸ਼ਾਨੇ ਤੇ ਮਾਰਿਆ। ਮੈਨੂੰ ਕਹਿਣ ਲੱਗੇ ਕਿ ਕੰਮ ਠੀਕ ਕਿਵੇਂ ਚੱਲੇ, ਤੁਹਾਡਾ ਕਿਹੜਾ ਕੋਈ ਗੁਰੂ ਪੀਰ ਹੈ। ਬੱਸ ਇਹ ਸੁਣਦਿਆਂ ਸਾਰ ਅੰਦਰ ਯੁੱਧ ਹੋਣ ਲਗ ਪਿਆ ਕਿ ਦੱਸ ਤੇਰਾ ਕੋਈ ਗੁਰੂ ਪੀਰ ਹੈ? ਤੂੰ ਅਜੇ ਤੱਕ ਗੁਰੂ ਵਾਲਾ ਬਣਿਆ ਹੀ ਨਹੀਂ ਤਾਂ ਤੇਰਾ ਇਸ ਦੁਨੀਆਂ ਤੇ ਆਉਣ ਦਾ ਕੀ ਫਾਇਦਾ ਹੈ। ***'ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥'*** ਦੇ ਮਹਾਂਵਾਕ ਅਨੁਸਾਰ ਕੀ ਕਰਨ ਲਈ ਇਸ ਦੁਨੀਆਂ ਤੇ ਆਇਆ ਹੈਂ? ਇਸ ਤਰ੍ਹਾਂ ਦਾ ਅੰਦਰ ਹੀ ਅੰਦਰ ਯੁੱਧ ਹੁੰਦਾ ਰਿਹਾ। ਅਖੀਰ ਮਨ ਨੂੰ ਮੰਨਣਾ ਪਿਆ ਕਿ ਇਹੀ ਉਹ ਮਹਾਂਪੁਰਸ਼ ਹਨ ਜੋ ਤੈਨੂੰ ਸੇਧ ਬਖਸ਼ ਕੇ ਭਗਤੀ ਵਿਚ ਲਾ ਕੇ ਹਰੀ ਨਾਲ ਮਿਲਾ ਸਕਦੇ ਹਨ। ਫਿਰ ਨਿਰੰਤਰ ਹਰ ਐਤਵਾਰ ਅਤੇ ਪੂਰਨਮਾਸ਼ੀ, ਸੰਗਰਾਂਦ ਨੂੰ ਮਹਾਂਪੁਰਸ਼ਾਂ ਦੇ ਕੀਰਤਨ ਵਿਚ ਪਹੁੰਚਣ ਦਾ ਚਸਕਾ ਪੈ ਗਿਆ। ਸੰਗਤ ਵਿਚ ਗੁਰਸਿੱਖਾਂ ਦੇ ਦਰਸ਼ਨ ਕਰਨੇ, ਉਨ੍ਹਾਂ ਦੇ ਜੀਵਨ ਬਾਰੇ ਸੁਣ ਕੇ ਮਨ ਵਿਚ ਖੇੜਾ ਆਉਣ ਲਗ ਪਿਆ ਅਤੇ ਮਹਿਸੂਸ ਹੋਣ ਲਗ ਪਿਆ ਕਿ ਅਸੀਂ ਤਾਂ ਵਿਅਰਥ ਹੀ ਐਨਾ ਸਮਾਂ ਐਵੇਂ ਹੀ ਗੁਜ਼ਾਰ ਦਿਤਾ। ਬੀਜੀ ਤੋਂ ਬਹੁਤ ਹੀ ਪਿਆਰ ਮਿਲਣਾ ਸ਼ੁਰੂ ਹੋ ਗਿਆ। ਐਸਾ ਪਿਆਰ ਕਿ ਆਪਣੇ ਮਾਂ-ਪਿਓ ਦਾ ਪਿਆਰ ਫਿੱਕਾ ਫਿੱਕਾ ਲਗਣ ਲਗ ਪਿਆ।

ਮਹਾਂਪੁਰਸ਼ਾਂ ਦੇ ਉਪਦੇਸ਼ਾਂ ਅਨੁਸਾਰ ਸਿੱਖੀ ਧਾਰਨ ਕੀਤੀ, ਜੀਵਨ ਸੇਧ ਮਿਲੀ, ਅੰਮ੍ਰਿਤ ਦੀ ਦਾਤ ਮਿਲੀ, ਸੰਜਮ ਮਿਲਿਆ, ਅੰਦਰ ਅਨੰਦ ਦੀਆਂ ਤਰਬਾਂ ਛਿੜਨ ਲੱਗੀਆਂ। ਹਰ ਵਕਤ ਦਿਲ ਕਰੇ, ਮਹਾਂਪੁਰਸ਼ਾਂ ਦੀ ਸੰਗਤ ਮਿਲੇ, ਗੁਰਬਾਣੀ ਦੇ ਅੰਮ੍ਰਿਤਮਈ ਬੋਲ ਸੁਣਨ ਨੂੰ ਮਿਲਣ। ਬਹੁਤ ਕੁਝ ਵਾਪਰਿਆ। ਇਕ ਦੋ ਘਟਨਾਵਾਂ ਸਾਂਝੀਆਂ ਕਰਦਾ ਹਾਂ।

'ਬ੍ਰਹਮਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ' ਦੀ ਪਰਤੱਖ ਮਿਸਾਲ ਮੈਂ ਜੋ ਆਪਣੀਆਂ ਅੱਖਾਂ ਨਾਲ ਵੇਖੀ ਹੈ, ਇਹ ਘਟਨਾ 1993 ਦੀ ਹੈ। ਉਸ ਸਾਲ ਪੰਜਾਬ ਵਿਚ ਬਹੁਤ ਹੜ੍ਹ ਆਏ ਸਨ। ਹੜ੍ਹਾਂ ਦੌਰਾਨ ਬਾਬਾ ਜੀ ਵਲੋਂ ਇਲਾਕੇ ਦੀ ਬਹੁਤ ਵੱਡੀ ਪੱਧਰ ਤੇ ਸੇਵਾ ਹੋਈ। ਉਸ ਤੋਂ ਬਾਅਦ ਸਾਰੇ ਇਲਾਕੇ ਦੀਆਂ ਪੰਚਾਇਤਾਂ ਨੇ ਇਕੱਠਿਆਂ ਹੋ ਕੇ ਮਹਾਂਪੁਰਸ਼ਾਂ ਨੂੰ ਬੇਨਤੀ ਕੀਤੀ ਕਿ ਇਲਾਕੇ ਵਿਚ ਕੀਰਤਨ ਪ੍ਰਵਾਹ ਵੀ ਚਲਾਇਆ ਜਾਵੇ ਤਾਂ ਮਹਾਂਪੁਰਸ਼ਾਂ ਦੀ ਆਗਿਆ ਅਨੁਸਾਰ 5 ਦੀਵਾਨ ਬਖਸ਼ਿਸ਼ ਹੋਏ। ਪਹਿਲੇ ਚਾਰ ਦੀਵਾਨ ਸੰਤ ਬਾਬਾ ਲਖਬੀਰ ਸਿੰਘ ਜੀ ਵਲੋਂ ਲਾਏ ਗਏ ਅਤੇ ਆਖਰੀ ਦੀਵਾਨ ਮਹਾਂਪੁਰਸ਼ਾਂ ਵਲੋਂ ਆਪ ਸਜਾਇਆ ਗਿਆ। ਮੋਹਾਲੀ ਚੰਡੀਗੜ੍ਹ ਦੀ ਸਾਰੀ ਸੰਗਤ ਵੀ ਉਸ ਦਿਨ ਮਹਾਂਪੁਰਸ਼ਾਂ ਦੀ ਆਗਿਆ ਲੈ ਕੇ ਉਨ੍ਹਾਂ ਦੇ ਨਾਲ ਹੀ ਗਈ। ਦੀਵਾਨ ਦਾ ਸਮਾਂ ਰਾਤ ਦਾ ਸੀ। ਦੀਵਾਨ ਤੋਂ ਬਾਅਦ ਦਾ ਪ੍ਰੋਗਰਾਮ ਕਾਫੀ ਲੰਬਾ ਹੋ ਗਿਆ ਸੀ ਤੇ ਵਾਪਸੀ ਦੇ ਸਮੇਂ ਮੋਹਾਲੀ ਪਹੁੰਚਦਿਆਂ ਨੂੰ ਰਾਤੀਂ 12.30 ਤੋਂ ਵੀ ਉਪਰ ਸਮਾਂ ਹੋ ਗਿਆ ਸੀ। ਉਨ੍ਹਾਂ ਦਿਨਾਂ ਵਿਚ ਮੇਰੇ ਕੋਲ ਮਹਿੰਦਰਾ ਜੀਪ ਹੁੰਦੀ ਸੀ। ਅਸੀਂ ਦੋ ਪਰਿਵਾਰ ਉਸ ਜੀਪ ਵਿਚ ਬੱਚਿਆਂ ਸਮੇਤ ਸਵਾਰ ਸਾਂ। ਜਿਉਂ ਹੀ ਅਸੀਂ ਮੋਹਾਲੀ ਫੇਸ 7 ਅਤੇ 8 ਦੇ ਬੱਤੀਆਂ ਵਾਲੇ ਚੌਂਕ (ਮੇਨ ਚੌਂਕ) ਵਿਚ ਪਹੁੰਚੇ ਤਾਂ ਬਲੌਂਗੀ ਵਾਲੇ ਨੰਬਰਦਾਰ ਪਿਆਰਾ ਸਿੰਘ ਦਾ ਛੋਟਾ ਭਰਾ ਤਰਲੋਚਨ ਸਿੰਘ ਜੋ ਕਿ ਪੁਲਿਸ ਵਿਚ ਨੌਕਰੀ ਕਰਦਾ ਹੈ, ਸ਼ਰਾਬ ਨਾਲ ਰੱਜਿਆ ਹੋਇਆ ਝੂਲਦਾ ਹੋਇਆ ਜਾ ਰਿਹਾ ਸੀ। ਇਕ ਦਮ ਉਸ ਨੂੰ ਵੇਖਦਿਆਂ ਮੇਰੇ ਮਨ ਵਿਚ ਆਇਆ ਕਿ ਇਹ ਕਿਸ ਵੇਲੇ ਅਤੇ ਕਿਸ ਤਰ੍ਹਾਂ ਆਪਣੇ ਘਰ ਪਹੁੰਚੇਗਾ? ਰਾਤੀਂ ਇਸਨੂੰ ਕਿਸ ਨੇ ਲਿਫਟ ਦੇਣੀ ਹੈ? ਕਿਉਂਕਿ ਵੈਸੇ ਵੀ ਉਸ ਜਗ੍ਹਾ ਤੋਂ ਬਲੌਂਗੀ 5-6 ਕਿਲੋਮੀਟਰ ਦੂਰ ਸੀ। ਮੈਂ ਗੱਡੀ ਰੋਕ ਲਈ ਤੇ ਉਸਨੂੰ ਪਿੱਛੇ ਬੈਠਣ ਲਈ ਕਿਹਾ। ਮੇਰੇ ਪਿੰਡ ਸਾਡੇ ਪੜੋਸ ਵਿਚ ਹੀ ਉਸ ਦੀ ਭੈਣ ਵਿਆਹੀ ਹੋਣ ਕਰਕੇ ਉਸ ਨੇ ਵੀ ਮੈਨੂੰ ਪਛਾਣ ਲਿਆ ਸੀ ਤੇ ਉਹ ਗੱਡੀ ਵਿਚ ਬਹਿ ਗਿਆ।

ਮਹਾਂਪੁਰਸ਼ਾਂ ਦੀ ਕੋਠੀ ਪਹੁੰਚ ਕੇ ਮੈਂ ਗੱਡੀ ਰੋਕੀ ਤੇ ਸਾਰੇ ਜਣੇ ਉਤਰ ਕੇ ਕੋਠੀ ਦੇ ਗੇਟ ਵਲ ਗਏ ਜਿਥੇ ਸਾਰੀ ਸੰਗਤ ਮਹਾਂਪੁਰਸ਼ਾਂ ਤੋਂ ਅਸ਼ੀਰਵਾਦ ਲੈ ਕੇ ਆਪੋ ਆਪਣੇ ਘਰੀਂ ਜਾ ਰਹੀ ਸੀ। ਭਾਈ ਤ੍ਰਿਲੋਚਨ ਸਿੰਘ ਵੀ ਉਸੇ ਤਰ੍ਹਾਂ ਸ਼ਰਾਬੀ ਹਾਲਤ ਵਿਚ ਉਤਰ ਕੇ ਗੱਡੀ ਦੇ ਸਾਮ੍ਹਣੇ ਵਾਲੇ ਪਾਸੇ ਆ ਕੇ ਹੱਥ ਬੰਨ੍ਹ ਕੇ ਖਲੋ ਗਿਆ ਤੇ ਨਾਲ ਹੀ ਕੁਝ ਬੋਲ ਵੀ ਰਿਹਾ ਸੀ ਜਿਵੇਂ ਕਿ ਉਹ ਪਛਤਾਵਾ ਕਰ ਰਿਹਾ ਹੋਵੇ ਕਿ ਮੈਂ ਕਿੰਨਾ ਪਾਪੀ ਬੰਦਾ ਹਾਂ, ਮੈਨੂੰ ਦੇਵਤਿਆਂ ਦੇ ਦਰਸ਼ਨ ਹੋ ਗਏ ਹਨ ਆਦਿ। ਮਹਾਂਪੁਰਸ਼ਾਂ ਨੇ ਉਧਰ ਨਜ਼ਰ ਘੁਮਾ ਕੇ ਆਪਣੀ ਖੂੰਡੀ ਉਸ ਵਲ ਕਰਕੇ ਮੈਨੂੰ ਪੁਛਿਆ ਕਿ ਇਹ ਸਿੰਘ ਕੌਣ ਹੈ? ਬਚਨ ਹੋ ਗਿਆ ਕਿ ਇਹ ਸਿੰਘ ਕੌਣ ਹੈ ਤਾਂ ਦ੍ਰਿਸ਼ਟੀ ਵੀ ਹੋ ਗਈ। ਮੈਂ ਉਸ ਬਾਰੇ ਜਾਣਕਾਰੀ ਦਿਤੀ ਤਾਂ ਮਹਾਂਪੁਰਸ਼ਾਂ ਨੇ ਮੈਨੂੰ ਬਚਨ ਕੀਤਾ ਕਿ ਬੇਟਾ ਇਸਨੂੰ ਘਰ ਛੱਡ ਕੇ ਆਉਣਾ ਹੈ। ਰਸਤੇ ਵਿਚ ਉਤਰਨ ਨਾਲ ਕਿਤੇ ਫਿਰ ਵੀ ਭਟਕ ਸਕਦਾ ਹੈ। ਮੈਂ ਸਤਿ ਬਚਨ ਕਹਿ ਕੇ ਅਤੇ ਅਸ਼ੀਰਵਾਦ ਲੈ ਕੇ ਸਮੇਤ ਪਰਿਵਾਰ ਆਪਣੀ ਗੱਡੀ ਵਿਚ ਬਿਠਾ ਕੇ ਉਸਨੂੰ ਉਸ ਦੇ ਅਸਥਾਨ ਤੇ ਲਾਹ ਕੇ ਆਪਣੇ ਘਰ ਆ ਗਿਆ। 15-20 ਦਿਨਾਂ ਮਗਰੋਂ ਪੂਰਨਮਾਸ਼ੀ ਵਾਲੇ ਦਿਨ ਭਾਈ ਤ੍ਰਿਲੋਚਨ ਸਿੰਘ ਰਤਵਾੜਾ ਸਾਹਿਬ ਵਿਖੇ ਬਸਤਰਾਂ ਦੇ ਉਪਰ ਥੀਂ ਸਿਰੀ ਸਾਹਿਬ ਸਜਾ ਕੇ ਘੁੰਮਦਾ ਮੈਨੂੰ ਨਜ਼ਰੀਂ ਪਿਆ ਤਾਂ ਮੈਂ ਅਸਚਰਜ ਰਹਿ ਗਿਆ। ਉਸ ਦੀ ਘਰ ਵਾਲੀ ਬੀਬੀ ਮੇਰੇ ਨਾਨਕੇ ਪਿੰਡ ਤੋਂ ਹੋਣ ਕਰਕੇ ਮੈਂ ਕੋਲ ਜਾ ਕੇ ਪੁਛਿਆ ਕਿ ਭੈਣ ਜੀ! ਇਹ ਕੀ ਕਲਾ ਵਰਤੀ ਹੈ। ਤਾਂ ਉਸ ਬੀਬੀ ਨੇ ਮੈਨੂੰ ਦੱਸਿਆ ਕਿ ਵੀਰ ਜੀ! ਜਿਸ ਦਿਨ ਦੇ ਤੁਸੀਂ ਗੱਡੀ 'ਚੋਂ ਲਾਹ ਕੇ ਗਏ ਹੋ ਉਸ ਦਿਨ ਤੋਂ ਹੀ ਸ਼ਰਾਬ ਨੂੰ ਹੱਥ ਨਹੀਂ ਲਾਇਆ। ਪਹਿਲਾਂ ਭਾਈ ਤ੍ਰਿਲੋਚਨ ਸਿੰਘ ਅਤੇ ਨੰਬਰਦਾਰ ਪਿਆਰਾ ਸਿੰਘ ਆਮ

ਤੌਰ ਤੇ ਸਵੇਰ ਤੋਂ ਹੀ ਸ਼ਰਾਬੀ ਹੋ ਕੇ ਘੁੰਮਦੇ ਮਿਲਦੇ ਸਨ। ਅੱਜਕਲ੍ਹ ਸ਼ਾਮ ਵੇਲੇ ਗਰਮੀ ਦਾ ਮੌਸਮ ਹੋਣ ਕਰਕੇ ਛੱਤ ਉਤੇ ਜਾ ਕੇ ਉਚੀ ਉਚੀ ਬਾਣੀ ਗਾ ਗਾ ਕੇ ਪੜ੍ਹਦਾ ਹੈ ਤੇ ਉਸ ਦਿਨ ਤੋਂ ਕਹਿਣ ਲੱਗ ਪਿਆ ਕਿ ਪੂਰਨਮਾਸ਼ੀ ਨੂੰ ਰਤਵਾੜਾ ਸਾਹਿਬ ਜਾ ਕੇ ਅੰਮ੍ਰਿਤ ਛਕ ਲੈਣਾ ਹੈ। ਹਫਤਾ ਪਹਿਲਾਂ ਤੋਂ ਤਾਂ ਰੋਜ਼ ਹੀ ਕੇਸੀ ਇਸ਼ਨਾਨ ਕਰਕੇ ਤਿਆਰ ਹੁੰਦਾ ਸੀ ਕਿ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਛਕ ਲੈਣਾ ਹੈ। ਇਹ ਸਾਰਾ ਕੁਝ ਸੁਣ ਕੇ ਮੈਂ ਹੈਰਾਨ ਹੀ ਰਹਿ ਗਿਆ ਕਿ ਮਹਾਂਪੁਰਸ਼ਾਂ ਨੇ ਤਾਂ ਇਕ ਦ੍ਰਿਸ਼ਟੀ ਨਾਲ ਹੀ ਉਸਦਾ ਜੀਵਨ ਪਲਟ ਦਿਤਾ। ਬਹੁਤ ਵੱਡੀ ਕ੍ਰਿਪਾ ਉਸ ਭਾਈ ਤੇ ਹੋ ਗਈ। ਹੁਣ ਵੀ ਕਦੇ ਕਦੇ ਉਸ ਦੀ ਖਬਰ ਅਸੀਂ ਲੈ ਲੈਂਦੇ ਹਾਂ ਉਸ ਬੀਬੀ ਕੋਲੋਂ। ਇਕ ਦਿਨ ਉਸ ਦੀ ਘਰਵਾਲੀ ਦਸ ਰਹੀ ਸੀ ਕਿ ਹੁਣ ਤਾਂ ਜੀ ਸਾਰਾ ਪਿੰਡ ਉਨ੍ਹਾਂ ਨੂੰ ਪੁੱਛ ਕੇ ਕੰਮ ਕਰਦਾ ਹੈ। ਇਹੋ ਜਿਹੀਆਂ ਮਿਸਾਲਾਂ ਅਨੇਕਾਂ ਹੀ ਹਨ ਜਿਨ੍ਹਾਂ ਨੂੰ ਮਹਾਂਪੁਰਸ਼ਾਂ ਨੇ ਬਖਸ਼ਿਸ਼ ਕਰਕੇ ਭਗਤੀ ਵਾਲੇ ਜੀਵਨ ਦੀ ਦਾਤ ਦਿਤੀ ਹੈ।

ਇਕ ਹੋਰ ਘਟਨਾ ਸਾਂਝੀ ਕਰਦਾ ਹਾਂ। ਜਦੋਂ ਅਸੀਂ ਬਾਬਾ ਜੀ ਨਾਲ ਜੁੜੇ, ਇਹ ਉਨ੍ਹਾਂ ਦਿਨਾਂ ਦੀ ਗੱਲ ਹੈ। ਬਲੌਂਗੀ ਵਿਖੇ ਸਾਡੀ ਫੈਕਟਰੀ ਵਿਚ ਇਕ ਪੁਰਾਣੀ ਕਿਸੇ ਪੀਰ ਦੀ ਮਜਾਰ ਬਣੀ ਹੋਈ ਸੀ। ਅਸੀਂ ਪਹਿਲਾਂ ਤਾਂ ਉਸਨੂੰ ਸਜਾ ਕੇ ਰੱਖਿਆ ਹੋਇਆ ਸੀ। ਸਵੇਰੇ ਸ਼ਾਮ ਧੂਪ ਬੱਤੀ ਵੀ ਕਰਦੇ ਹੁੰਦੇ ਸੀ ਪਰ ਅੰਦਰੋਂ ਤਸੱਲੀ ਨਹੀਂ ਸੀ। ਬਾਬਾ ਜੀ ਕੋਲ ਜਦੋਂ ਅਸੀਂ ਜਾਣ ਲੱਗੇ ਤਾਂ ਬਾਬਾ ਜੀ ਨੇ ਇਕ ਦਿਨ ਇਸੇ ਪ੍ਰਸੰਗ ਤੇ ਵਿਚਾਰ ਕੀਤੀ ਕਿ ਜਿਹੜਾ ਆਪ ਹੀ ਮਿੱਟੀ ਵਿਚ ਦਬਿਆ ਪਿਆ ਹੈ ਉਹ ਕਿਸੇ ਦਾ ਕੀ ਸੰਵਾਰ ਸਕਦਾ ਹੈ। ਫਿਰ ਅਸੀਂ ਉਥੇ ਮੱਥਾ ਟੇਕਣਾ ਬੰਦ ਕਰ ਦਿਤਾ ਅਤੇ ਸਾਰੀ ਗੱਲ ਬਾਬਾ ਜੀ ਨਾਲ ਕੀਤੀ। ਬਾਬਾ ਜੀ ਨੇ ਆਗਿਆ ਦਿਤੀ ਕਿ ਉਥੇ ਫੈਕਟਰੀ ਵਿਚ ਅਖੰਡਪਾਠ ਕਰਵਾਓ। ਅਸੀਂ ਜਥੇਦਾਰ ਅਮਰੀਕ ਸਿੰਘ ਜੀ ਹੁਰਾਂ ਨਾਲ ਮਿਲ ਕੇ ਅਖੰਡਪਾਠ ਦੀ ਤਾਰੀਕ ਨਿਯਤ ਕਰ ਲਈ। ਬਾਬਾ ਜੀ ਨੂੰ ਬੇਨਤੀ ਕੀਤੀ ਕਿ ਭੋਗ ਦੇ ਮੌਕੇ ਆਪ ਜੀ ਵੀ ਚਰਨ ਪਾਓ।

ਭੋਗ ਪੈਣ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਰਤ ਹੀ ਰਹੀ ਸੀ ਕਿ ਬਾਬਾ ਜੀ ਨੇ ਇਸ਼ਾਰੇ ਨਾਲ ਮੈਨੂੰ ਆਪਣੇ ਕੋਲ ਬੁਲਾਇਆ ਅਤੇ ਉਸ ਮਜਾਰ ਬਾਰੇ ਪੁਛਿਆ ਕਿ ਕਿਧਰ ਹੈ। ਮੈਂ ਬੇਨਤੀ ਕੀਤੀ ਕਿ ਫਲਾਣੇ ਪਾਸੇ ਹੈ। ਬਾਬਾ ਜੀ ਇਕ ਦਮ ਉਠ ਕੇ ਉਧਰ ਨੂੰ ਚੱਲ ਪਏ। ਉਸ ਦਿਨ ਬਾਬਾ ਜੀ ਰੋਪੜ ਥਰਮਲ ਪਲਾਂਟ ਵਿਖੇ ਦੀਵਾਨ ਲਾਉਣ ਲਈ ਜਾ ਰਹੇ ਸਨ। ਭਾਈ ਸਾਹਿਬ ਭਾਈ ਲਖਬੀਰ ਸਿੰਘ ਜੀ, ਭਾਈ ਹਰਪਾਲ ਸਿੰਘ ਜੀ, ਭਾਈ ਗੁਰਪਾਲ ਸਿੰਘ ਜੀ ਹੋਰ ਸਭ ਸੰਗਤਾਂ ਬਾਬਾ ਜੀ ਨਾਲ ਹੀ ਰੋਪੜ ਜਾਣੀਆਂ ਹਨ। ਬਾਬਾ ਜੀ ਨੇ ਸਾਹਿਬ ਨਾਲ ਪਹਿਲਾਂ ਹੀ ਗੱਲ ਕਰ ਰੱਖੀ ਸੀ ਕਿ ਸੰਗਤਾਂ ਨੂੰ ਇਧਰ ਹੀ ਰੋਕ ਕੇ ਰੱਖਣਾ ਹੈ। ਸਿਰਫ ਭਾਈ ਗੁਰਪਾਲ ਸਿੰਘ ਜੀ ਨੂੰ ਬਾਬਾ ਜੀ ਨੇ ਆਪਣੇ ਨਾਲ ਲਿਆ। ਬਾਬਾ ਜੀ ਜੋੜੇ ਸਮੇਤ ਹੀ ਉਸ ਮਜਾਰ ਕੋਲ ਚਲੇ ਗਏ। ਆਪਣੀ ਖੂੰਡੀ ਇਕ ਪਾਸੇ ਤੋਂ ਉਸ ਦੇ ਚਾਰੇ ਪਾਸੇ ਘੁੰਮਾ ਕੇ ਕਾਰ ਕੱਢ ਦਿਤੀ। ਫਿਰ ਮੇਰੇ ਵਲ ਮੁਖਾਤਿਬ ਹੋ ਕੇ ਕਹਿਣ ਲੱਗੇ ਕਿ ਅੱਜ ਤੋਂ ਬਾਅਦ ਨਹੀਂ ਇਥੇ ਤੁਸੀਂ ਮੱਥਾ ਟੇਕਣਾ। ਇਸ ਨੂੰ ਅਸੀਂ ਰਤਵਾੜਾ ਸਾਹਿਬ ਭੇਜ ਦੇਣਾ ਹੈ। ਉਸ ਤੋਂ 2-3 ਦਿਨਾਂ ਮਗਰੋਂ ਮੈਂ ਬਾਬਾ ਜੀ ਦੇ ਦਰਸ਼ਨ ਕਰਨ ਲਈ ਕੋਠੀ ਗਿਆ ਤਾਂ ਬਾਬਾ ਜੀ ਨੇ ਮੈਨੂੰ ਕੋਲ ਬੁਲਾ ਕੇ ਕਿਹਾ ਕਿ ਭਾਈ ਲਖਬੀਰ ਸਿੰਘ ਜੀ ਨੂੰ ਮਿਲ ਕੇ ਕਹਿਣਾ ਕਿ ਉਸ ਮਜਾਰ ਨੂੰ ਅਰਦਾਸਾ ਸੋਧ ਕੇ ਰਤਵਾੜਾ ਸਾਹਿਬ ਲੈ ਜਾਣਗੇ। ਮੈਂ ਬਾਬਾ ਜੀ ਦੇ ਕਹੇ ਅਨੁਸਾਰ ਭਾਈ ਸਾਹਿਬ ਜੀ ਨੂੰ ਰਤਵਾੜਾ ਸਾਹਿਬ ਵਿਖੇ ਮਿਲਿਆ ਤੇ ਉਸ ਮਜਾਰ ਨੂੰ ਰਤਵਾੜਾ ਸਾਹਿਬ ਲੈ ਜਾਣ ਲਈ ਬੇਨਤੀ ਕੀਤੀ। ਦੂਸਰੇ ਦਿਨ ਹੀ ਭਾਈ ਸਾਹਿਬ ਜੀ ਪੰਜ ਸਿੰਘਾਂ ਸਮੇਤ ਤਿਆਰ ਬਰ ਤਿਆਰ ਹੋ ਕੇ ਅਤੇ ਨਾਲ ਹੀ ਹੋਰ ਕੁਝ ਸਿੰਘ ਇਕ ਟਰੈਕਟਰ ਟਰਾਲੀ ਸਮੇਤ ਨਾਲ ਲੈ ਕੇ ਆਏ। ਭਾਈ ਸਾਹਿਬ ਜੀ ਨੇ ਅਰਦਾਸਾ ਸੋਧਿਆ ਅਤੇ ਉਸ ਮਜਾਰ ਨੂੰ ਸਮੇਤ ਫਰਸ਼ ਸਭ ਸਮਾਨ ਚੁੱਕ ਕੇ ਟਰਾਲੀ ਵਿਚ ਲੱਦ ਕੇ ਰਤਵਾੜਾ ਸਾਹਿਬ ਲੈ ਗਏ। ਅਸੀਂ ਬਹੁਤ ਹੀ ਸੌਖੇ ਮਹਿਸੂਸ ਕੀਤਾ। ਇਸ ਤਰ੍ਹਾਂ ਬਾਬਾ ਜੀ ਵਹਿਮਾਂ ਭਰਮਾਂ ਤੋਂ ਲੋਕਾਂ ਨੂੰ ਕੱਢਣ ਲਈ ਸਾਰੀ ਉਮਰ ਹੀ ਯਤਨਸ਼ੀਲ ਰਹੇ। ਐਸਾ ਪ੍ਰਬਲ ਪ੍ਰਚਾਰ ਇਸ ਸਾਰੇ ਇਲਾਕੇ ਵਿਚ ਕੀਤਾ ਕਿ ਰਤਵਾੜਾ ਸਾਹਿਬ ਦੀ ਮਹਿਮਾ ਸਾਰੀ ਦੁਨੀਆਂ ਵਿਚ ਫੈਲ ਗਈ। ਰਤਵਾੜਾ ਸਾਹਿਬ ਦਾ ਨਾਂ ਲੈਣ ਤੇ ਹੀ ਦੁਨੀਆਂ ਸੀਸ ਝੁਕਾਉਂਦੀ ਹੈ। ਬੇਅੰਤ ਘਟਨਾਵਾਂ ਵਾਪਰੀਆਂ ਹਨ, ਜੋ ਸਾਂਝੀਆਂ ਕਰਾਂਗਾ।

**'ਚਲਦਾ'**



# ਭਗਵਤ ਗੀਤਾ ਦੀ ਚਿਰ ਸਥਾਈ ਆਤਮ ਵਿਦਿਆ

## PERENNIAL PSYCHOLOGY OF THE BHAGVAD GITA

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***

***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਜਨਵਰੀ ਅੰਕ, ਪੰਨਾ - 20)*

11. ਦੇਹਧਾਰੀ ਸਾਰੇ ਕਰਮਾਂ ਦਾ ਤਿਆਗ ਨਹੀਂ ਕਰ ਸਕਦਾ, ਤਿਆਗੀ ਕੇਵਲ ਉਹ ਹੀ ਹੈ ਜਿਹੜਾ ਕਰਮਾਂ ਦੇ ਫਲ ਨੂੰ ਤਿਆਗਦਾ ਹੈ।

12. ਜਿਹੜਾ ਤਿਆਗੀ ਨਹੀਂ ਹੈ ਉਸ ਲਈ ਮਰਨ ਉਪਰਾਂਤ ਤਿੰਨ ਪ੍ਰਕਾਰ ਦੇ ਕਰਮ ਫਲ ਹਨ, ਚੰਗਾ, ਬੁਰਾ, ਚੰਗਾ ਬੁਰਾ ਮਿਲਿਆ ਜੁਲਿਆ, ਸੰਨਿਆਸੀ ਵਾਸਤੇ ਕੋਈ ਫਲ ਨਹੀਂ।

ਜਿਹੜੇ ਸਾਧਕ ਸਤੋ ਗੁਣੀ ਹੁੰਦੇ ਹਨ, ਜਿਨ੍ਹਾਂ ਦੇ ਕੋਈ ਸੰਸੇ ਨਹੀਂ ਹੁੰਦੇ ਉਹ ਕਦੇ ਵੀ ਕਿਸੇ ਕਰਮ ਕਰਨ ਤੋਂ ਪਿਛੇ ਨਹੀਂ ਹਟਦੇ, ਚੰਗੇ ਕਰਮ ਨਾਲ ਉਹ ਜੁੜਦੇ ਨਹੀਂ ਤੇ ਆਮ ਰੋਜ਼ ਦੇ ਕਰਮ ਤੋਂ ਵੀ ਉਹ ਪਿਛੇ ਨਹੀਂ ਹਟਦੇ। ਉਨ੍ਹਾਂ ਲਈ ਡਿਊਟੀ ਹੀ ਪ੍ਰਮੁੱਖ ਹੈ, ਉਹ ਆਪਣੀ ਡੀਊਟੀ ਬੜੇ ਹੀ ਸੰਤੁਲਨ ਮਨ ਨਾਲ ਕਰਦੇ ਹਨ, ਆਮ ਮਨੁੱਖ ਆਪਣੀ ਡੀਊਟੀ ਤੋਂ ਪਿਛੇ ਨਹੀਂ ਹਟ ਸਕਦਾ ਕਿਉਂਕਿ ਉਹ ਆਪਣੇ ਪਿਛਲੇ ਜਨਮ ਦੇ ਸੰਸਕਾਰ ਨਾਲ ਲੈ ਕੇ ਆਇਆ ਹੈ, ਉਸ ਨੂੰ ਉਹ ਕਰਮ ਕਰਨੇ ਹੀ ਪੈਣੇ ਹਨ, ਡੀਊਟੀ ਕਰਨੀ ਹੀ ਪੈਣੀ ਹੈ, ਉਸ ਵਿਚ ਤੁਸੀਂ ਕੁਝ ਨਹੀਂ ਕਰ ਸਕਦੇ। ਡੀਊਟੀ ਤਾਂ ਕਰਨੀ ਹੀ ਪੈਣੀ ਹੈ ਤੁਸੀਂ ਕੇਵਲ ਇਕ ਹੀ ਕੰਮ ਕਰ ਸਕਦੇ ਹੋ, ਉਹ ਹੈ ਫਲ ਦਾ ਤਿਆਗ, ਕਰਮ ਕਰਕੇ ਉਸ ਦੇ ਫਲ ਦਾ ਤਿਆਗ ਕਰ ਸਕਦੇ ਹੋ। ਜਿਹੜੇ ਸਾਧਕ ਕਰਮ ਕਰਕੇ ਫਲ ਦਾ ਤਿਆਗ ਨਹੀਂ ਕਰ ਕਰਦੇ ਉਨ੍ਹਾਂ ਨੂੰ ਫਲ ਮਿਲਦਾ ਹੀ ਮਿਲਦਾ ਹੈ। ਉਹ ਫਲ ਕੀ ਹੁੰਦੇ, ਕਿਸ ਪ੍ਰਕਾਰ ਦਾ ਹੁੰਦਾ ਹੈ, ਇਹ ਉਹ ਨਹੀਂ ਜਾਣਦੇ। ਕੋਈ ਫਲ ਚੰਗੇ ਹੁੰਦੇ ਹਨ, ਕੋਈ ਮੰਦੇ, ਕੋਈ ਚੰਗੇ ਮੰਦੇ ਮਿਲੇ ਜੁਲੇ। ਜਿਹੜੇ ਸਾਧਕ ਨਿਸੁਆਰਥ ਹੋ ਕੇ ਕਰਮ ਕਰਦੇ ਹਨ, ਸੁਚੱਜੀ ਤਰ੍ਹਾਂ ਕਰਮ ਕਰਦੇ ਹਨ, ਸਾਰੇ ਫਲਾਂ ਦਾ ਤਿਆਗ ਕਰਦੇ ਹਨ, ਉਹ ਲੋਕ ਪਰਲੋਕ ਦੋਨੋਂ ਥਾਂ ਤੇ ਮੁਕਤ ਰਹਿੰਦੇ ਹਨ।

13. ਹੇ ਮਹਾਂਬਾਹੋ! ਸਭ ਕਰਮਾਂ ਦੀ ਸਿੱਧੀ ਲਈ ਸ਼ਾਂਤ ਸਿਧਾਂਤ ਅਨੁਸਾਰ ਪੰਜ ਕਾਰਨ ਕਹੇ ਗਏ ਹਨ, ਉਹ ਤੂੰ ਮੇਰੇ ਕੋਲੋਂ ਸੁਣ।

14. ਸਰੀਰ, (ਕਰਮ ਦਾ) ਕਰਤਾ, ਇੰਦਰੀਆਂ, ਅਨੇਕ ਪ੍ਰਕਾਰ ਦੀ ਚੇਸ਼ਟਾ ਅਤੇ ਪੰਜਵਾਂ ਦੈਵ ਇੰਦ੍ਰੀਆਂ ਦਾ ਦੇਵਤਾ।

15. ਜੋ ਵੀ ਕਰਮ ਆਦਮੀ ਸਰੀਰ, ਵਾਕ ਜਾਂ ਮਨ ਨਾਲ ਨਿਆਏ ਅਨੁਸਾਰ ਜਾਂ ਉਲਟ ਅਰੰਭ ਕਰਦਾ ਹੈ ਉਸ ਦੇ ਇਹੋ ਪੰਜ ਕਾਰਨ ਹੁੰਦੇ ਹਨ।

16. ਸਾਂਖਯ ਵਿਗਿਆਨ ਤੇ ਫਿਲੌਸਫੀ ਅਨੁਸਾਰ ਜਦੋਂ ਕੋਈ ਸਾਧਕ ਸੰਤੁਲਨ ਅਵਸਥਾ ਵਿਚ ਕਰਮ ਕਰਦਾ ਹੈ ਉਹ ਕਰਮ ਨਿਰਵਿਘਨ ਸੰਪੰਨ ਹੁੰਦਾ ਹੈ। ਸਾਂਖਯ ਨੇ ਕਰਮ ਕਰਨ ਲਈ ਪੰਜ ਗੁਣ ਦੱਸੇ ਹਨ। ਪਹਿਲਾ ਕਰਮ ਕਰਨ ਵਾਲੇ ਨੂੰ ਕਰਮ ਕਰਨ ਲਈ ਥਾਂ ਚਾਹੀਦੀ ਹੈ, ਧਰਤੀ ਚਾਹੀਦੀ ਹੈ। ਇਸ ਨੂੰ ਅਧਿਸਥਾਨ ਕਹਿੰਦੇ ਹਨ। ਦੂਸਰਾ ਹੈ ਮਹੱਤਵਪੂਰਨ ਗੁਣ, ਉਹ ਕਰਮ ਕਰਨ ਵਾਲਾ ਜਿਸ ਖੇਤਰ ਵਿਚ ਰਹਿੰਦਾ ਹੈ ਉਸ ਨੂੰ ਕਰਮ ਕਰਨ ਦੀ ਸੋਝੀ ਹੋਣੀ ਚਾਹੀਦੀ ਹੈ। ਤੀਸਰਾ ਗੁਣ ਹੈ ਉਹ ਤਰੀਕੇ, ਉਹ ਸਾਜ਼ ਜਿਹੜੇ ਕਰਮ ਕਰਨ ਵਾਲਾ ਵਰਤਦਾ ਹੈ। ਲੋੜੀਂਦੇ ਫਲ ਪ੍ਰਾਪਤ ਕਰਨ ਲਈ ਇਹ ਅਵੱਸ਼ਕ ਹੈ, ਦੇਹ ਠੀਕ ਹੋਵੇ ਤੇ ਪੂਰੇ ਤਰੀਕੇ ਪਤਾ ਹੋਣ। ਚੌਥਾ ਗੁਣ ਹੈ - ਜਤਨ ਕਰਨਾ, ਮਿਹਨਤ ਕਰਨੀ। ਜੇ ਇਕਾਗਰ ਹੋ ਕੇ ਮਿਹਨਤ ਨਾ ਕੀਤੀ ਜਾਵੇ ਤਾਂ ਕੁਝ ਵੀ ਪ੍ਰਾਪਤ ਕਰਨ ਦੀ ਇੱਛਾ ਬੇਅਰਥ ਹੋ ਜਾਂਦੀ ਹੈ। ਕਰਮ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਸੋਚ ਵਿਚਾਰ ਕਰ ਲੈਣੀ ਚਾਹੀਦੀ ਹੈ, ਤਰੀਕੇ ਨਾਲ, ਜੁਗਤ ਨਾਲ ਯਤਨ ਕਰਨਾ ਚਾਹੀਦਾ ਹੈ। ਪੰਜਵਾਂ ਗੁਣ ਹੈ ਹਾਲਾਤ ਦਾ ਸਾਥ ਹੋਣਾ। ਪਿਛਲੇ ਜਨਮਾਂ ਵਿਚ ਚੰਗੇ ਕਰਮ ਕੀਤੇ ਹੋਣ ਦਾ ਫਲ ਇਹ ਹੁੰਦਾ ਹੈ ਤੁਸੀਂ ਚੰਗੇ ਘਰ ਵਿਚ ਜਨਮ ਲੈਂਦੇ ਹੋ, ਚੰਗੇ ਦੇਸ਼ ਵਿਚ ਜਨਮ ਲੈਂਦੇ ਹੋ, ਚੰਗੇ ਵਾਤਾਵਰਣ ਵਿਚ ਜਨਮ ਲੈਂਦੇ ਹੋ।

ਕਈ ਲੋਕ ਸੋਚਦੇ ਹਨ ਕਿ ਚੰਗਾ ਵਾਤਾਵਰਣ ਤੁਹਾਨੂੰ ਚੰਗੀ ਕਿਸਮਤ ਨਾਲ ਮਿਲਦਾ ਹੈ। ਕਿਸਮਤ ਕੋਈ ਮਨੁੱਖੀ ਹਾਲਾਤ ਤੋਂ ਪਰ੍ਹੇ ਦੀ ਗੱਲ ਨਹੀਂ ਹੈ। ਕਿਸੇ ਚੋਣਵੇਂ ਮਨੁੱਖ ਉਤੇ ਪ੍ਰਭੂ ਚੰਗੀ ਕਿਸਮਤ ਦੀ ਬੁਛਾੜ ਨਹੀਂ ਕਰਦਾ। ਚੰਗਾ ਵਾਤਾਵਰਣ ਮਨੁੱਖ ਆਪ ਹੀ ਆਪਣੇ ਚੰਗੇ ਕਰਮਾਂ ਨਾਲ ਬਣਾਉਂਦਾ ਹੈ, ਗੀਤਾ ਵਿਚ ਇਹ ਆਖਰੀ ਗੁਣ ਦਸਿਆ ਗਿਆ ਹੈ। ਮਨੁੱਖੀ ਮਿਹਨਤ, ਸੁਹਿਰਦਤਾ, ਇਹ ਬੜੇ ਵੱਡੇ ਗੁਣ ਹਨ ਤੇ ਚੰਗਾ ਵਾਤਾਵਰਣ ਇਨ੍ਹਾਂ ਦੀ ਸਹਾਇਤਾ ਨਾਲ ਹੀ ਬਣ ਜਾਂਦਾ ਹੈ। ਭਾਗ ਉਹ ਅਨੰਦ ਹੈ, ਖੁਸ਼ੀ ਹੈ ਜਿਹੜੀ ਤੁਸੀਂ ਸੁਚੱਜੇ ਤਰੀਕੇ ਨਾਲ ਕਰਮ ਕਰਕੇ ਪ੍ਰਾਪਤ ਕਰਦੇ ਹੋ, ਨਿਰਸੁਆਰਥ ਹੋ ਕੇ ਜਦੋਂ ਕਰਮ ਕਰਦੇ ਹੋ ਤਾਂ ਪ੍ਰਾਪਤ ਕਰਦੇ ਹੋ। ਭਾਗ ਮਨੁੱਖ ਦੇ ਆਪਣੇ ਹੱਥ ਹੈ, ਨਾ ਕਿ ਪ੍ਰਮਾਤਮਾ ਦੇ ਹੱਥ ਹੈ, ਜਿਹੜੇ ਆਪਣੇ ਪਿਛਲੇ ਕਰਮਾਂ ਤੋਂ ਜਾਣੂੰ ਨਹੀਂ ਹਨ ਜਿਨ੍ਹਾਂ ਕਰਕੇ ਉਹ ਇਸ ਜਨਮ ਵਿਚ ਸੁਖੀ ਹਨ ਜਾਂ ਉਨ੍ਹਾਂ ਦੇ ਹਾਲਾਤ ਚੰਗੇ ਹਨ ਉਹ ਇਸ ਦਸ਼ਾ ਨੂੰ ਭਾਗ ਕਹਿੰਦੇ ਹਨ ਤੇ ਕਹਿੰਦੇ ਹਨ ਪ੍ਰਭੂ ਨੇ ਉਨ੍ਹਾਂ ਨੂੰ ਭਾਗਾਂ ਵਾਲੇ ਬਣਾਇਆ ਹੈ।

16. ਇਸ ਕਰਕੇ ਜੋ ਬੁੱਧੀਹੀਣ ਮਨੁੱਖ ਨੂੰ ਹੀ ਕਰਤਾ ਮੰਨਦਾ ਹੈ, ਉਹ ਅਗਿਆਨੀ ਹੈ, ਉਹ ਸਤਿ ਨੂੰ ਨਹੀਂ ਜਾਣਦਾ।

17. ਜੋ ਅਹੰਭਾਵ ਤੋਂ ਰਹਿਤ ਹੈ ਜਿਸ ਦੀ ਬੁੱਧੀ

ਲਿਪਾਇਮਾਨ ਨਹੀਂ ਹੁੰਦੀ ਉਹ ਇਨ੍ਹਾਂ ਨੂੰ ਮਾਰਦਾ ਹੋਇਆ ਭੀ ਨਹੀਂ ਮਾਰਦਾ ਤੇ ਨਾ ਹੀ ਕਰਮ ਦੇ ਬੰਧਨ ਨਾਲ ਬੱਝਦਾ ਹੈ।

ਸਾਂਖਯ ਫਿਲੌਸਫੀ ਅਤੇ ਵਿਗਿਆਨ ਨੇ ਪੰਜ ਗੁਣ ਦੱਸੇ ਜਿਹੜੇ ਕਰਮ ਕਰਨ ਲਈ ਮਹੱਤਵਪੂਰਨ ਹਨ ਉਹ ਹਨ – ਜਗ੍ਹਾ, ਕਰਤਾ, ਤਰੀਕੇ, ਜਤਨ ਤੇ ਹਾਲਾਤ। ਜਿਹੜੇ ਇਸ ਸਚਾਈ ਨੂੰ ਨਹੀਂ ਜਾਣਦੇ, ਨਹੀਂ ਸਮਝਦੇ, ਉਹ ਹੰਕਾਰ ਵਿਚ ਰਹਿੰਦੇ ਹਨ। ਉਹ ਸੋਚਦੇ ਹਨ, ਉਹ ਹੀ ਕਰਤਾ ਹਨ। ਇਹੋ ਜਿਹੇ ਲੋਕੀ ਅਗਿਆਨੀ ਹੁੰਦੇ ਹਨ, ਮੂਰਖ ਹੁੰਦੇ ਹਨ। ਅਭੀਮਾਨ ਨਾਲ ਖਾਲੀ ਹਉਮੈ ਹੋਰ ਵਧਦੀ ਹੈ, ਹਉਮੈ ਆਤਮ ਸਿੱਧੀ ਦੇ ਮਾਰਗ ਤੇ ਸਭ ਤੋਂ ਵੱਡੀ ਔਕੜ ਹੈ। ਵਾਸਤਵ ਵਿਚ ਸਾਰੀਆਂ ਨਖੇਦੀ ਦੀਆਂ ਭਾਵਨਾਵਾਂ ਹਉਮੈ ਨੂੰ ਬਲ ਦਿੰਦੀਆਂ ਹਨ ਅਤੇ ਮਨੁੱਖ ਨੂੰ ਪ੍ਰਭੂ ਤੋਂ ਨਖੇੜਦੀਆਂ ਹਨ।

ਉਹ ਜਗਿਆਸੂ ਜਿਸ ਦੇ ਅੰਦਰ ਹਉਮੈ ਨਹੀਂ ਹੈ, ਜਿਸ ਨੇ ਆਪਣਾ ਸਭ ਕੁਝ ਸਮਰਪਣ ਕਰ ਦਿਤਾ ਹੈ, ਉਸ ਦੇ ਕਰਮ, ਕਰਮਾਂ ਦੇ ਫਲ, ਜਿਹੜੇ ਉਹ ਪੂਰੀ ਤਰ੍ਹਾਂ ਸਮਰਪਣ ਹੋ ਕੇ ਪ੍ਰਭੂ ਚਰਨਾਂ ਵਿਚ ਰਹਿ ਕੇ ਕਰਦਾ ਹੈ, ਉਹ ਕਦੀ ਵੀ ਮਾੜੇ ਨਹੀਂ ਹੁੰਦੇ ਚਾਹੇ ਉਹ ਕਿਸੇ ਨੂੰ ਜੰਗ ਦੇ ਮੈਦਾਨ ਵਿਚ ਮਾਰ ਹੀ ਕਿਉਂ ਨਾ ਦੇਵੇ ਕਿਉਂਕਿ ਉਸ ਸਾਧਕ ਨੂੰ ਪੂਰਾ ਪੂਰਾ ਗਿਆਨ ਹੈ, ਜੀਵਨ ਦਾ ਗਿਆਨ ਹੈ, ਪ੍ਰੇਮ ਹੈ, ਸਮਾਨਤਾ ਦਾ ਗਿਆਨ ਹੈ ਅਤੇ ਉਸ ਦਾ ਹਰ ਕਰਮ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਸਮਰਪਿਤ ਹੈ। ਉਸ ਵਿਚ ਮੈਂ ਭਾਵ ਹੈ ਹੀ ਨਹੀਂ, ਹਉਮੈ ਹੈ ਹੀ ਨਹੀਂ। ਉਹ ਪ੍ਰਮਾਤਮਾ ਦਾ ਦੂਤ ਹੈ। ਉਸ ਦੀ ਰੱਤਾ ਜਿੰਨੀ ਵੀ ਇਹ ਕੋਸ਼ਿਸ਼ ਨਹੀਂ ਹੁੰਦੀ ਕਿ ਉਹ ਕਿਸੇ ਨੂੰ ਦੁਖ ਪਹੁੰਚਾਵੇ, ਕਿਸੇ ਦੀ ਭਾਵਨਾ ਨੂੰ ਠੇਸ ਪਹੁੰਚਾਵੇ ਜਾਂ ਕਿਸੇ ਨੂੰ ਮਾਰੇ। ਆਪਣੇ ਦੇਸ਼ ਦੀਆਂ ਹੱਦਾਂ ਤੇ ਪਹਿਰਾ ਦਿੰਦਿਆਂ ਸਿਪਾਹੀ ਆਪਣੇ ਦੇਸ਼ ਲਈ ਲੜ ਮਰਦੇ ਹਨ, ਜੇ ਕੋਈ ਸਰਹੱਦ ਤੋਂ ਅੰਦਰ ਆਉਣ ਦੀ ਕੋਸ਼ਿਸ਼ ਕਰਦਾ ਹੈ, ਸਿਪਾਹੀ ਉਸ ਨੂੰ ਗੋਲੀ ਨਾਲ ਮਾਰ ਦਿੰਦਾ ਹੈ, ਪਰ ਉਹ ਹਤਿਆਰੇ ਨਹੀਂ ਕਹੇ ਜਾਂਦੇ। ਜਦੋਂ ਕੋਈ ਡਿਊਟੀ ਦੇਂਦਿਆਂ ਕਿਸੇ ਦੀ ਹੱਤਿਆ ਕਰ ਦਿੰਦਾ ਹੈ ਉਸ ਦਾ ਮਨ ਬਿਨਾਂ ਕਿਸੇ ਦਾਗ ਤੋਂ ਹੁੰਦਾ ਹੈ, ਕਰਮਬੰਧ ਹੋ ਕੇ ਵੀ ਉਹ ਕਰਮ ਨਹੀਂ ਕਰ ਰਿਹਾ, ਉਹ ਆਪਣੇ ਆਪ ਤੋਂ ਉਚੇ ਹੋ ਕੇ ਪ੍ਰਭੂ ਨਾਲ ਇਕ ਹੋ ਕੇ ਕਰਮ ਕਰ ਰਿਹਾ ਹੈ।

ਇਹ ਸਭ ਕੁਝ ਕਹਿਣ ਤੋਂ ਇਹ ਭਾਵ ਨਹੀਂ ਕਿ ਤੁਸੀਂ ਕੱਟੜਵਾਦ ਨੂੰ ਵਾਧਾ ਦਿਓ, ਸੰਗ ਦਿਲ ਬੰਦੇ ਬਹੁਤ ਵਾਰੀ ਮਜ਼ਹਬ ਵਿਚ ਕੱਟੜਵਾਦੀ ਬਣ ਜਾਂਦੇ ਹਨ ਅਤੇ ਉਹ ਰੂਹਾਨੀਅਤ ਨੂੰ ਆਪਣੇ ਸੁਆਰਥ ਲਈ ਵਰਤਦੇ ਹਨ। ਉਹ ਯੋਗੀ ਜਿਹੜਾ ਅਹਿੰਸਾ ਦਾ ਅਭਿਆਸ ਕਰਦਾ ਹੈ, ਮਨ ਕਰਮ ਅਤੇ ਸੋਚ ਵਿਚ ਅਹਿੰਸਾ ਦਾ ਅਭਿਆਸ ਕਰਦਾ ਹੈ, ਕਦੇ ਵੀ ਕਿਸੇ ਨੂੰ ਮਾਰਨਾ ਨਹੀਂ ਸੋਚਦਾ। ਗੀਤਾ ਵਿਚ ਪ੍ਰਸ਼ਨ ਇਹ ਉਠਦਾ ਹੈ ਕਿ ਅਰਜਨ ਨੂੰ ਯੁੱਧ ਕਰਨਾ ਚਾਹੀਦਾ ਹੈ ਕਿ ਜੀਵਨ ਦੇ ਮੈਦਾਨ ਤੋਂ ਪਿਛੇ ਹਟ ਜਾਣਾ ਚਾਹੀਦਾ ਹੈ। ਜਦੋਂ ਅਰਜਨ ਵਰਗਾ ਯੋਧਾ, ਨੇਤਾ, ਉਪਰਾਮ ਹੋ ਜਾਏ ਆਪਣੀ ਡੀਊਟੀ ਤੋਂ ਪਿਛੇ ਹਟਣਾ ਚਾਹੇ, ਜੰਗ ਦੇ ਮੈਦਾਨ ਵਿਚੋਂ ਮੁੜ

ਜਾਣਾ ਚਾਹੇ, ਉਸ ਸਮੇਂ ਕ੍ਰਿਸ਼ਨ ਜੀ ਉਸ ਨੂੰ ਦਸਦੇ ਹਨ, ਉਸ ਨੂੰ ਸਿਖਿਆ ਦਿੰਦੇ ਹਨ, ਉਹ ਦਿਲ ਨਾ ਛੱਡੇ ਤਕੜਾ ਹੋ ਕੇ ਜੁੱਧ ਕਰੇ ਕਿਉਂਕਿ ਇਹ ਜੁੱਧ ਦਾ ਮੈਦਾਨ ਹੈ, ਇਹ ਜੀਵਨ ਰੂਪੀ ਮੈਦਾਨ ਹੈ ਜਿਸ ਵਿਚ ਸਾਰੇ ਹੀ ਮਨੁੱਖ ਹਿੱਸਾ ਲੈ ਰਹੇ ਹਨ, ਸਾਰੇ ਹੀ ਸਾਧਕ ਲੜ ਰਹੇ ਹਨ। ਜੀਵਨ ਦਾ ਸਭ ਤੋਂ ਉਤਮ ਲਕਸ਼ ਪ੍ਰਾਪਤ ਕਰਨ ਲਈ। ਹੌਂਸਲੇ ਦੀ ਲੋੜ ਹੈ, ਸ਼ਕਤੀ ਦੀ ਲੋੜ ਹੈ, ਉਤਸ਼ਾਹ ਦੀ ਲੋੜ ਹੈ, ਉਤਸ਼ਾਹ ਨਾਲ ਲੜਨ ਦੀ ਲੋੜ ਹੈ। ਉਪਰ ਦਿਤੇ ਗਏ, ਸ਼ਲੋਕਾਂ ਦਾ ਇਹ ਹੀ ਭਾਵ ਹੈ ਇਹ ਹੀ ਤੱਤ ਹੈ।

18. ਗਿਆਨ, ਗੇਯ ਤੇ ਗਿਆਤਾ ਇਹ ਤਿੰਨ ਕਰਮ ਕਰਾਉਣ ਦੇ ਪ੍ਰੇਰਕ ਹਨ। ਕਿਰਿਆ ਕਰਨੀ, ਕ੍ਰਿਆ ਅਤੇ ਕਰਤਾ ਇਨ੍ਹਾਂ ਤਿੰਨਾਂ ਦੇ ਸੰਜੋਗ ਨਾਲ ਕਰਮ ਬਣਦਾ ਹੈ।

19. ਗਿਆਨ, ਕਰਮ ਅਤੇ ਕਰਤਾ ਭੀ ਗੁਣਾਂ ਦੇ ਭੇਦ ਕਰਕੇ ਤਿੰਨ ਤਿੰਨ ਪ੍ਰਕਾਰ ਦੇ ਕਹੇ ਗਏ ਹਨ। ਉਨ੍ਹਾਂ ਨੂੰ ਭੀ ਚੰਗੀ ਤਰ੍ਹਾਂ ਸੁਣ।

ਸੰਸਾਰ ਵਿਚ ਰਹਿਣ ਲਈ ਇਨ੍ਹਾਂ ਤਿੰਨਾਂ ਦੀ ਲੋੜ ਹੈ, ਗਿਆਨ ਪ੍ਰਾਪਤ ਕਰਨ ਦਾ ਮਨੋਰਥ, ਗਿਆਨ ਪ੍ਰਾਪਤ ਕਰਨ ਵਾਲਾ ਅਤੇ ਕਾਰਣ। ਕੋਈ ਵੀ ਕਰਮ ਇਨ੍ਹਾਂ ਤਿੰਨਾਂ ਤੋਂ ਬਿਨਾਂ ਨਹੀਂ ਕੀਤਾ ਜਾ ਸਕਦਾ। ਇਨ੍ਹਾਂ ਦਾ ਡੂੰਘਾ ਗਿਆਨ ਹੋਣਾ ਸਭ ਤੋਂ ਵੱਧ ਲੋੜੀਂਦਾ ਹੈ, ਉਸ ਤੋਂ ਬਿਨਾਂ ਕੁਝ ਵੀ ਨੇਪਰੇ ਨਹੀਂ ਚਾੜ੍ਹਿਆ ਜਾ ਸਕਦਾ, ਇਨ੍ਹਾਂ ਤਿੰਨਾਂ ਦੀ ਵੰਡ ਅੱਗੇ ਤਿੰਨ ਗੁਣਾਂ ਅਨੁਸਾਰ ਕੀਤੀ ਗਈ ਹੈ।

20. ਜਿਸ ਗਿਆਨ ਕਰਕੇ ਸਭ ਜੀਵਾਂ ਵਿਚ ਇਕੋ ਹੀ ਅਬਿਨਾਸ਼ੀ ਤੱਤ ਦਿਖਾਈ ਦੇਵੇ ਅਤੇ ਭਿੰਨ ਭਿੰਨ ਵਿਚ ਅਭਿੰਨ ਭਾਵ ਦਿਖਾਈ ਦੇਵੇ ਉਹ ਸਾਤਵਿਕ ਗਿਆਨ ਹੈ।

21. ਜਿਸ ਗਿਆਨ ਕਰਕੇ ਸਭ ਜੀਵਾਂ ਵਿਚ ਰਹਿਣ ਵਾਲਾ (ਇਕ ਤੱਤ) ਭਿੰਨ ਭਿੰਨ ਦਿਖਾਈ ਦੇਵੇ, ਉਹ ਰਾਜਸੀ ਗਿਆਨ ਹੈ।



## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ –** – 3, 10, 17, 24 ਫਰਵਰੀ

**ਪੂਰਨਮਾਸ਼ੀ –** 27 ਫਰਵਰੀ, ਦਿਨ ਬੁੱਧਵਾਰ।

**ਸੰਗਰਾਂਦ –** 12 ਫਰਵਰੀ, ਦਿਨ ਮੰਗਲਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 3.00 ਵਜੇ ਤੱਕ)

**ਅੰਮ੍ਰਿਤ ਸੰਚਾਰ –** ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 10 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ –

**ਦਫਤਰ ਆਤਮ ਮਾਰਗ ਫੋਨ ਨੰਬਰ –**

**01888–255002**

**01888–255009 (ਫੈਕਸ)**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਸਕੂਲ) ਦੇ ਫੋਨ ਨੰਬਰ –** 01888–255003, 255004

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਔਫ਼ ਟੈਕਨਾਲੌਜੀ –** 01888– 255005, 255006. 255007